੧ ੴ ਸਤਿਗੁਰ ਪ੍ਰਸਾਦਿ ॥

# ਸਿੱਖ ਇਤਿਹਾਸ

ਦੇ

# ਪ੍ਰਤੱਖ ਦਰਸ਼ਨ

ਅਰਥਾਤ

## ਇਤਿਹਾਸਕ ਸੋਮੇ

(ਪਹਿਲਾ ਭਾਗ)

ਸੰਪਾਦਕ

ਰਣਧੀਰ ਸਿੰਘ, ਸਿੱਖ ਹਿਸਟਰੀ ਰੀ. ਸਕਾਲਰ

ਪ੍ਰਕਾਸ਼ਕ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਅੰਮ੍ਰਿਤਸਰ

ਸੰਮਤ ੪੮੯ ਗੁ: ਨਾ: ਭੇਟਾ ੩।)

# ਲੇਖ ਸੂਚੀ






ਗੁਰਦੁਆਰਾ ਪ੍ਰਿੰਟਿੰਗ ਪ੍ਰੈਸ, (ਰਾਮਸਰ ਰੋਡ) ਅੰਮ੍ਰਿਤਸਰ

ਪ੍ਰਿੰਟਰ–ਸ: ਰਵੇਲ ਸਿੰਘ ਜੀ ਸਕੱਤ੍ਰ (ਟ੍ਰਸਟਸ) ਸ਼੍ਰੋ: ਗੁ: ਪ੍ਰ: ਕਮੇਟੀ

# ਇਸ ਪੁਸਤਕ ਬਾਰੇ

'ਭਾਰਤ ਵਰਖ' ਗਿਰਦੇ ਕੁਦਰਤ ਨੇ ਜਲ ਤੇ ਪਰਬਤਾਂ ਦੀ ਇਜੇਹੀ ਕੋਟ-ਖਾਈ ਬਣਾਈ ਹੋਈ ਹੈ, ਜਿਸ ਨੂੰ ਉਲੰਘੇ ਬਿਨਾਂ, ਕੋਈ ਓਪਰੀ ਤਾਕਤ ਇਸ ਉੱਤੇ ਹਮਲਾ ਯਾ ਕਬਜ਼ਾ ਨਹੀਂ ਕਰ ਸਕਦੀ। ਉੱਤਰਾ ਖੰਡ ਵਿੱਚ ਤਾਂ ਉੱਚੇ ਬਰਫਾਨੀ ਪਰਬਤਾਂ ਦੀ ਐਸੀ ਦੁਰਗਮ ਕੰਧ ਬਣੀ ਹੈ; ਕਿ ਕੋਈ ਭੀ ਲੋਭੀ, ਲਸ਼ਕਰ ਲੈ ਕੇ ਇਸ ਪਾਸਿਓਂ ਕਦੀ ਨਹੀਂ ਲੰਘ ਸੱਕਿਆ। ਪੂਰਬੋਤਰ ਦਿਸ਼ਾ ਪਰਬਤਾਂ ਨਾਲ, ਅਤੇ ਪੂਰਬ, ਦੱਖਣ ਤੇ ਦੱਖਣ-ਪੱਛਿਮੀ ਪਾਸੇ ਦੀ ਜਲ-ਸਾਗਰ ਨਾਲ ਖ਼ੂਬ ਸੁਰੱਖਿਤ ਹਨ। ਨਿਰਾ ਪੱਛਿਮੋਤਰੀ ਦਿਸ਼ਾ ਹੀ ਕੁਝਕੁ ਪਰਬਤੀ ਨਾਕਿਆਂ ਦੇ ਕਾਰਣ ਘੱਟ ਮਜ਼ਬੂਤ ਹੈ; ਅੱਜ ਤੱਕ ਜ਼ਾਲਿਮ ਲੁਟੇਰੇ ਜਰਵਾਣਿਆਂ, ਜਿਤਨੇ ਭੀ ਜਤਨ ਸਾਡੇ ਵਤਨ ਅੰਦਰ ਦਾਖਿਲ ਹੋਣ ਵਾਸਤੇ ਕੀਤੇ ਹਨ; ਉਹ ਸਾਰੇ ਇਨ੍ਹਾਂ ਨਾਕਿਆਂ ਰਾਹੀਂ ਹੀ ਹੁੰਦੇ ਰਹੇ ਹਨ। ਸ਼ਬਦੇ, ਇਸੇ ਕਰਕੇ ਸਿਰਜਨਹਾਰ ਨੇ ਛਾਤਰ ਬ੍ਰਿਤੀ ਵਾਲੀਆਂ ਰਾਠ ਕੌਮਾਂ–ਰਾਜਪੂਤ, ਮਰਾਠੇ ਤੇ ਸਿੱਖ ਆਦਿ–ਭਾਰਤ ਦੇ ਇਸੇ ਪਾਸੇ ਪੈਦਾ ਕੀਤੀਆਂ ਹਨ ! ਪਹਿਲ-ਪਿਰਥਮੇ ਜਦੋਂ ਸਿੰਧ ਰਸਤੇ ਇਸਲਾਮੀ ਹਮਲੇ ਸ਼ੁਰੂ ਹੋਏ; ਤਾਂ ਲੁੱਦਰਵਾ (ਜੈਸਲਮੇਰ) ਦੇ ਜਾਦੋਵੰਸੀ 'ਭੱਟੀ' ਰਾਜੇ ਵਿਜੈ ਰਾਓ ਨੇ, ਸੰਮਤ ੧੨੦੪ ਬਿੱ: ਵਿੱਚ ਇਸ ਝਖੜ ਅਗਾੜੀ ਛਾਤੀ ਡਾਹੀ ਸੀ। ਉਸ ਦੇ ਇਸ ਪਉਰਖ ਪੁਰ, ਛੱਤਰੀ ਰਾਜਿਆਂ, 'ਧਾਰ' ਵਿੱਚ ਇਕੱਠ ਕਰਕੇ, ਉਸ ਨੂੰ 'ਉਤਰ ਕਾ ਭਿੜ-ਕਵਾੜ' (ਉੱਤਰ ਭਾਰਤ ਦਾ ਰਾਖਾ) ਖਤਾਬ ਦਿੱਤਾ ਸੀ।

('ਤ੍ਵਾਰੀਖ ਕਦੀਮ ਆਰਯਾ ਵਰਤ')

ਓਦੋਂ ਪੰਜਾਬ ਉੱਤੇ ਭੀ ਭੱਟੀ ਸੂਰਬੀਰਾਂ ਦਾ ਹੀ ਵਾਰਾ-ਪਹਰਾ ਸੀ। ਸਮਾ ਪਾ ਕੇ ਭੱਟੀਆਂ ਦੀ ਤਾਕਤ ਕਮਜ਼ੋਰ ਹੋ ਗਈ; ਮੁਸਲਮਾਨ ਹਮਲਾਵਰਾਂ ਭਾਰਤ ਦਾ ਭਿੜ ਤੋੜ-ਮਰੋੜ ਕੇ ਨਸ਼ਟ-ਭਰਸ਼ਟ ਕਰ ਦਿੱਤਾ। ਰਹੇ-ਖੁਹੇ ਭੱਟੀ ਮੁਸਲਮਾਨ ਹੋ ਗਏ; ਅਰੁ ਭਾਰਤ ਨੂੰ ਅਧੋਗਤੀ ਵਿੱਚ ਸੁੱਟਣ ਲਈ ਓਪਰੇ ਜਰਵਾਣਿਆਂ ਦੇ ਹਥਿਆਰ ਤੇ ਸਹਾਇਕ ਬਣ ਗਏ। ਗਿਰਾਵਟ ਜਦੋਂ ਹੱਦੋਂ ਵਧੀ ਜਾ ਰਹੀ ਸੀ ਤਾਂ ਨਿਰੰਕਾਰ ਨੇ ਉਡੀਣੇ ਹੋ ਰਹੇ ਧਰਮ-ਧਉਲ ਨੂੰ ਧੀਰਜ ਦੇਣ ਵਾਸਤੇ, ਇਸੇ ਪੰਜਾਬ ਦੀ ਧਰਤੀ, ਅਰੁ ਮੁਸਲਮਾਨ ਹੋ ਚੁੱਕੇ ਰਾਇ ਭੋਇ 'ਭੱਟੀ' ਦੀ ਵਸਤੀ ਵਿੱਚ, ਅਪਣੇ

ਅੰਸੁ ਤੋਂ ਇਕ 'ਸਾਧੁ' ਪੈਦਾ ਕੀਤਾ; ਜਿਸ ਦਾ ਨਾਮ 'ਨਾਨਕ ਰਾਇ' ਰੱਖਿਆ ਗਿਆ। ਇਸ ਨਿਰਾਲੇ 'ਸਾਧੁ' ਨੇ, ਭਾਰਤੀ ਛੱਤ੍ਰੀਆਂ ਦੀ ਸੱਦੀ ਅਣਖ-ਹਮੀਯਤ ਨੂੰ ਟੁੰਬਿਆ ਤੇ ਪੰਜਾਬੀ ਰਾਠਾਂ ਨੂੰ ਅਪਣਾ ਅਸਲਾ ਚੇਤੇ ਕਰਾਇਆ। ਦੋ-ਢਾਈ ਸਦੀਆਂ ਅੰਦਰ ਕਈ ਰੂਪ ਵਟਾ ਕੇ, ਇਸ ਸ੍ਰੇਸ਼ਟ-ਪੁਰਖ (ਸਾਧੁ) ਨੇ ਧਰਮੀ-ਜੋਧਿਆਂ ਦੀ ਇੱਕ ਐਸੀ ਜੱਥੇ-ਬੰਦ ਕੌਮ ਭਾਰਤ ਵਿੱਚ ਪੈਦਾ ਕਰ ਦਿੱਤੀ; ਜਿਸ ਨੇ ਸਦੀਆਂ ਤੋਂ ਸੁੱਤੇ ਭਾਰਤੀ ਗੌਰਵ ਤੇ ਪੰਜਾਬੀ-ਪਉਰਖ, ਨਵੇਂ ਸਿਰੇ ਸਾਵਧਾਨ ਤੇ ਸੁਰਜੀਤ ਕਰ ਦਿੱਤੇ।

ਦਸਮ ਗੁਰ ਨਾਨਕ ਨੇ ਸੰਮਤ ੧੭੪੫ ਵਿਚ ਭੰਗਾਣੀ-ਜੁੱਧ ਤੋਂ ਪਹਿਲਾਂ—ਅਪਣਾ ਉੱਦੇਸ਼ ਇਨ੍ਹਾਂ ਸ਼ਬਦਾਂ ਦੁਆਰਾ ਉਪਦੇਸ਼ਿਆ ਸੀ :—

"ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿੱਤ ਮੈ ਜੁੱਧ ਬਿਚਾਰੈ।
ਦੇਹ ਅਨਿੱਤ ਨ ਨਿੱਤ ਰਹੈ, ਜਸ-ਨਾਵ ਚੜ੍ਹੈ ਭਵਸਾਗਰ ਤਾਰੈ।
ਧੀਰਜ-ਧਾਮ ਬਨਾਇ ਇਹੈ ਤਨੁ, ਬੁੱਧਿ ਸੁ ਦੀਪਕ ਜਿਉਂ ਉਜਿਆਰੈ।
ਗਿਆਨਹ ਕੀ ਬਢਨੀ[1] ਮਨਹੁ ਹਾਥ ਲੈ, ਕਾਤ੍ਰਤਾ-ਕੁਤਵਾਰ[2] ਬੁਹਾਰੈ॥"
[੨੪੯੮

(ਕ੍ਰਿਸ਼ਨ ਕਥਾ—'ਵਿਚਿੱਤ੍ਰ ਨਾਟਕ ਗ੍ਰੰਥ')

ਸੋ, ਸਤਿਗੁਰਾਂ ਦੇ ਸੰਤ-ਸਿਪਾਹੀਆਂ ਨੇ ਇਸ ਉੱਦੇਸ਼ ਨੂੰ ਇੰਨ-ਬਿੰਨ ਅਪਣਾਇਆ; ਤੇ ਗੁਰ-ਉਪਦੇਸ਼ ਨੂੰ ਪੂਰੀ ਤਰਾਂ ਕਮਾਇਆ॥

ਇਸ ਜੱਥੇਬੰਦ ਕੌਮ ਨੇ ਅਮਲ ਦੇ ਮੈਦਾਨ ਵਿਚ ਨਿੱਤਰ ਕੇ "ਦੇਗ ਤੇਗ ਫ਼ਤਹ" ਦਾ ਇਜੇਹਾ ਨਾਰਾ ਲਾਇਆ ਤੇ ਜੁਬਾ ਬੈਠਾ-ਇਆ; ਕਿ ਗੈਰਾਂ ਨੂੰ ਭੀ ਸਿੰਘਾਂ ਦੀ ਬਹਾਦੁਰੀ ਦਾ ਸਿੱਕਾ ਮੰਨਣਾ ਪਿਆ। ਅਠਾਰ੍ਹਵੀਂ ਸਦੀ ਬਿੱਕ੍ਰਮੀ ਦੇ ਸ਼ੁਰੂੱ ਵਿੱਚ, ਜਦੋਂ 'ਖਾਲਸਾ' ਬਹਾਦੁਰਾਂ ਨੇ ਪੱਛਮੀ ਜਰਵਾਣਿਆਂ ਨੂੰ, ਬੂਥੇ ਭੰਨ ਕੇ ਪਿਛਾਹਾਂ ਭਜਾਇਆ ਤੇ ਇਸ ਪਾਸੇ ਦੇ ਬੂਹੇ ਹਮਲਾਵਰਾਂ ਉਤੇ ਉੱਕੇ ਬੰਦ ਕਰ ਦਿੱਤੇ; ਤਾਂ ੧੯ ਅਗਸਤ ੧੭੭੧ (ਸੰਮਤ ੧੮੨੮ ਬਿੱ: ਮਿਤੀ ੬ ਭਾਦੋਂ-ਸੋਮਵਾਰ) ਨੂੰ ਉਸ ਮੌਕੇ ਦੇ ਜਿੰਮੇਵਾਰ ਅੰਗ੍ਰੇਜ਼ ਅਫ਼ਸਰ, ਜਨਰਲ ਬਾਰਕਰ ਨੇ, ਸ. ਝੰਡਾ ਸਿੰਘ 'ਭੰਗੀ' ਦੀ ਪਰਸੰਸਾ ਕਰਦਿਆਂ ਲਿਖਿਆ ਸੀ; ਕਿ

---

੧—ਬੁਹਾਰੀ, ਝਾੜੂ। ੨—ਗੰਦੀ ਪੁਣੇ ਦਾ ਕੂੜਾ-ਕਰਕਟ।

"It is clear that aslong as the Khalisah Army is on the watch, no one can march upon Hindustan Un-opposed." CPC,iii. 5(8)*

ਅਰਥਾਤ—"ਇਹ ਗੱਲ ਸਪਸਟ ਹੈ, ਕਿ ਜਿੱਚਿਰਿ ਖਾਲਸਾ ਦਲ, ਨਿਗਹਬਾਨੀ ਪੁਰ ਮੌਜੂਦ ਹੈ; ਕੋਈ, ਭਾਰਤ ਉੱਤੇ ਬਿਨਾਂ ਰੋਕ-ਟੋਕ ਹਮਲਾ ਨਹੀਂ ਕਰ ਸਕਦਾ !!"

ਇਉਂ, ਦੂਰੰਦੇਸ਼ ਅੰਗਰੇਜ਼ ਜਰਨੈਲ ਨੇ 'ਖਾਲਸੇ' ਨੂੰ ਭਾਰਤ ਦੇ ਸੁਚੇਤ ਪਹਿਰੇਦਾਰ (ਭਿੜ-ਭਾਰਤ) ਦੀ ਪਦਵੀ ਦਿੱਤੀ ਹੈ। ਸਿੰਘ ਸੂਰਮਿਆਂ ਨੇ ਆਪਣੀ ਇਸ ਅਹਮ ਹੈਸੀਅਤ ਨੂੰ, ਭਾਰਤੀ ਫ਼ੌਜਾਂ ਵਿੱਚ ਭਰਤੀ ਹੋਕੇ, ਹੁਣ ਤੱਕ ਬਹਾਲ ਰੱਖਿਆ ਹੋਇਆ ਹੈ !

## ਪੁਸਤਕ ਲਿਖਣ ਦਾ ਮਨੋਰਥ

ਇਸ ਸੂਰਬੀਰ ਕੌਮ ਨੇ ਦੇਗ ਤੇ ਤੇਗ (ਦਾਨ ਤੇ ਸੂਰਮੱਤ) ਵਿੱਚ ਅਪਣੇ ਬਜ਼ੁਰਗਾਂ—ਹਰੀਚੰਦ, ਕਰਨ ਤੇ ਅਰਜੁਨ, ਭੀਮ—ਦੇ ਕਾਰ-ਨਾਮਿਆਂ ਨੂੰ ਮੁੜ ਸੁਰਜੀਤ ਹੀ ਨਹੀਂ ਕੀਤਾ; ਸਗੋਂ ਚਾਰ ਚੰਦ ਲਾਏ, ਤੇ ਵਧ ਵਧ ਕੇ ਪੂਰਨੇ ਪਾਏ ਹਨ। ਲੇਕਿਨ ਅਫ਼ਸੋਸ ! ਇਸ ਕੌਮ ਦੀ ਸਾਰੀ ਸਹੀ ਹਕ਼ੀਕ਼ਤ ਇਨ੍ਹਾਂ ਦੇ ਕਿਸੇ ਅਪਣੇ ਲਿਖਾਰੀ ਨੇ ਵਿਗਿਆਨਕ ਢੰਗ ਪੁਰ ਨਹੀਂ ਲਿਖੀ। ਦੁਸ਼ਮਣਾਂ ਨੇ ਭਾਵੇਂ ਅਪਣੇ ਸੁਭਾਉ-ਵੱਸ ਸਿੰਘਾਂ ਨੂੰ 'ਸਗ' (ਕੁੱਤੇ), 'ਲਈਨ' ਤੇ 'ਮਲਊਨ' (ਲਾਣੱਤੀ) ਆਦਿ ਲਿਖ ਕੇ ਗਾਲਾਂ ਹੀ ਕੱਢੀਆਂ ਹਨ; ਪਰ ਇਨ੍ਹਾਂ ਦੇ ਗੁਣ ਵਰਣਨ ਕਰਨ ਵੱਲੋਂ ਅਪਣੀ ਕਲਮ ਨੂੰ ਰੋਕ ਨਹੀਂ ਸਕੇ। ਕਾਜ਼ੀ ਨੂਰ ਮੁਹੰਮਦ, ਦੁੱਰਾਨੀ ਹਮਲਾਵਰਾਂ ਦਾ ਅਪਣਾ ਬੰਦਾ, ਤੇ ਸਿੰਘਾਂ ਨਾਲ ਉਨ੍ਹਾਂ ਦੇ ਮੁਕਾਬਲਿਆਂ ਵਿੱਚ ਮੌਕੇ ਦਾ ਉਗਾਹ ਹੈ। ਉਹ ਅਪਣੇ ਫ਼ਾਰਸੀ-ਕਾਵਿ—'ਜੰਗਨਾਮੇ'—ਵਿੱਚ ਲਿਖਦਾ ਇ :—

*'Private Correspondence Relating to the Anglo. Sikh Wars' by Dr. Ganda Singh M. A.,—Page 23.

ਸ.

ਸਗਾਂ ਰਾ ਮਗੋ ਸਗ ਕਿ ਹਸਤੰਦ ਸ਼ੇਰ;
ਬ ਮੈਦਾਨਿ ਮਰਦਾਂ ਚੁ ਸ਼ੇਰਾਂ ਦਿਲੇਰ !!੧

ਕੁੱਤਿਆਂ ਨੂੰ 'ਕੁੱਤੇ' ਨਾ ਆਖੋ ! ਕਿਉਂ ਜੋ ਸ਼ੇਰ ਹਨ; ਸਮਰ-ਸੂਰਿਆਂ ਵਿੱਚ, ਦਿਲੇਰ ਸਿੰਘਾਂ ਸਮਾਨ ਹਨ !

ਕੁਜਾ ਸਗ ਬਵਦ ਆਂ ਜਵਾਨਿ ਮਰਦ ?
ਕਿ ਚੂੰ ਸ਼ੇਰਿ ਸ਼ਰਜ਼ਾ ਜ਼ਨਦ ਦਰ ਨਬਰਦ !!੨

ਉਹ ਪੌਰਖੀ ਗੱਭਰੂ 'ਕੁੱਤਾ' ਕਿੱਥੇ ਹੋਇਆ ? ਜੋ ਜੰਗ ਅੰਦਰ ਸੂਰਿਆਂ ਨੂੰ ਭਿਆਨਕ ਸ਼ੇਰ ਵਾਙੂ ਪਾੜੇ-ਮਾਰੇ ।

ਅਗਰ ਕਸਬਿ ਜੰਗਤ ਬਵਦ ਆਰਜ਼ੂ;
ਬਿਆ ਵ ਬਮੈਦਾਨਿ ਏਸ਼ਾਂ ਬਰੌ !!੩

ਬੱਲਿਆ ! ਜੇ ਤੈਨੂੰ ਲੜਨਾ ਸਿੱਖਣ ਦੀ ਲੋਚਾ ਹੈ; ਤਾਂ, ਆ ! ਤੇ ਉਨ੍ਹਾਂ ਦੇ ਮੈਦਾਨ ਅੰਦਰ ਜਾਹ !!

ਕਿ ਜੰਗਤ ਨਿਸ਼ਾਂ ਮੀਦਿਹੰਦ ਆਂ ਚੁਨਾਂ,
ਕਿ ਗੋਯੰਦ ਅਹਸਨਤ ਆਂ ਹਮਗਿਨਾਂ !!੪

ਉਹ ਇਜੇਹੀ ਸਮਰ-ਸਿੱਖਯਾ ਦੇਣਗੇ, ਕਿ ਸੱਭੇ ਤੈਨੂੰ 'ਸਾਬਾਸ਼ੇ !' 'ਸਾਬਾਸ਼ੇ !!' ਆਖਣ !!

ਫਨਿ ਜੰਗ ਗਰ ਖ਼੍ਾਹੀ ਆਮੋਖ਼ਤਨ;
ਬਏਸ਼ਾਂ ਬਿਆਮੋਜ਼ ਐ ਤੇਗਜ਼ਨ !!੫

ਜੁੱਧ ਦਾ ਹੁਨਰ ਜੇ ਸਿੱਖਣਾ ਚਾਂਹਦਾ ਏਂ; ਤਾਂ, ਹੇ ਤੇਗ ਦੇ ਧਨੀ ! ਉਨ੍ਹਾਂ ਪਾਸੋਂ ਹੀ ਸਿੱਖ !!

ਕਿ ਦਰ ਪੇਸ਼ਿ ਦੁਸ਼ਮਨ ਸ਼ੁਦਨ ਮਰਦਵਾਰ;
ਸਲਾਮਤ ਬਦਰ ਰਫਤਨ ਅਜ਼ ਕਾਰਜ਼ਾਰ !!੬

ਕਿ ਕੀਕੁਣ ਮਰਦਾਂ ਮੁਹਰੇ ਮੁਕਾਬਲੇ ਲਈ ਆਈਦਾ ਹੈ; ਤੇ ਕਿਵੇਂ ਭਖੇ ਜੰਗ 'ਚੋਂ ਬਚਿ ਨਿਕਲੀਦਾ ਹੈ !!

ਬਵਦ 'ਸਿੰਘ' ਅਲਕ਼ਾਬਿਓ, ਦਾਨਿਯਸ਼ !
ਜ਼ਿ ਇਨਸਾਫ਼ ਨਬਵਦ, ਕਿ 'ਸਗ' ਖ਼੍ਾਨਿਯਸ਼!!੭...

ਇਹ ਸਮਝ ਲਓ, ਕਿ 'ਸਿੰਘ' ਉਸਦੀ ਪਦਵੀ ਹੈ ! ਇਹ ਨਿਆਂ ਨਹੀਂ ਹੋਵੇਗਾ, ਜੁ ਉਸ ਨੂੰ 'ਕੁੱਤਾ' ਆਖੀਏ ।

ਚੁ ਸ਼ੇਰ ਅੰਦ ਅਲਹੱਕ੍ ਬਹੰਗਾਮਿ ਰਜ਼ਮ !
ਜ਼ਿ ਹਾਤਿਮ ਫ਼ਜ਼ੂਨੰਦ ਹੰਗਾਮਿ ਬਜ਼ਮ !!੯

ਜੁੱਧ ਸਮੇਂ ਉਹ ਸੱਚਮੁੱਚ ਸ਼ੇਰ ਹਨ. (ਅਤੇ) ਸੁਖ-ਸੁਭੀਤੇ ਸਮੇਂ, ਹਾਤਿਮ ਨਾਲੋਂ ਵਧਕੇ 'ਦਾਨੀ' ਯਾਨੀ ਤੇਗ ਤੇ ਦੇਗ ਦੇ ਪੂਰੇ ਕਾਮਿਲ ਆਮਿਲ ਹਨ ।

ਚੁ ਦਰ ਦਸਤ ਗੀਰੰਦ ਸ਼ਮਸ਼ੇਰਿ ਹਿੰਦ;
ਬ ਤਾਜ਼ੰਦ ਅਜ਼ ਹਿੰਦ ਤਾ ਮੁਲਕਿ ਸਿੰਧ !!੧੦

ਜਦੋਂ ਹਿੰਦੀ ਤੇਗ ਹੱਥਿ ਫੜਦੇ ਨਿ; ਹਿੰਦ ਤੋਂ ਮੁਲਕ ਸਿੰਧੁ ਤੱਕ ਧਾਵਾ ਚਾ ਕਰਦੇ ਨਿ !!

ਬ ਰੂਜਸ਼ ਨ ਇਸਤਦ ਬ ਪੁਰਖ਼ਾਸ਼ ਕਸ;
ਕਿ ਹਰਚੰਦ ਜ਼ੋਰ ਆਜ਼ਮਾਈਸਤ ਬਸ !!੧੧...

ਦੰਗੇ-ਫੰਗੇ ਵਿੱਚ ਕੋਈ ਉਨ੍ਹਾਂ ਅਗਾੜੀ ਖਲੋ ਨਹੀਂ ਸਕਦਾ, ਕਿਉਂ ਜੋ ਉਹ ਹੱਦ ਦਰਜੇ ਦੇ ਬਲੀ ਹਨ ।

ਬਤਨ ਹਰ ਯਕੇ ਹਮਚੁ ਯਕ ਪਾਰਾ ਕੋਹ;
ਜ਼ਿ ਪੰਜਾਹ ਮਰਦਸ਼ ਫ਼ਜ਼ੂ ਦਰ ਸ਼ਿਕੋਹ !!੧੭

ਸਰੀਰੋਂ ਹਰਇੱਕ ਪਹਾੜ ਦਾ ਅੰਗ ਹੈ; ਅਰੁ ਸ਼ਾਨ ਵਿੱਚ ਪੰਜਾਹ ਮਰਦਾਂ ਨਾਲੋਂ ਵੱਧ ।

ਅਗਰ ਗੋਰ ਮੀਕੁਸ਼ਤ ਬਹਰਾਮ ਗੋਰ;
ਬ ਸ਼ੇਰਾਂ ਦਰ ਅਫਗਨਦ ਗ਼ੋਗਾ ਵ ਸ਼ੋਰ !!੧੮

ਜੇ ਇੱਰਾਕ੍ ਪਤਿ 'ਬਹਰਾਮ ਗੋਰ' ਜਾਂਗਲੀ ਖੋਤੇ ਮਾਰਦਾ ਹੈ; ਅਤੇ ਸ਼ੇਰਾਂ ਅੰਦਰ ਡੰਡ-ਦੌਲ੍ਹੀ ਪਾ ਦੇਂਦਾ ਹੈ;

ਅਗਰ ਬਹਰਾਮਗੋਰ ਅਸਤ ਦਰ ਪੇਸ਼ਿ ਸ਼ਾਂ;
ਨਿਹਦ ਨੀਜ਼ ਬਹਰਾਮ ਸਰ ਪੇਸ਼ਿ ਸ਼ਾਂ !!੧੯

ਉਹ ਬਹਰਾਮ ਗੋਰ ਭੀ ਜੇ ਉਨ੍ਹਾਂ ਦੇ ਮੁਕਾਬਲੇ 'ਚਿ ਹੈ, ਤਾਂ ਉਨ੍ਹਾਂ ਅਗਾੜੀ ਮਾਤ ਪੈ ਜਾਂਦਾ ਹੈ ।

ਗੁਜ਼ਸ਼ਤੰਦ ਅਜ਼ੀਂ ਅਲਲਹਾ ਗਰ ਤੁਫੰਗ,
ਬਗੀਰੰਦ ਦਰ ਦਸਤ ਹੰਗਾਮਿ ਜੰਗ; ੨੦

ਜੇ (ਸਿੰਘ) ਇਨ੍ਹਾਂ (ਹੋਰਨਾਂ) ਹਥਿਆਰਾਂ ਨੂੰ ਛੱਡ ਕੇ ਜੰਗ ਵਿੱਚ

ਕ.
ਬੰਦੂਕ ਸੰਭਾਲਦੇ ਹਨ;

ਬ ਮੈਦਾਂ ਦਰਾਯੰਦ ਜੋਲਾਂ ਕੁਨਾਂ:
ਚੁ ਸ਼ੇਰਾਨਿ ਗ਼ੁੱਰਾਂ ਵ ਨੱਾਰਾਜ਼ਨਾਂ !!੨੧

ਤਾਂ ਕੁਦਾੜੇ ਮਾਰਦੇ, ਸ਼ੇਰਾਂ ਵਾਙੂ ਬੜ੍ਹਕਦੇ, ਤੇ ਜੈਕਾਰੇ (ਨੱਾਰੇ) ਗਜਾਉਂਦੇ ਰਣਤੱਤੇ ਵਿੱਚ ਆਉਂਦੇ ਹਨ ॥

ਬਸੇ ਸੀਨਾਹਾ ਰਾ ਨੁਮਾਯੰਦ ਚਾਕ;
ਬਸਾ ਖ਼ੂੰ ਬਰੇਜ਼ੰਦ ਦਰ ਖ਼ੂਨੋ ਖ਼ਾਕ !!੨੨...

ਅਨੇਕਾਂ ਛਾਤੀਆਂ ਨੂੰ ਪਾੜ ਘੱਤਦੇ ਨਿ; ਖ਼ੂਨ-ਖ਼ਾਕ ਦੀ ਘਾਣੀ ਵਿੱਚ ਅੱਤ ਦੀ ਰੱਤ ਡੋਲ੍ਹਦੇ ਹਨ ॥

ਯਮੀਨੋ ਯਸਾਰੋ ਪਸੋ ਪੇਸ਼ ਹਮ;
ਬਦੋ ਮੀਜ਼ਨੰਦ ਸਦ ਤੁਫ਼ੰਗ ਆਂ ਦਯ਼ਮ ॥੨੫

ਉਹ ਗੁਸੈਲੇ (ਸਿੰਘ) ਬੰਦੂਕ ਨਾਲ, ਖੱਬੇ, ਸੱਜੇ, ਪਿੱਛੇ ਤੇ ਅੱਗੇ ਭੀ ਸੈਂਕੜੇ ਗੋਲੀਆਂ ਮਾਰਦੇ ਹਨ।

ਅਗਰ ਬਾਵਰਤ ਨੇਸਤ ਬਰ ਗੁਫਤਿ ਮਨ;
ਬ ਪੁਰਸ ਅਜ਼ ਦਿਲੀਰਾਨਿ ਸ਼ਮਸ਼ੇਰ ਜ਼ਨ !!੨੬

ਜੇ ਮੇਰੇ ਕਹੇ 'ਤੇ ਤੈਨੂੰ ਅਮੱਨਾ ਨਹੀਂ; ਤਾਂ ਤਲਵਰੀਏ ਦਿਲੇਰਾਂ ਪਾਸੋਂ ਪੁੱਛ ਲੈ !!

ਕਿ ਖ਼੍ਾਹੰਦ ਗੁਫਤਨ ਜ਼ਯਾਦਾ ਅਜ਼ੀਂ;
ਨੁਮਾਯੰਦ ਬਰ ਜੰਗਿ ਸ਼ਾਂ 'ਆਫਰੀਂ !!'੨੭

ਜੋ ਏਦੂੰ ਭੀ ਵੱਧ (ਸਿੰਘਾਂ ਦੇ ਗੁਣ) ਦੱਸਣਗੇ; ਅਤੇ ਉਨ੍ਹਾਂ ਦੇ ਜੁੱਧ ਪੁਰ 'ਸ਼ਾਬਾਸ਼ !' ਆਖਣਗੇ ॥

ਗਵਾਹ ਈਂ ਸਖ਼ੁਨ ਈਂ ਕਿ ਬਾਸੀ ਹਜ਼ਾਰ;
ਮੁਬਾਰਿਜ਼ ਸ਼ੁਦਹਸਤੰਦ ਦਰ ਕਾਰਜ਼ਾਰ !!੨੮...

* *

ਮੇਰੇ ਬਚਨ ਦੇ ਉਗਾਹ ਇਹ ਤੀਹ ਹਜ਼ਾਰ (ਦੁੱਰਾਨੀ) ਹਨ; ਜੋ ਜੁੱਧ ਵਿੱਚ ਉਨ੍ਹਾਂ ਦੇ ਮੁਕਾਬਲੇ 'ਚਿ ਨਿੱਤਰੇ ਹਨ।

ਜੁਜ਼ ਅਜ਼ ਜੰਗਿ ਸ਼ਾਂ, ਨੁਕਤਾ ਦੀਗਰ ਸ਼ਨੋ !
ਕਿ ਬੁਰਦੰਦ ਅਜ਼ ਜੰਗਜੂਯਾਂ ਗਿਰੋ !!੪੪

ਉਨ੍ਹਾਂ ਦੇ ਜੁੱਧ ਤੋਂ ਬਿਨਾਂ ਖ਼ੂਬੀ ਦੀ ਗੱਲ ਹੋਰ ਸੁਣ ! ਜਿਸ ਵਿੱਚ ਕਿ ਉਹ ਹੋਰਨਾਂ ਜੋਧਿਆਂ ਨਾਲੋਂ ਬਾਜ਼ੀ ਲੈ ਗਏ ਹਨ :–

ਕਿ ਨਕੁਸ਼ੰਦ ਨਾਮਰਦ ਰਾ ਹੇਚ ਗਾਹ !
ਗੁਰੇਜ਼ੰਦਹ ਰਾ ਹਮ ਨਗੀਰੰਦ ਰਾਹ !!੪੫

ਜੁ, ਕਾਇਰ (ਹੀਜੜੇ ?) ਨੂੰ ਉਹ ਕਦੀ ਨਹੀਂ ਮਾਰਦੇ ਤੇ ਨਾਂ ਹੀ ਭੱਜੇ ਜਾਂਦੇ ਦਾ ਰਾਹ ਰੋਕਦੇ ਹਨ !!

ਜ਼ਰੋ ਜ਼ੇਵਰਿ ਜ਼ਨ ਬਤਾਰਾਜ ਨੇਜ਼:
ਨਗੀਰੰਦ ਗਰ ਮੁਹਰਾ ਹਸਤੋ ਕਨੀਜ਼ ॥੪੬

ਲੁੱਟ ਸਮੇ ਤ੍ਰੀਮਤਾਂ ਦਾ ਗਹਿਣਾ ਤੇ ਧਨ ਨਹੀਂ ਖੋਂਹਦੇ; ਭਾਵੇਂ ਕੌਡੀ ਹੋਵੇ ਭਾਂਵੇਂ ਬਾਂਦੀ* ॥

ਜ਼ਿਨਾ ਹਮ ਨਬਾਸ਼ਦ ਗਿਆਨਿ ਸਗਾਂ !
ਨ ਦੁਜ਼ਦੀ ਬਵਦ ਕਾਰਿਆਂ ਬਦਰਗਾਂ !!੪੭

ਕੁੱਤਿਆਂ ਵਿੱਚ ਨਾਂ 'ਜਾਰੀ' ਹੁੰਦੀ ਹੈ; ਤੇ ਨਾਂ 'ਚੋਰੀ ਕਰਨਾ' ਉਨ੍ਹਾਂ ਭੈੜਿਆਂ ਦਾ ਕੰਮ ਹੈ ॥

ਕਿ ਜ਼ਨ ਗਰ ਜਵਾਨਸਤ ਵਰ ਹਸਤਪੀਰ;
ਬਿਗੋਯੰਦ 'ਬੁਢੀਆ' ਬਰੋ ਗੋਸ਼ਾ ਗੀਰ !!੪੮

ਤੀਵੀਂ ਭਾਵੇਂ ਮੁਟਿਆਰ ਹੈ ਯਾ ਬਿਰਧ; ਕਹਿੰਦੇ ਨਿ: 'ਬੁਢੀਏ ! ਜਾਹ, ਗੁੱਠੇ ਬਹੁ !!'

ਬਵਦ ਲਫ਼ਜ਼ 'ਬੁਢੀਆ' ਬਹਿੰਦੀ ਜ਼ਬਾਂ
ਬਮਾਂਨੀ ਕਿ ਐ ਪੀਰ ਜ਼ਾਲਿ ਜ਼ਨਾਂ !!੪੯

ਹਿੰਦਗੀ ਬੋਲੀ ਵਿੱਚ 'ਬੁੱਢੀਆ' ਦਾ ਅਰਥ ਹੈ: 'ਹੇ ਬੁੱਢੀ ਮਾਈ !'

ਨ ਦੁਜ਼ਦੇਸਤ ਹਰਗਿਜ਼ ਮਿਆਨਿ ਸਗਾਂ !
ਨ ਪੈਦਾਸਤ ਸਾਰਿਕ ਦਰਾਂ ਬਦਰਗਾਂ !!੫੦

---

*ਪਿਛਲੇ ਸਮਿਆਂ ਵਿੱਚ ਕੌਡੀਆਂ ਤੇ ਦਾਸ-ਦਾਸੀਆਂ ਬੀ ਧਨ-ਦੌਲਤ ਵਿੱਚ ਹੀ ਗਿਣੀਆਂ ਜਾਂਦੀਆਂ ਸਨ। ਬਲਕਿ ਮੋਏ ਪਿਉ ਦੀਆਂ (ਮਾਂ ਤੋਂ ਬਿਨਾਂ ਹੋਰ) ਇਸਤ੍ਰੀਆਂ (ਮਤ੍ਰੇਈਆਂ) ਭੀ ਜਾ-ਨਸ਼ੀਨ ਪੁੱਤ੍ਰ ਨੂੰ ਵਿਰਸੇ (ਛੱਡੀ ਜਾਇਦਾਦ) ਵਿੱਚ ਮਿਲੀਆਂ ਮੰਨੀਦੀਆਂ ਸਨ । (ਅੱਰਬ ਦੀਆਂ ਸੱਤ ਰਾਤਾਂ')

ਗ.

ਕੁੱਤਿਆਂ ਵਿੱਚ ਕੋਈ ਚੋਰ ਕਦਾਚਿਤ ਨਹੀਂ ਹੁੰਦਾ; ਸੱਨ੍ਹਾਂ ਮਾਰਨ ਵਾਲਾ ਉੱਕਾ ਹੀ ਉਨ੍ਹਾਂ ਭੌਂਕਿਆਂ 'ਚਿ ਨਹੀਂ ਲਭਦਾ !!

ਕਿ ਜ਼ਾਨੀ ਵ ਸਾਰਿਕ ਨਦਾਰੰਦ ਦੋਸਤ !
ਵਗਰ ਫ਼ੇ'ਲੇ ਸ਼ਾਂ ਜੁਮਲਗੀ ਨਾ-ਨਿਕੋਸਤ ॥੫੧

('ਜੰਗ ਨਾਮਾ'–ਬਾਬ ੪੧ਵਾਂ)

ਚੋਰ, ਜਾਰ ਨਾਲ ਉਹ ਪਿਆਰ ਈ ਨਹੀਂ ਪਾਉਂਦੇ; ਇਸੇ ਕਰਕੇ ਨਾਂ, ਕਿ ਉਨ੍ਹਾਂ ਦੇ ਖਿਆਲ ਵਿਚ ਇਹ ਕੰਮ (ਚੋਰੀ, ਜਾਰੀ) ਉੱਕਾ ਹੀ ਮੰਦਾ ਹੈ ॥ ('ਜੰਗ ਨਾਮਾ'–ਅਧਿ: ੪੧)

ਸਿੱਖ ਲਿਖਾਰੀਆਂ–ਭਾਈ ਸੰਤੋਖ ਸਿੰਘ, ਸ: ਰਤਨ ਸਿੰਘ 'ਭੰਗੂ' ਤੇ ਗਿਆਨੀ ਗਿਆਨ ਸਿੰਘ ਆਦਿਕਾਂ–ਸਿੰਘਾਂ ਦੇ ਚਮਤਕਾਰੀ ਕਾਰਨਾਮੇ ਕਵਿਤਾ ਤੇ ਵਾਰਤਾ ਵਿੱਚ ਵਰਨੇ ਜ਼ਰੂਰ ਹਨ; ਪਰ ਉਨ੍ਹਾਂ ਵਾਕਿਆਤ ਨੂੰ ਸਹੀ ਤਿਥਿ-ਸੰਮਤ ਦੇ ਕੇ, ਵਿਗਿਆਨਕ ਨਹੀਂ ਬਣਾ-ਇਆ। ਇਸ ਘਾਟ ਨੂੰ ਸਭ ਤੋਂ ਪਹਿਲੋਂ ਸ: ਕਰਮ ਸਿੰਘ 'ਹਿਸ-ਟੋਰੀਅਨ' ਨੇ ਮਹਿਸੂਸ ਕੀਤਾ; ਤੇ ਮਸਾਲਾ ਇਕੱਠਾ ਕਰਨ ਵਿੱਚ ਜੀਵਨ ਸਮਰਪਨ ਕਰ ਦਿੱਤਾ। ਸਿੱਖਾਂ ਦੀ ਕਿਸੇ ਸਰਦੀ-ਪੁਜਦੀ ਸਭਾ-ਸੋਸਾਇਟੀ ਨੇ, ਨਾਂ ਉਨ੍ਹਾਂ ਦੀ ਸਰ-ਪਰਸਤੀ ਕੀਤੀ: ਤੇ ਨਾਂ ਉਨ੍ਹਾਂ ਦੇ ਇਕੱਤਰ ਕੀਤੇ ਮਸਾਲੇ ਦੀ ਸੰਭਾਲ।

ਸਰਦਾਰ ਸਾਹਿਬ ਦੇ, ਇਸ ਲਗਨ-ਘਾਲਣਾ ਵਿੱਚ ਘੁਲ-ਘੁਲ ਕੇ ਮਰ ਜਾਣ ਪੁਰ ਭੀ, ਕਿਸੇ ਨੂੰ ਤਰਸ ਨਾ ਆਇਆ ਤੇ ਨਾਂ ਕੌਮ ਦੇ ਕਿਸੇ ਜ਼ਿੰਮੇਵਾਰ ਜੱਥੇ ਨੇ ਉਸ ਮਿਹਨਤ ਦਾ ਮੁੱਲ ਪਾਇਆ। ਉਸ ਮਰਜੀਵੜੇ ਪਾਸੋਂ, ਇਤਿਹਾਸ-ਸਾਗਰ ਵਿੱਚ ਟੁੱਭੀਆਂ ਮਾਰ ਕੇ, ਮੁਕਤਾਹਲ ਲੱਭਣ ਦੀ ਜਾਚ, ਪ੍ਰੋ: ਗੰਡਾ ਸਿੰਘ 'ਕੇਵਲ' ਵਰਗੀ ਕੁਝਕੁ ਬੇ-ਸਰੋ ਸਾਮਾਨ ਗੱਭਰੂਆਂ ਸਿੱਖੀ ਸੀ। ਉਨ੍ਹਾਂ ਉੱਦਮ ਕਰਕੇ, ੧੦ ਫ਼ਰਵਰੀ ੧੯੪੫ ਨੂੰ 'ਸਿੱਖ ਹਿਸਟਰੀ ਸੋਸਾਇਟੀ' ਨਾਮ ਦੀ ਇੱਕ ਸੰਸਥਾ ਕਾਇਮ ਕੀਤੀ। ਜਿਸ ਦੀ ਸਰ-ਪਰਸਤੀ ਕਰਨ ਦਾ ਜ਼ਿੰਮਾ, ਸ਼੍ਰੋਮਣੀ ਗੁ: ਪ੍ਰ: ਕਮੇਟੀ ਨੇ ਅੱਪ੍ਰਿਲ ੧੯੪੬ ਵਿੱਚ ਚੁੱਕਿਆ।

ਇਤਿਹਾਸ ਦੀ ਖੋਜ-ਪੜਤਾਲ ਤੇ ਸਮਾਚਾਰਾਂ ਦੀ ਢੂੰਢ-ਭਾਲ ਕਿਸੇ ਚੰਗੀ ਲਾਇਬ੍ਰੇਰੀ ਦੇ ਸਹਾਰੇ ਹੀ ਹੋ ਸਕਦੀ ਹੈ। ਸੋ, ਇਸ 'ਸੋਸਾਇਟੀ' ਨੇ ਸਭ ਤੋਂ ਪਹਿਲਾਂ 'ਸ਼੍ਰੋਮਣੀ ਗੁ: ਪ੍ਰ: ਕਮੇਟੀ' ਦੇ ਮੁੱਖੀ ਅਹੁਦੇਦਾਰਾਂ ਨੂੰ

ਪ੍ਰੇਰ ਕੇ, 'ਸਿੱਖ ਰੈਫ਼੍ਰੈਂਸ ਲਾਇਬ੍ਰੇਰੀ', ਐਪ੍ਰਿਲ ੧੯੪੬ ਵਿਚ ਹੀ ਕਾਇਮ ਕਰਵਾਈ। ਜਿਸ ਦੀ ਪੂਰਣਤਾ ਤੇ ਸੰਭਾਲ ਦੀ ਜ਼ਿੰਮੇਵਾਰੀ ਭੀ 'ਸਿੱਖ ਹਿਸਟਰੀ ਸੋਸਾਇਟੀ' ਨੂੰ ਹੀ ਸੌਂਪੀ ਗਈ।

ਪ੍ਰੋ: ਗੰਡਾ ਸਿੰਘ ਸਾਹਿਬ ਨੇ ਇਤਿਹਾਸ-ਖੋਜ ਦਾ ਠਰਕ ਪੂਰਾ ਕਰਨ ਲਈ ਖ਼ਾਲਸਾ ਕਾਲਜ ਦੀ ਚਾਕਰੀ ਕਬੂਲ ਕਰ ਲਈ ਸੀ; ਤੇ ਮਿਲਦੇ ਵੇਤਨ ਵਿੱਚੋਂ, ਵੱਧ ਤੋਂ ਵੱਧ ਸੰਕੋਚ ਕਰਕੇ, ਨਿਜਕੀ ਲਾਇਬ੍ਰੇਰੀ ਬਣਾਉਣੀ ਅਰੰਭੀ ਹੋਈ ਸੀ। ਉਸੇ ਦੇ ਬਲ-ਬੁੱਤੇ ਉੱਤੇ ਆਪ ਨੇ ਕੁਝ ਇਤਿਹਾਸਕ ਲੇਖ ਲਿਖੇ; ਤੇ ਕੁੱਝ ਵਪਾਰੀ ਸੱਜਨਾਂ, ਉਨ੍ਹਾਂ ਨੂੰ ਪੁਸਤਕਾਂ ਦਾ ਰੂਪ ਦੇ ਕੇ, ਪਾਠਕਾਂ ਦੇ ਹੱਥਾਂ ਤੱਕ ਪਹੁੰਚਾਇਆ। 'ਸੋਸਾਇਟੀ' ਤੇ 'ਲਾਇਬ੍ਰੇਰੀ' ਕਾਇਮ ਹੋ ਜਾਣ ਪੁਰ, ਪ੍ਰੋਫ਼ੈਸਰ ਸਾਹਿਬ ਨੇ ਸਿੱਖ ਕੌਮ ਦਾ ਬੀਤੇ ਚਾਰ-ਪੰਜ ਸੌ ਵਰ੍ਹੇ ਦਾ ਵਿਗਿਆਨਕ ਇਤਿਹਾਸ ਲਿਖਣ ਲਈ ਦਾਈਆ ਬੰਨ੍ਹਿਆ। ਅਰੁ ਪ੍ਰਾਪਤ ਮਸਾਲੇ ਵਿੱਚੋਂ 'ਸਿੱਖ ਇਤਿਹਾਸ ਦੇ ਸੋਮੇ' ਲੱਭਣ, ਅਰੁ ਵਰਤਮਾਨ ਸਮੇਂ ਦੀ ਤ੍ਵਾਰੀਖ਼ ਸਾਂਭਣ ਹਿਤ, 'ਪੰਥਕ ਡਾਇਰੀ' ਲਿਖਣ ਦਾ ਫ਼ੈਸਲਾ ਕੀਤਾ। ਫ਼ਾਰਸੀ ਤ੍ਵਾਰੀਖਾਂ ਵਿੱਚੋਂ ਚੁਣ ਕੇ 'ਮਾਖ਼ਜ਼ਿ ਤ੍ਵਾਰੀਖ਼ਿ ਸਿੱਖਾਂ' ਨਾਮ ਦੀ ਇੱਕ ਕਤਾਬ ਤਿਆਰ ਕਰਕੇ, ਉਸ ਦਾ ਪਹਿਲਾ ਹਿੱਸਾ ਛਾਪ ਭੀ ਦਿੱਤਾ, ਲੇਕਿਨ ਇਸ ਨੂੰ ਪੰਜਾਬੀ ਦਾ ਪੁਸ਼ਾਕਾ ਪਹਿਨਾਉਣ ਦਾ ਅਉਸਰ ਅਜੇ ਤੱਕ ਭੀ ਨਹੀਂ ਆਇਆ।

"ਹੰਸਾਂ ਦੇਖਿ ਤਰੰਦਿਆ ਬੱਗਾ ਆਇਆ ਚਾਉ।" ਮਹਾਂਵਾਕ ਅਨੁਸਾਰ, ਇਨ੍ਹਾਂ ਅੱਖਰਾਂ ਦੇ ਲਿਖਾਰੀ ਨੇ ਭੀ 'ਸਿੱਖ ਹਿਸਟਰੀ ਸੋਸਾ-ਇਟੀ' ਦਾ ਮੈਂਬਰ ਬਣਕੇ, ਇਤਿਹਾਸ-ਖੋਜ ਦੇ ਅਥਾਹ ਸਾਗਰ ਵਿੱਚ ਛਾਲ ਮਾਰ ਦਿੱਤੀ; ਅਰੁ ਛੇਤੀ ਹੀ ਮਗਰੋਂ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ ਸਾਹਿਬ ਨੇ, ਸੇਵਕ ਨੂੰ ਇਸੇ ਕੰਮ ਉੱਤੇ ਨਿਯਤ ਕਰ ਦਿੱਤਾ। ਅਤੇ 'ਲਾਇਬ੍ਰੇਰੀ' ਕਾਇਮ ਕਰਨ ਦੇ ਨਾਲ ਹੀ, ਅਪਣੇ ਨੀਤੇ ਇਤਿਹਾਸ ਖੋਜੀਆਂ ਦੀ ਸੇਵਾ, 'ਸਿੱਖ ਹਿਸਟਰੀ ਸੋਸਾਇਟੀ' ਦੇ ਆ: ਸਕੱਤਰ— ਪ੍ਰੋ: ਗੰਡਾ ਸਿੰਘ ਸਾਹਿਬ ਦੇ ਅਧੀਨ ਕਰ ਦਿੱਤੀ। ਅਗਲੇ ਸਾਰੇ ਪ੍ਰੋਗਰਾਮ, ਅਸਾਂ ਰਲ ਕੇ ਹੀ ਉਲੀਕੇ ਤੇ ਛੋਹੇ। ਅਰੁ 'ਇਤਿਹਾਸਕ-ਪੱਤ੍ਰ' ਨਾਮ ਦਾ ਤਿਮਾਹੀ ਰਸਾਲਾ ਚਾਲੂ ਕੀਤਾ। 'ਸੋਸਾਇਟੀ' ਦੇ ਮੈਂਬਰਾਂ ਨੂੰ ਪ੍ਰੇਰ ਕੇ 'ਕਮਰਾ-ਲੈਕਚਰ' ਦੀ ਪ੍ਰਥਾ ਭੀ ਚਲਾਈ। ਇਸ ਤਰਾਂ ਤਿਆਰ ਹੋਏ ਲੈਕਚਰ, ਪੁਰਾਤਨ ਅਣਛਪੇ ਲੇਖ ਤੇ ਬਾਹਰੋਂ ਆਈਆਂ ਇਤਿਹਾਸਕ

ਪੁੱਛਾਂ ਦੇ ਉੱਤਰ ਇਸ ਮੈਗਜ਼ੀਨ ਵਿੱਚ ਪ੍ਰਕਾਸ਼ਤ ਕਰਨੇ ਅਰੰਭੇ। ਅਰੁ ਉਨ੍ਹਾਂ ਨੂੰ ਨਾਲੋ ਨਾਲ 'ਪੁਸਤਕ'-ਰੂਪ ਦੇਣਾ ਭੀ ਸ਼ੁਰੂ ਕਰ ਦਿੱਤਾ।

## ਪੁਸਤਕ ਦਾ ਨਾਮ-ਕਰਣ

ਇਹ ਪੁਸਤਕ ਜੋ ਪਾਠਕਾਂ ਦੇ ਪੇਸ਼ ਕੀਤੀ ਜਾ ਰਹੀ ਹੈ; 'ਇਤਿਹਾਸਕ ਸੋਮਿਆਂ' ਦੀ ਹੀ ਪਹਿਲੀ ਕਿਸਤ ਸਮਝਣੀ ਚਾਹੀਦੀ ਹੈ। ਆਰੰਭ ਵਿੱਚ, ਮੈਗਜ਼ੀਨ ਚਿ ਛਪੇ ਉਹ ਲੇਖ ਹਨ ਜੋ ਸਮਕਾਲੀ ਯਾ ਬਹੁਤ ਨੇੜੇ ਦੇ ਲਿਖਾਰੀਆਂ ਲਿਖੇ ਹਨ। ਉਪਰੰਤ ਦਸਵੇਂ ਪਾਤਿਸ਼ਾਹ ਤੇ ਬਾਬਾ ਬੰਦਾ ਸਿੰਘ 'ਬਹਾਦਰ' ਦੀਆਂ ਘਟਨਾਵਲੀਆਂ; ਰੋਜ਼ਨਾਮਚੇ (ਡਾਇਰੀ) ਦੇ ਢੰਗ ਪੁਰ, ਮੁੱਰੱਤਬ ਕੀਤੀਆਂ ਗਈਆਂ ਹਨ। ਇਨ੍ਹਾਂ ਵਿੱਚ ਦਿੱਤੇ ਥਿੱਤਿ-ਸੰਮਤ ਤੇ ਵਾਰ ਆਦਿ ਸਮਕਾਲੀ ਇਤਿਹਾਸਕਾਰਾਂ ਦੀਆਂ ਪੁਸਤਕਾਂ 'ਚੋਂ ਲਏ; ਤੇ ਪਰਮਾਣੀਕ 'ਸੰਮਤ-ਸਮਾਨਕਾ'–'Indian Eppemeris'–ਕ੍ਰਿਤ ਐੱਲ. ਡੀ. ਸ੍ਵਾਮੀ ਕੰਨੂ ਪਿੱਲੈ–ਨਾਲ ਮੇਲੇ-ਸੋਧੇ ਗਏ ਹਨ। ਇਸ ਉੱਦਮ ਦਾ ਮਨੋਰਥ, ਨਵੇਂ ਇਤਿਹਾਸਕਾਰਾਂ ਨੂੰ ਸ਼ੁੱਧ-ਮਸਾਲਾ ਦੇਕੇ, ਇਸ ਉੱਤਮ ਕਾਰਜ ਵਿੱਚ ਉਨ੍ਹਾਂ ਦੀ ਰਿਹਿਨਮਾਈ ਤੇ ਸਹਾਇਤਾ ਕਰਨਾ ਹੈ।

ਇਸ ਪੁਸਤਕ ਵਿੱਚ, ਕੁੱਝ ਲੇਖ ਸਤਿਗੁਰਾਂ ਦੇ ਪ੍ਰਤੱਖ ਦਰਸ਼ਨ ਸੰਬੰਧੀ ਹਨ; ਅਤੇ ਸਾਰੇ ਮਸਾਲੇ ਵਿੱਚ ਸਿੱਖ-ਇਤਿਹਾਸ ਦੇ ਸਹੀ ਦੀਦਾਰੇ ਹੁੰਦੇ ਹਨ; ਇਸੇ ਕਰਕੇ ਫਬਦਾ-ਸਜਦਾ ਨਾਮ 'ਪ੍ਰਤੱਖ ਦਰਸ਼ਨ' ਤਜਵੀਜ਼ ਹੋਇਆ ਹੈ।

## ਸਹਾਇਕ ਪੁਸਤਕਾਂ

ਇਸ ਪੁਸਤਕ ਦੀ ਤਿਆਰੀ ਵਿੱਚ ਹੇਠ ਲਿਖੇ ਗ੍ਰੰਥਾਂ ਤੇ ਪੁਸਤਕਾਂ ਤੋਂ ਮਦਦ ਲੀਤੀ ਗਈ ਹੈ। ਇਨ੍ਹਾਂ ਦੇ ਸਤਿਕਾਰ ਜੋਗ ਲੇਖਕਾਂ-ਸੰਪਾਦਕਾਂ ਦਾ ਬਹੁਤ ੨ ਧੰਨਿਵਾਦ !!

੧-'ਦਸਵੇਂ ਪਾਤਿਸ਼ਾਹ ਕਾ ਗ੍ਰੰਥ'–ਜੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸੰਮਤ ੧੭੪੨ ਤੋਂ ੧੭੫੫ ਬਿੱਕ੍ਰਮੀ (੧੬੮੫ ਤੋਂ ੧੬੯੮ ਈਸਵੀ) ਤੱਕ ਤਿਆਰ ਕੀਤਾ; ਅਰੁ ਜਿਸ ਨੂੰ ਭਾਈ

ਮਨੀ ਸਿੰਘ ਜੀ 'ਸ਼ਹੀਦ' ਨੇ ਸੰਮਤ ੧੭੬੯-੭੮ ਬਿੰ: (੧੭੧੨-੨੧ ਈ:) ਵਿੱਚ, ਪੁਨਰ-ਜਨਮ ਦਿੱਤਾ ।

੨–ਉਕਤ ਮਹਾਨ ਗ੍ਰੰਥ ਦੀ ਸ੍ਰੀ ਹਰਿਮੰਦਿਰ ਸਾਹਿਬ–ਪਟਣਾ ਦੇ ਤੋਸ਼ੇਖਾਨੇ ਵਿਰਾਜਮਾਨ ਪੁਰਾਤਨ ਬੀੜ ।

੩–'ਸ੍ਰੀ ਗੁਰੂ ਗ੍ਰੰਥ ਸਾਹਿਬ' (ਆਦਿ)–ਜੋ ਦਰਬਾਰੀ ਲਿਖਾਰੀ ਭਾਈ ਹਰਿਦਾਸ ਜੀ ਨੇ, ਸ੍ਰੀ ਦਸਮੇਸ਼ ਜੀ ਦੀ ਆਗਿਆ ਨਾਲ ਲਿਖਿ ਸੰਪੂਰਨ ਕੀਤੇ ।

੪–'ਜ਼ਫ਼ਰ ਨਾਮਾ' (ਫ਼ਾਰਸੀ)–ਦਸਵੇਂ ਪਾਤਿਸ਼ਾਹ ਵਲੋਂ ਸੰਮਤ ੧੭੬੨-੬੩ (੧੭੦੫ ਈ:) ਵਿਚ ਔਰੰਗਜ਼ੇਬ ਨੂੰ ਭੇਜਿਆ ਜਿਤੈ ਪੱਤ੍ਰ ।

੫–'ਸ੍ਰੀ ਗੁਰ ਸੋਭਾ'–ਦਿੱਲੀ ਨਿਵਾਸੀ ਕਵਿ ਸੈਨਾ ਸਿੰਘ 'ਖਾਲਸਾ' ਨੇ ਲਿਖਕੇ, ਸੰਮਤ ੧੭੬੮ ਬਿੰ: (੧੭੧੧ ਈ:) ਵਿੱਚ ਮੁਕੱਮਲ ਕੀਤੀ ।

੬–'ਅਖ਼ਬਾਰਾਤਿ ਦਰਬਾਰ ਮੁਅੱਲਾ' (ਫ਼ਾਰਸੀ)–ਜੋ ਅੰਬੇਰ (ਜੈ ਪੁਰ) ਰਾਜ ਦੀਆਂ ਪੁਰਾਤਨ ਲਿਖਤਾਂ (ਓਲਡ ਰੀਕਾਰਡਸ) ਵਿੱਚ ਸਾਂਭੇ ਹੋਏ ਹਨ ਅਤੇ ਜਿਨ੍ਹਾਂ ਵਿੱਚੋਂ, ਪ੍ਰੋਫ਼ੈਸਰ ਗੰਡਾ ਸਿੰਘ ਸਾਹਿਬ, ਮਲਕ ਤੇਜਾ ਸਿੰਘ ਅੰ: ਐਂਜੀਨੀਅਰ ਦੀ ਸਹਾਇਤਾ ਨਾਲ, ਸੰਬੰਧਤ ਖਬਰਾਂ ਨਕਲ ਕਰਕੇ ਲਿਆਏ ਹਨ ।

੭–'ਮੁਆਸਰਿ ਆੱਲਿਮਗੀਰੀ' (ਫ਼ਾਰਸੀ)–ਔਰੰਗਜ਼ੇਬ ਬਾਦਸ਼ਾਹ ਦੇ ਮੁਨਸ਼ੀ-ਖਾਸ ਮੁਸਤਇੱਦ ਖ਼ਾਨ ਮੁਹੰਮਦ ਸਾਕ਼ੀ ਨੇ ਸ਼ਾਹਿਆੱਲਿਮ ਬਹਾਦੁਰ ਸ਼ਾਹ ਦੇ ਹੁਕਮ ਨਾਲ ਸੰਨ ੧੧੨੨ ਹਿਜਰੀ (ਸੰਮਤ ੧੭੬੭=੧੭੧੦ ਈ:) ਵਿੱਚ, ਮੁਹੰਮਦ ਕਾਜ਼ਿਮ ਦੇ 'ਰਸਾਲਾ ਦਹ-ਸਾਲਾ' ਤੇ ਸਰਕਾਰੀ ਰੋਜ਼ਨਾਮਚੇ ਦੇ ਆਧਾਰ 'ਤੇ ਲਿਖੀ ।

੮–'ਤਜ਼ਕਿਰਾਤੁਲ ਸਲਾਤੀਨਿ ਚਗ਼ੱਤਾ' (ਫ਼ਾਰਸੀ)–ਮੁਨਸ਼ੀ ਕਾਮਵਰ ਖ਼ਾਨ–ਮੁਹੰਮਦ ਹਾਦੀ, ਸਰਕਾਰੀ ਲਿਖਾਰੀ ਅਤੇ ਦਸਵੇਂ ਪਾਤਿਸ਼ਾਹ ਤੇ ਬਾਬਾ ਬੰਦਾ ਸਿੰਘ 'ਬਹਾਦੁਰ' ਦਾ ਸਮਕਾਲੀ ਹੈ । ਇਸਨੇ ਮੁਹੰਮਦ ਸ਼ਾਹ ਬਾਦਸ਼ਾਹ ਦੇ ਰਾਜਾਰੰਭ ਤੱਕ ਦੇਖੇ-ਵਰਤੇ ਸਮਾਚਾਰ ਸੰਪਾਦਨ ਕੀਤੇ ਹਨ । ਅਰੁ ਕਤਾਬ ਸੰਨ

੧੧੩੬ ਹਿਜਰੀ ਜਮਾਦੀ ਅੱਵਲ ਦੇ ਅੰਤ (੩੦) (੧੭੮੦ ਫਗੁਣ ੧,੭ = 14-2-1724) ਸ਼ੁਕ੍ਰਵਾਰਿ ਖਤਮ ਕੀਤੀ ਹੈ।

੯–'ਮਆਸਰੁਲ ਉਮਰਾ (ਫ਼ਾਰਸੀ)–ਮੁਗਲਸ਼ਾਹੀ ਸਮੇਂ ਦੇ ਅਮੀਰਾਂ, ਅਹਿਲਿਕਾਰਾਂ ਕੌਮਾਂ-ਬਰਾਦਰੀਆਂ, ਸ਼ਹਿਰਾਂ-ਕਸਬਿਆਂ ਦੇ ਸੁੱਧ-ਸੰਖੇਪ ਸਮਾਚਾਰ, ਨਵਾਬ ਸਮਸਾਮੁਦਉਲਾ ਸ਼ਾਹਨਿਵਾਜ਼ ਖਾਨ ਨੇ ਅਪਣੇ ਸਮੇ ਤੱਕ ਲਿਖੇ। ਉਪ੍ਰੰਤ ਉਸਦੇ ਪੁੱਤ੍ਰ ਮੀਰ ਅੱਬਦੁੱਲ ਰੱਜ਼ਾਕ 'ਸਮਸਾਮੁੱ ਦੌਲਾ' ਤੇ ਪੋਤ੍ਰੇ, ਮੀਰ ਅੱਬਦੁਲ ਹਈ ਸਮਸਾਮੁੱਦਉਲਾ 'ਸਮਸਾਮ ਜੰਗ' ਨੇ ਆਪੋ ਆਪਣੇ ਸਮਕਾਲੀ ਅਮੀਰਾਂ-ਅਹਿਲਿਕਾਰਾਂ ਦੇ ਹਾਲ ਵਧਾ ਕੇ, ਸ਼ਾਹ ਆਲਿਮ (ਦੂਜੇ) ਦੇ ਸਮੇਂ ਪੁਸਤਕ ਮੁਕੱਮਲ ਕੀਤੀ।

੧੦–'ਅਹਿਕਾਮਿ ਆਲਿਮਗੀਰ ਔਰੰਗਜ਼ੇਬ' (ਫ਼ਾਰਸੀ)–ਦਰਬਾਰੀ ਲਿਖਾਰੀ ਮਿਰਜ਼ਾ ਅੱਨਾਯਤੁਲਹ ਖਾਂ 'ਇਸਮੀ' ਦੇ ਲਿਖੇ ਤੇ ਸੰਪਾਦਨ ਕੀਤੇ ਹੋਏ।

੧੧–'ਆਸਾਮ ਬੂਰੰਜੀ'–ਆਸਾਮੀ ਇਤਿਹਾਸ ਦੀ ਪ੍ਰਾਚੀਨ ਲਿਖਤੀ ਪੋਥੀ, ਜਿਸ ਵਿੱਚ ਸੰਮਤ ੧੭੦੫ ਤੋਂ ੧੭੩੮ ਬਿੱ: (੧੬੪੮ ਤੋਂ ੧੬੮੧ ਈ:)ਤੱਕ ਦੇ ਸਮਾਚਾਰ ਅੰਕਿਤ ਹਨ, ਸ੍ਰੀ ਸੁਰਤਿ ਕੁਮਾਰ 'ਦੱਤ' ਨੇ ਸੰਪਾਦਨ ਕਰਕੇ, ੧੯੩੮ ਈ: (੧੯੯੫ ਬਿੱਕ੍ਰਮੀ) ਵਿੱਚ ਛਪਾਈ ਹੈ।

੧੨–'ਬਾਦਸ਼ਾਹ ਬੂਰੰਜੀ'–(Annals of Delhi Badshahate) ਆਸਾਮੀ ਬੋਲੀ ਵਿਚ ਮੁਗਲ-ਬਾਦਸ਼ਾਹਾਂ ਦੇ ਬੜੇ ਭਰੋਸੇ ਯੋਗ ਵਸੀਲੇ ਤੋਂ ਪ੍ਰਾਪਤ ਹੋਏ ਵਾਕਿਅਤ ਦਿੱਤੇ ਹਨ। ਸ੍ਰੀ ਸੂਰਜ ਕੁਮਾਰ 'ਭੁਇਞਾ' (ਡਾਇਰੈਕਟਰ ਆਫ਼ ਹਿਸਟੋਰੀਕਲ ਐਂਟੀ ਕ੍ਵੈਰੀਅਨ ਸਟੱਡੀਜ਼-ਆਸਾਮ) ਨੇ ਅੰਗਰੇਜ਼ੀ ਵਿੱਚ ਉਲਥਾਕੇ, ੧੯੪੭ ਈ: ਵਿੱਚ ਛਪਵਾਈ ਹੈ।

੧੩–'ਤਾਰੀਖਿ ਮੁਅੱਜ਼ਿਮ'ਸ਼ਾਹ(ਫ਼ਾਰਸੀ)–ਸ਼ਾਹਿਆਲਿਮ ਬਹਾਦੁਰ ਸ਼ਾਹ ਬਾਦਸ਼ਾਹ ਦਾ ਜੀਵਨ, ਉਸ ਦੇ ਦਰਬਾਰੀ ਲਿਖਾਰੀ ਮੌਲਵੀ ਅੱਬਦੁਲ ਰਸੂਲ ਨੇ ਲਿਖਿਆ ਹੈ। ਮੌਲਵੀ ਸਾਹਿਬ ੧੧੨੦ ਹਿਜਰੀ (੧੭੬੫ ਬਿੱ: = ੧੭੦੮ ਈ:) ਵਿੱਚ, ਬਾਦਸ਼ਾਹ ਦੇ ਦੱਖਣਿ ਜਾਣ ਸਮੇ, ਸ਼ਾਹੀ ਲਸ਼ਕਰ ਨਾਲ ਸਨ। ਅਤੇ ਵੇਖੋ-

ਵਰਤੇ ਵਾਕਿਅਤ ਨਾਲੋਂ ਨਾਲ ਲਿਖਦੇ ਜਾ ਰਹੇ ਸਨ।

੧੪–'ਬੰਸਾਵਲੀ ਨਾਮਾ ਦਸਾਂ ਪਾਤਿਸ਼ਾਹੀਆਂ ਕਾ'–ਕ੍ਰਿਤ ਭਾਈ ਕੇਸਰ ਸਿੰਘ 'ਛਿੱਬਰ'। ਭਾਈ ਸਾਹਿਬ, ਸ੍ਰੀ ਦਸਮੇਸ਼ ਜੀ ਦੇ ਦੀਵਾਨ ਧਰਮ ਚੰਦ ਦੇ ਪੋਤ੍ਰੇ ਸਨ ਤੇ ਆਪਣੇ ਪਿਤਾ ਭਾਈ ਗੁਰਬਖ਼ਸ਼ ਸਿੰਘ 'ਛਿੱਬਰ' (ਜੋ ਸ੍ਰੀ ਮਾਤਾ ਸੁੰਦਰ ਸਰੂਪ ਜੀ ਨੇ ਮਾਮਾ ਕ੍ਰਿਪਾਲ ਸਿੰਘ ਜੀ ਦੀ ਮਾਰਫ਼ਤ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਦਾਰੋਗੇ ਥਾਪੇ ਸਨ) ਨਾਲ ਸ੍ਰੀ ਅੰਮ੍ਰਿਤਸਰ ਆਏ ਸਨ ਅਤੇ ਭਾਈ ਮਨੀ ਸਿੰਘ ਤੇ ਭਾਈ ਤਾਰੂ ਸਿੰਘ ਆਦਿ ਸ਼ਹੀਦ ਸਿੰਘਾਂ ਦੇ ਜਾਣੂ-ਪਛਾਣੂ ਸਨ। ਆਪ ਨੇ ਇਹ ਪੁਸਤਕ, ਸੰਮਤ ੧੮੨੬ ਤੇ ੩੬ ਬਿੱ: (੧੭੬੯–੭੯ ਈ:) ਵਿੱਚ ਲਿਖੀ-ਸੋਧੀ ਸੀ।

੧੫–'ਮਹਿਮਾ ਪ੍ਰਕਾਸ਼'–ਬਾਵਾ ਸਰੂਪ ਦਾਸ 'ਭੱਲਾ' ਸਾਹਿਬ ਨੇ ਸੰਮਤ ੧੮੩੩-੩੪ ਬਿੱ:(੧੭੭੬-੭੭ ਈ:)ਵਿੱਚ ਕਵਿਤਾ-ਵਾਰਤਾ ਰਲਾ ਮਿਲਾ ਕੇ ਲਿਖਿਆ।

੧੬–'ਜਨਮ ਸਾਖੀ ਸ੍ਰੀ ਸਤਿਗੁਰੂ ਨਾਨਕ ਸ਼ਾਹ ਜੀ ਕੀ'–ਭਾਈ ਸੰਤ ਦਾਸ 'ਛਿੱਬਰ' ਨੇ, ਭਾਈ ਪੈੜੇ ਮੋਖੇ ਸੁਲਤਾਨਪੁਰ ਦੇ ਖਤ੍ਰੇਟੇ ਦੀ ਲਿਖੀ ਜਨਮ ਪੱਤ੍ਰੀ ਦੇ ਆਧਾਰ ਪੁਰ ਕਵਿਤਾ ਲਿਖੀ; ਤੇ ਸੰਮਤ ੧੮੩੪ ਬਿੱ: (੧੭੭੭ ਈ:) ਵਿੱਚ ਸੰਪੂਰਨ ਕੀਤੀ।

੧੭–'ਪੰਥ ਪ੍ਰਕਾਸ਼'–ਮੀਰਾਂ ਕੋਟੀਏ ਭਾਈ ਮਹਤਾਬ ਸਿੰਘ ਦੇ ਪੋਤ੍ਰੇ ਸ: ਰਤਨ ਸਿੰਘ 'ਭੰਗੂ' 'ਭੜੀ' ਵਾਲੇ ਨੇ ਸੰਮਤ ੧੮੬੬ ਬਿੱ: (੧੮੦੯ ਈ:) ਵਿੱਚ, ਕਰਨਲ ਮਰੇ ਸਾਹਿਬ ਦੀ ਇੱਛਾ ਪੂਰਨ ਹਿਤ; ਸਿੰਘਾਂ ਦੇ ਜੋ ਸਮਾਚਾਰ ਲੁਧਿਆਣੇ ਹਾਜ਼ਰ ਹੋਕੇ ਲਿਖਵਾਏ ਸਨ; ਓਹੋ ਸੰਮਤ ੧੮੯੮ ਬਿੱ: (੧੮੪੧ ਈ:) ਵਿੱਚ, ਕਾਵਿ-ਰੰਗ ਦੇਕੇ ਖ਼ੁਦ ਭੀ ਲਿਖੇ। ਇਹ ਪੋਥੀ ਦੀ ਸ਼ਕਲ ਵਿਚ ਹੁਣ 'ਪ੍ਰਾਚੀਨ-ਪੰਥ ਪ੍ਰਕਾਸ਼' ਨਾਮ ਨਾਲ ਪ੍ਰਸਿੱਧ ਹਨ; ਤ ਛਪੇ ਮਿਲਦੇ ਹਨ।

੧੮–'ਤ੍ਵਾਰੀਖਿ ਸਿੱਖਾਂ' (ਫ਼ਾਰਸੀ)–ਪਹਿਲ-ਪ੍ਰਿਥਮੇ ਜਦੋਂ ਅੰਗਰੇਜ਼ਾਂ ਲੁਧਿਆਣੇ ਛਾਉਣੀ ਪਾਈ; ਤਾਂ ਕਰਨਲ ਅਖਤਰ ਲੋਨੀ ਨੇ, ਮੁਨਸ਼ੀ ਖ਼ੁਸ਼ਵਖਤ ਰਾਇ ਨੂੰ ਸਾਰੇ ਸਿੱਖ ਸਰਦਾਰਾਂ ਦੇ ਹਾਲਾਤ

ਲਿਖਾਣ ਵਾਸਤੇ ਨੀਤਿਆ। ਮੁਨਸ਼ੀ ਸਾਹਿਬ ਨੇ ਸੰਮਤ ੧੯੬੯ ਬਿੱ: (੧੯੧੧ ਈ:) ਵਿੱਚ ਇਹ ਕਤਾਬ ਲਿਖਕੇ ਆਗਿਆ ਪਾਲਨ ਕੀਤੀ ਸੀ।

੧੯–'ਸ੍ਰੀ ਗੁਰੁ ਪੰਥ-ਪ੍ਰਕਾਸ਼'–ਗਿਆਨੀ ਗਿਆਨ ਸਿੰਘ ਨੇ, ਸੰਮਤ ੧੯੨੪ (੧੮੬੭ ਈ:) ਵਿੱਚ, ਸ: ਰਤਨ ਸਿੰਘ 'ਭੰਗੂ' ਦੇ ਲਿਖੇ 'ਪੰਥ ਪ੍ਰਕਾਸ਼' ਦੇ ਆਸਰੇ ਤੇ ਕੁਝ ਆਪਣੇ ਉੱਦਮ ਨਾਲ ਮਸਾਲਾ ਇਕੱਠਾ ਕਰਕੇ, ਕਵਿਤਾ ਵਿੱਚ ਹੀ ਰੱਚਿਆ। ਅਰੁ ਪਹਿਲੀ ਵਾਰੀ ਪੱਥਰ-ਛਾਪ ਸੰਮਤ ੧੯੩੭ ਬਿੱ: (੧੮੮੦ ਈ:) ਵਿੱਚ ਪ੍ਰਕਾਸ਼ਤ ਹੋਈ ਸੀ।

੨੦–'ਗੁਰ ਪ੍ਰਣਾਲੀਆਂ':–'ਸਿੱਖ ਹਿਸਟਰੀ ਸੋਸਾਇਟੀ' ਨੂੰ ਹੇਠ ਲਿਖੀਆਂ ਲਿਖਤੀ ਗੁਰ ਪ੍ਰਣਾਲੀਆਂ ਲੱਭੀਆਂ ਹਨ; ਜਿਨ੍ਹਾਂ ਨੂੰ ਇਕੱਠਿਆਂ ਕਰਕੇ ਇੱਕ ਪੁਸਤਕ ਵਿੱਚ ਛਾਪ ਦਿੱਤਾ ਗਿਆ ਹੈ:–(੧) ਭਾਈ ਕੇਸਰ ਸਿੰਘ ਦੀ ਵਾਰਤਕ ਲਿੱਖਤਿ; (੨) ਕਵਿ ਸੌਂਧਾ (ਸਿੰਘ ?) ਦੀ, ਕਾਵਿ ਰਚਨਾ; (੩) ਕਵਿ ਗੁਲਾਬ ਸਿੰਘ, ਨਿਰਮਲ ਸੰਤ, 'ਗਿਰਵੜੀ' ਆਸ਼ਰਮ ਵਾਲਿਆਂ ਨੇ, ਸੰਮਤ ੧੯੦੮ ਬਿੱ: (੧੮੫੧ ਈ:) ਵਿਖੇ ਕਵਿਤਾ ਚਿ ਰਚੀ; (੪) ਨੰਬਰ '੩' ਦਾ ਵਾਰਤਕ ਰੂਪ, ਜੋ ਸਾਨੂੰ ਰਾਜ-ਪਟਿਆਲਾ ਦੇ ਕਤਾਬ-ਘਰ 'ਚੋਂ ਲੱਭਾ। ਸੰਤਕਵੀ ਦਾ ਆਪਣਾ ਸੰਗ੍ਰਹ-ਸੈਂਚਾ ਹੈ; ਯਾ ਉਨ੍ਹਾਂ ਦੇ ਸੁਜੋਗੀ ਸੇਵਕ ਪੰਡਿਤ ਤਾਰਾ ਸਿੰਘ 'ਨਰੋਤਮ' ਦਾ ਉੱਦਮ। (੫) ਕਵਿ ਰਾਮ ਸਿੰਘ ਦੀ ਰਚਨਾ; (੬) ਭਾਈ ਸਰਦੂਲ ਸਿੰਘ 'ਗਿਆਨੀ', ਅੰਮ੍ਰਿਤਸਰ ਵਾਲਿਆਂ ਦੀ ਕਾਵਿ-ਕ੍ਰਿਤ।

੨੧–'ਤ੍ਵਾਰੀਖ ਗੁਰੂ ਖਾਲਸਾ'–ਗਿ: ਗਿਆਨ ਸਿੰਘ, ਕਰਤਾ–'ਸ੍ਰੀ ਗੁਰੂ ਪੰਥ ਪ੍ਰਕਾਸ਼' ਦੀ ਵਾਰਤਕ ਰਚਨਾ–ਜੋ ਸੰਮਤ ੧੯੪੮-੫੦ ਬਿੱ: (੧੮੯੨-੯੪ ਈ:) ਵਿੱਚ ਤਿਆਰ ਤੇ ਲਿੱਥੋ–ਛਾਪੇਖਾਨੇ ਦੁਆਰਾ ਪ੍ਰਕਾਸ਼ਤ ਹੋਈ।

੨੨–'Baba Banda Singh Bahadur'–ਪ੍ਰੋਫ਼ੈਸਰ ਗੰਡਾ ਸਿੰਘ ਐਮ. ਏ. 'ਖ਼ਾਲਸਾ ਕਾਲਜ–ਅੰਮ੍ਰਿਤਸਰ' ਦੀ ਰਚਨਾ।

੨੩–'An Indian Ephemerise' –ਜੋ ਐਲ. ਡੀ. ਸੁਾਮੀ ਕੱਨੂੰ ਪਿਲੈ (ਸੁਜੋਗ ਜੋਤਸ਼ੀ) ਨੇ ਤਿਆਰ ਕੀਤੀ ਤੇ ਮਦਰਾਸ-ਸਰਕਾਰ ਨੇ ੧੯੨੨ ਈ: ਵਿੱਚ ਛਪਵਾਈ ਹੈ।

੨੪–'ਤਕ਼ਵੀਮਿ-ਹਿਜਰੀ'–'ਅੰਜਮਨਿ ਤਰੱਕ਼ੀਇ-ਉਰਦੂ'–ਦਿੱਲੀ ਨੇ ੧੯੩੯ ਈ. ਵਿਚ ਪ੍ਰਕਾਸ਼ਤ ਕੀਤੀ ਹੈ, ਤੇ ਅਬੁੱਲ ਨੱਸਰ ਖਾਲਦੀ ਐਮ. ਏ. ਨੇ, EDUARD MAHLER (Leipzig 1926) ਦੀ ਜੰਤਰੀ Vergleichungs, Tabellen der Mohammed-anischen and Christlichen Zeitrechning' ਦਾ ਆਸਰਾ ਲੈ ਕੇ ਤਿਆਰ ਕੀਤੀ ਹੈ।

ਅੰਮ੍ਰਿਤਸਰ
ਬੁੱਧਵਾਰ
੨੭ ਮਾਰਚ ੧੯੫੭

ਸੰਪਾਦਕ–ਰਣਧੀਰ ਸਿੰਘ

ੴ

# ਵਾਰ ਭੇੜੇ ਕੀ ਪਾਤਿਸ਼ਾਹੀ ੧੦

ਗੁਰਦੁਆਰਾ ਡੇਰਾ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ (ਜ਼ਿਲਾ ਅੰਮ੍ਰਿਤਸਰ) ਵਿਚੋਂ ਇਕ ਚੋਖੀ ਪੁਰਾਣੀ ਲਿਖਤੀ ਪੋਥੀ ਮਿਲੀ ਜੋ ਭਾਈ ਮਿਸ੍ਰਾ ਸਿੰਘ ਛਿੱਬਰ ਵਾਸੀ ਧੰਨ ਕਰੀਆਲਾ ਦੀ ਲਿਖੀ ਹੋਈ ਹੈ। ਸੰਮਤ ਤੇ ਮਿਤੀ ਕਿਤੇ ਦਰਜ ਨਹੀਂ। ਪਰ ਅਖਰਾਂ ਦੇ ਰੂਪ ਬਹੁਤ ਪੁਰਾਣੇ ਹਨ। ਇਕੱਠਾ ਕੀਤਾ ਮਸਾਲਾ ਭੀ ਲਗ ਭਗ ਦਸਮ ਪਾਤਸ਼ਾਹ ਦੇ ਸਮੇਂ ਤਕ ਦਾ ਹੀ ਹੈ। ਬਹੁਤ ਸਾਰੀ ਗੁਰਬਾਣੀ ਤੇ ਗੁਰੂ-ਸਾਖੀਆਂ ਆਦਿ ਤੋਂ ਇਲਾਵਾ ਸ਼ਾਹ ਹੁਸੈਨ, ਗੁਪਾਲ ਦਾਦੂ ਪੰਥੀ, ਵਲੀ ਰਾਮ ਤੇ ਕੇਸਵ ਆਦਿ ਪੁਰਾਣੇ ਸੰਤ ਕਵੀਆਂ ਦੀਆਂ ਰਚਨਾ ਭੀ ਦਰਜ ਹਨ। ਇਕ ਸ਼ਹੀਦੀ ਪ੍ਰਸੰਗ ਭਾਈ ਗਾਜਾ ਸਿੰਘ ਦਾ ਵੀ ਮੌਜੂਦ ਹੈ। ਜਿਸ ਤੋਂ ਅਨੁਮਾਨ ਕੀਤਾ ਜਾ ਸਕਦਾ ਹਿ ਕਿ ਇਹ ਪੋਥੀ ਸ੍ਰੀ ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਵਣ ਤੋਂ ਮਗਰੋਂ, ਨੇੜੇ ਤੇੜੇ ਹੀ ਲਿਖੀ ਗਈ ਹੈ।

(੧) 'ਵਾਰ' ਵਿਚ ਅਨੰਦਪੁਰ ਦੇ ਆਖਰੀ ਜੰਗ ਤੇ ਤਿਆਗ ਦਾ ਹੀ ਜ਼ਿਕਰ ਹੈ। ਬੋਲੀ ਪੁਰਾਣੀ ਸੁਆਦੀ ਅਰ ਧੰਨ-ਪੋਠੋਹਾਰ ਦੇ ਰੰਗ ਵਾਲੀ ਹੈ। ਹੋਰ ਗਲਾਂ ਫਾਰਸੀ ਤ੍ਵਾਰੀਖਾਂ ਨਾਲ ਮਿਲਦੀਆਂ ਜੁਲਦੀਆਂ ਹਨ, ਪਰ ਭਾਈ ਬਿਚਿਤ੍ਰ ਸਿੰਘ ਦਾ ਹਾਥੀ ਨਾਲ ਮੁਕਾਬਲਾ ਕਰਨ ਵਾਲਾ ਪ੍ਰਸੰਗ ਸ: ਬ: ਭਾਈ ਕਾਨ੍ਹ ਸਿੰਘ ਜੀ ਆਦਿ ਸਿੱਖ-ਇਤਿਹਾਸਕਾਰਾਂ ਦੇ ਕਥਨ ਅਨੁਸਾਰ ਨਿਰਮੋਹ-ਗੜ੍ਹ ਜੁਧ ਤੋਂ ਪਹਿਲੋਂ (੧੭੫੮ ਬਿ:) ਦਾ ਹੈ। (ਸਕੱਤ੍ਰ)

੧ ਓ ਸਤਿਗੁਰ ਪ੍ਰਸਾਦਿ ॥

----

# ਵਾਰ ਭੇੜੇ ਕੀ

## ਪਾਤਿਸ਼ਾਹੀ ੧੦ ॥

ਪਉੜੀ।

ਕਰਤਾਰ ਪੁਰਖ ਕਉ ਧਿਆਇਆ,
ਬਕਬਾਨੀ* ਹੋਇ ਸਹਾਈ।
ਪਹਿਲੋਂ ਧਰਤੀ ਸਾਜੀਆ,
ਵਿਣੁ ਥੰਮਾ ਗਗਨੁ ਰਹਾਈ।
ਮਾਇਆ ਹੋਈ ਮੋਹਣੀ,
ਹੋਇਆ ਵਿਰੋਧ ਕਸਾਈ।
ਕਲਮਾਤਾ† ਭੁਖੀ ਹੋਈ,
ਲੇ ਖੱਪਰੁ ਦੇਹਿ ਵਧਾਈ।
ਕੁੰਭੁ‡ ਮਿਲੇ ਤ ਸ਼ਾਤੀ ਪਾਈ।
ਫਿਰ ਚਲਿ ਗੁਰੂ ਥੇ ਆਈ।
ਮੇਰਾ ਤੂੰ ਬਰਤੁ ਖੁਲਾਇ ਦੇ,
ਤੇਰੇ ਸ੍ਰੀਸਾਹਿਬ§ ਹੋਨ ਸਹਾਈ ॥ ੧

ਪਉੜੀ।

{}ਕਲ ਨਾਰਿਦ ਦੇ ਕੁਛੜਿ ਬੈਠੀ ਰੁੜਕੀ।
ਉਸਦੇ ਮੂੰਹ ਵਿਚ ਹੱਡੀ ਰੁੱਖੀ,
ਖਾਧੀ ਸਿਵਕ ਦੀ।
ਉਹ ਮੰਗੇ ਹੱਡੀ ਖਿੰਧੀ,
ਤ੍ਰੀਮਤਿ ਮਰਦ ਦੀ।

---

*ਵਾਕ ਬਾਣੀ, ਸੁਰਸਤੀ, ਕਵਿਤਾ ਸ਼ਕਤੀ।

†ਕਲ੍ਹਾ, ਜੁੱਧ ਦੀ ਦੇਵੀ।

‡ਇਕ ਦੈਂਤ ਜੋ ਦੁਰਗਾ ਨਾਲ ਲੜ ਕੇ ਮੋਇਆ, ਨਿਕੁੰਭ ਦਾ ਭਰਾ।

§ਆਦਿ ਸ਼ਕਤੀ, ਸਰਬ ਲੋਹ, ਤਲਵਾਰ।

{}ਕਲ੍ਹਾ ਦੇ ਮੂਲ ਨਾਰਦ ਦੀ ਕੁੱਛੜ ਵਿਚ ਖਰੂਵੇ ਸੁਭਾ ਵਾਲੀ ਕਲ੍ਹਾ ਦੇਵੀ ਬੈਠੀ ਹੈ।

ਦਖਣ ਜਾਇ ਕਰ ਟਿਮਕੀ,
*ਉਠੀ ਗੜੇ ਦੀ ।
ਵਾਉ ਭਲੇਰੀ ਰਵਕੀ,
ਲੱਗੀ ਭਾਈਆਂ ॥ ੨
ਕਲਿ ਨੱਚੀ ਪਹਾੜ ਵਿਚ,
†ਸਿਰ ਖੜਕੇ ਰੋਹ ਕੰਗਾਈ ।
ਬੋਲਿਆ ਗੁਰੂ ਗੋਬਿੰਦ ਸਿੰਘੁ,
ਤੂ ਜਾ ਰਾਜਿਆਂ ਤੇ ਪਾਈ ।
ਲੇ ਖੱਪਰੁ ਹੋਈ ਤ੍ਰਿਹਾਈ ॥੩
ਪਉੜੀ।
ਨੱਚੀ ਕਲ ਪ੍ਰਮੇਸਰੀ,
ਨਾਰਦ ਹਥ ਕਿੰਗੇ ।‡
ਗੁਰੂ ਪਾਸੋਂ ਕਹਲੂਰੀਆ,
ਨਾਲ-ਬੰਦੀ§ ਮੰਗੇ ।
ਸਿੱਖਾਂ ਨੂੰ ਸਸਤ੍ਰ ਬਖਸ਼ਿਆ,
ਧਰਤਿ ਅੰਬਰੁ ਕੰਬੇ ।
ਭਰਿ ਲੋਹੂ ਦੀ ਨੈਂ ਵਹਾਈਆ,
ਜਿਉ ਜਮੁਨਾ ਗੰਗੇ ।
'ਹਉਂ ਛੁੱਟਾ ਦੰਮ ਨ ਦੇਵਸਾਂ,
ਬਾਝ ਕੀਤੇ ਜੰਗੇ !!'੪
ਪਉੜੀ।
ਗੋਧੂਮੁ()ਉਠਿਆ ਕਹਲੂਰ ਵਿਚ,
ਕਲ ਨਾਰਦ ਫਿਰੇ ਰਬਾਰਾ{} ।

*ਗੜੇ ਮਾਰ ਕਰਨ ਵਾਲੀ ਘਟਾਂ ਵਾਂਗ ਉੱਠਾ ਹੈ ।
†ਰੋਹ ਦੀ ਕਾਂਗ ਆਈ ਹੋਈ ਸਿਰ ਉੱਤੇ ਖੜਕਦੀ ਹੈ ।
‡ਕਿੰਗ, ਬੀਣਾ ਜੋ ਨਾਰਦ ਦਾ ਗਮੰਤ੍ਰੀ ਸਾਜ ਹੈ ।
§ਉਸ ਵਕਤ ਦੀ 'ਰਾਜਕਰ' ਜੋ ਘੋੜਿਆਂ ਦੀ ਗਿਣਤੀ ਅਨੁਸਾਰ ਆਨਾਂ ਖੁਰ (ਨੱਾਲ) ਦੇ ਹਿਸਾਬ ਲਗਦੀ ਸੀ ।
()ਸ਼ੋਰ, ਰੌਲਾ, ਉਪਾਧੀ ।
{}ਵਿਚੋਲਾ, ਦੋਂਹ ਧਿਰਾਂ ਵਿਚ ਗੱਲਬਾਤ ਕਰਾਉਣ ਵਾਲਾ ਸੱਜਨ ।

ਹਿਕਦੂ ਭੇਜਿਆ ਰਾਜਪੂਤੁ,
ਲਿਖ ਭੇਜਿਆ ਬੋਲੁ ਕਰਾਰਾ।
ਕੈ ਅਸਾਂ ਨੂ ਦਾਂਮ ਦੇਹਿ,
ਹਿਕੈ ਛੋਡੀ ਦੇਸੁ ਹਮਾਰਾ ॥ ੫

ਪਉੜੀ।

ਬੋਲਿਆ ਪੂਰਾ ਸਤਿਗੁਰੂ :
ਸੁਣਿ ਰਾਜੇ ਦਿਆ ਹਸਿਵਾਰਾ !
ਦੰਮ ਅਸਾਂ ਥੇ ਹੈ ਨਹੀਂ,
ਨਹੀਂ ਛੋਡੀ ਦੇਸੁ ਤੁਮਾਰਾ !
ਬਰਛੇ ਹੈਨ ਮਿੱਥੇ ਬੇਰੀਆਂ,
ਤਲਵਾਰੀਂ ਤਾਵਣ ਹਾਰਾ !
ਅਣੀਆਲਾ ਗੁਰੂ ਗੋਬਿੰਦ ਸਿੰਘੁ
ਰਣਥੰਮੁ ਅਡਾਇ ਸੁ ਭਾਰਾ।
ਉਹ ਮੰਨਦਾ ਨਹੀਂ ਆਖਿਆ,
ਸਿੰਘ ਸੰਜੋਹ ਤੇ ਹਠੀ ਅਪਾਰਾ।
ਹੋਇ ਬੈਠਾ ਸਿੰਘੁ ਸਾਰ ਚਬਾਵਿਣਹਾਰਾ ॥ ੬

ਪਉੜੀ।

ਅਡਨੁ ਅਡਾਇਆ ਰਾਜਿਆਂ,
ਓਹੁ ਕੇਹਾ ਮੰਤ੍ਰ ਬੀਚਾਰੇ।
ਛੇੜਾਂ ਪਈਆਂ ਦੇਸਿ ਦੇਸਿ,
ਲਿਖ ਕਾਗਲ* ਭੇਜੇ ਭਾਰੇ।
ਆਇਆ ਰਾਜਾ ਜਸਵਾਲੁ†,
ਲੈ ਸਾਊ ਸਭ ਪਿਆਰੇ।
ਸਣਿ ਚੰਬੇ‡ ਕੁਟਲਹੜੀਏ,
ਠਕੁਰਾਤੀ() ਆਈਆਂ ਚਾਰੇ।
ਸਿਰਮਉਰੇ[] ਥੀਂ ਆਈਆਂ ਮੱਦਤਾਂ,
ਹੰਡੂਰੁ ਸਭੋ ਸਣ ਧਾਰੇ,
ਸੂਬਾ ਆਇਆ ਜ਼ਬਰਦਸਤ ਖਾਂਨ,
ਦਲ-ਬਾਦਲ ਗਾਤੀ ਤਾਰੇ।

---

*ਕਾਗਜ਼, ਚਿੱਠੀਆਂ। †ਬੀਰ ਸਿੰਘ (ਸ਼ਾਇਦ ਅਜੀਤ ਚੰਦ)
‡ਰਾਜਾ ਉਦੈ ਸਿੰਘ। ()ਹਕੂਮਤਾਂ। []ਰਾਜਾ ਹਰੀਚੰਦ ਪ੍ਰਕਾਸ਼ ਵਲੋਂ।

ਚਹੁਠ ਚਉਕਨੀ ਸਾਨ ਨਾਲ
ਢੋਲ ਸਰਨਾਈ ਸੇ ਚਾਰੇ ।
ਖੇਤੁ ਅਡਾਇਆ ਹੈ ਅਨੰਦਗੜ੍ਹ,
ਵੀਰ ਆਏ ਹੈ ਝੁਝਣਹਾਰੇ ।
ਕਿਆ ਗਣਤੀ ਗਣੀਂ ਸੁਮਾਰੇ !! ੭

ਪਉੜੀ ।

ਸ੍ਰੀ ਭਗਉਤੀ ਨਮਸਕਾਰ ਕੇ,
ਗੁਰੂ ਨਾਨਕ ਨਾਮੁ ਚਿਤਾਰਿਆ ।
ਸਿੰਘਾਂ ਨੂ ਹੋਇ ਹੁਕਮੁ ਲੈ,
ਸਿੰਘ ਭਖਨ ਭੈ ਭਾਰਿਆ ।
ਮਿਹਮਾਨੀ ਖਾਇਨ ਭਾਰਿਆ ॥ ੮

ਪਉੜੀ ।

ਅਹਾਰੁ ਕੀਤਾ ਸ੍ਰੀਗੁਰੂ ਜੀ,
ਸ੍ਰੀਸਾਹਿਬੁ ਅਲਖੁ ਧਿਆਇਕੇ ।
ਮਿਹਮਾਨੀ ਹੋਈ ਦੇਵਣੀ,
ਇਨ੍ਹਾਂ ਪਾਹੁਣਿਆਂ ਨੂ ਜਾਇਕੇ ।
ਤੀਰ ਕਮਾਣ ਜਲੇਬੀਆਂ,
ਘਿਉ ਨਾਲ ਸਰੇਸ ਜਣਾਇਕੇ ।
ਸਾਂਗਾਂ ਕੀਤੀਆਂ ਸੇਂਵੀਆਂ,
ਸਰੁ ਸਾਰੁ ਮਸਾਲਾ ਪਾਇਕੇ ।
ਲੱਡੂ ਖੁਰਮੇ ਸਾਰ ਦੇ,
ਖੰਡੁ ਦਾਰੂ ਵਿਚ ਮਿਲਾਇਕੇ ।
ਸਿੰਘ ਪਰੀਰਨ* ਹੋ ਰਹੇ,
ਤਲਵਾਰੋਂ ਕੜਛ ਬਣਾਇਕੇ ।
ਮਿਜਮਾਨੀ ਹੋਈ ਤਈਯਾਰੁ ਲੈ,
ਢਾਲਾਂ ਦੀ ਪੱਤਲ ਪਾਇਕੇ ।
ਆਖਿ ਭੇਜਿਆ : ਭਾਈ !
ਜਾਇਆ ਹੋ ਖਾਇਕੇ !! ੯
ਬਾਈ ਰਾਜੇ ਤੇ ਚਾਰ ਭੂਪ,
ਤਾਰਾਪੁਰ ਉਤਰੇ ਆਇਕੇ ।

*ਪਰੋਸਣ ਵਾਲੇ ।

ਓਨ੍ਹਾਂ ਮਰਣਾਂ ਮਾਂਡਿਆ,
ਉਹੁ ਬੈਠੇ ਭੜਥੂ ਪਾਇਕੈ ।
ਸਿੰਘ ਸ਼ੀਹਾਂ ਵਾਂਗੂੰ ਪਲਕਦੇ,
ਉਹੁ ਅੱਗੋਂ ਦੇਨ ਹਟਾਇਕੈ ।
ਉਹ ਲੜਦੇ ਛੁਰੀ ਕਟਾਰੀਏਂ,
ਉਹੁ ਕਉਰਾਂ ਮਾਰਨ ਧਾਇਕੈ ।
ਰਣ ਦਾ ਭੇੜਾ ਕਿਆ ਕਰੈ,
ਉਹੁ ਦੇਸਾਂ ਦੇ ਵਿਚ ਜਾਇਕੈ ।
*ਖਾਇ ਕਲਾਮਾ ਭੀਮਸੈਣ,
ਬੀੜਾ ਤੇਗ ਉਠਾਇਕੈ ॥ ੧੦

ਪਉੜੀ ।

ਫਉਜਾਂ ਘਟ ਸੁ ਕਾਲੀਆਂ
ਰਣਿ ਵਰਸਣ ਆਈਆਂ ।
ਬੰਦੂਕਾਂ ਦੀਆਂ ਗੋਲੀਆਂ,
ਫਿਰ ਪਵਣ ਸਵਾਈਆਂ ।
ਵਗਣ ਤੋਪਾਂ ਡਾਇਣੀ,
ਜਿਉਂ ਘਨੀਅਰ ਘਾਈਆਂ ।
ਆਈ ਬਾਝੁ ਨ ਮਰਸਿਨੀ,
ਜਿਨ੍ਹਾਂ ਰੱਖੇ ਸਾਈਆਂ ।
ਧੂਹ ਮਿਆਨੋਂ ਕੱਢੀਆਂ,
ਰਣ ਵਿਚ ਵਗਾਈਆਂ ।
ਸਿੰਘਾਂ ਹੱਥ ਸਰੋਹੀਆਂ,
ਰਤੁ ਪੀਵਣਿ ਆਈਆਂ ।
ਜਿਉਂ ਘਣ ਵਿਚ ਸੋਹੈ ਬਿੱਜੁਲੀ,
ਛਬੇ ਛਬਿ ਛਾਈਆਂ ॥ ੧੧

ਪਉੜੀ ।

ਅਗਮ ਪੁਰੇ ਦੇ ਅੜਤਲੇ,
ਲਹਿ ਰਾਜੇ ਆਏ ।

---

*ਭੀਮਸੇਨ ਪਾਂਡੋ ਵਾਂਗੁ ਸਉਂਹ ਖਾਕੇ । ਮਾਰਨ ਮਰਨ ਦਾ ਦਾਈਆ ਬੰਨ੍ਹਕੇ ।

ਹਵੇਲੀਆਂ ਉਤੇ ਆਇਕੇ,
ਸਿਰ ਆਪ ਗਵਾਏ ।
ਤੋਪਾਂ ਬੰਦੂਕਾਂ ਰਹਿ ਗਈਆਂ,
ਕਢੁ ਪੱਥਰਿ ਪਾਏ ॥
ਹਾਥੀ ਲਏ ਸੰਧੂਰ ਕੈ,
ਰਣ ਵਿਚ ਚਲਾਏ ।
ਬਰਛਾ ਮਾਰਿਆ ਬਿਚਿਤ੍ਰ ਸਿੰਘ,
ਕੁੰਭ* ਵਿਚ ਉਠਾਏ ।
ਰਣੋ ਜੋ ਹਾਥੀ ਭੱਜਕੈ ।
ਫਿਰ ਰਾਜੀਂ ਪਾਏ ॥੧੨

ਪਉੜੀ ।

ਸਿੰਘਾਂ ਅਤੇ ਰਾਜਿਆਂ,
ਅਸਾ ਵੈਰੁ ਚਿਰੇਕਾ ।
ਸਿੰਘਾਂ ਦੋਹੀ ਫੇਰੀਆ,
ਵਿਚ ਰਾਜਿਆਂ ਹੋਕਾ ।
ਬਰਛਾ ਮਾਰਿਆ ਹਿੱਕ ਵਿੱਚ,
ਝੱਲਿ ਸਾਰੁ ਖਲੋਤਾ ।
ਮਾਰਿਆ ਮੀਆਂ ਕੇਸਰੀ,
ਜਸਵਾਲੋਂ ਪੋਤਾ ।
ਫਤਹ ਗੁਰੂ ਗੋਬਿੰਦਸਿੰਘ ਦੀ,
ਖੇਤੁ ਲਇਆ ਅਜੋਕਾ ॥੧੩

ਪਉੜੀ ।

ਅਨੰਦ ਗੜ੍ਹੇ ਨੂੰ ਰਾਜਿਆਂ,
ਮਿਲਿ ਹਾਥੀ ਢੋਇਆ ।
ਕੁੰਡੇ ਮਾਰੇ ਮਹਾਂਵਤਾਂ,
ਭੀਹਾਵਲੁ ਹੋਇਆ ।
ਬਰਛਾ ਸਿੰਘ ਬਿਚਿਤ੍ਰ ਦਾ,
ਮੁਲ ਮਹੰਗੋ ਹੋਇਆ ।
ਲਾਇ ਸੁ ਤਨ ਗਜ ਹਸਤਿ ਦੇ,
ਮੀਨੁ† ਸੀਖ ਪਰੋਇਆ ।

*ਹਾਥੀ ਦਾ ਸਿਰ । †ਮੱਛੁ ਵਾਂਗੁ ।

ਸੈ ਰਜਪੂਤਾਂ ਮਾਰਕੈ,
ਜਮੁ ਹਾਥੀ ਹੋਇਆ ॥੧੪

ਪਉੜੀ।

ਲੋਥਾਂ ਪਈਆਂ ਖੇਤ ਵਿਚ,
ਜਿਉਂ ਤਖਤੇ ਤੀਰੁ ਚਨ੍ਹਾਇੰ ਦੇ।
ਬਹਿ ਗਿਰਝਾਂ ਤੋੜਨ ਮਾਸ ਨੂੰ,
ਵਿਚ ਜੰਬੁਕ* ਘੁਮਰਿ ਪਾਇੰਦੇ।
ਜਿਉਂਕਰਿ ਸੁੱਤੀ ਜੰਞ ਨੂੰ,
ਮਾਂਞੀ ਫਿਰਨ ਉਠਾਇੰਦੇ।
ਅਗੋ ਘਾਇਲ ਘੁਮਨ ਖੇਤ ਵਿਚ,
ਭੰਗ ਖਾਇ ਮਲੰਗ ਉਂਘਲਾਇੰਦੇ।
ਜਿਉਂ ਸੁੰਞਾਂ ਖੇਤੁ ਪਲੇਜੁਾਂ† ਦਾ,
ਪੈ ਧਾੜੀਵਾਲ ਲੁਟਾਇੰਦੇ।
ਕਲਿ ਮਾਤਾ ਖੁਸ਼ੀ ਹੋਈਆ,
ਸਿਰ ਖਾਧੇ ਤੇਂ ਮਨ ਭਾਇਦੇ।
ਸਿਧੁ ਚਾਲੈਂ ਭਾਰਥੁ ਗਾਇੰਦੇ ॥੧੫
ਸਕਰਪਾਰੇ ਸਾਰ ਦੇ,
ਲੈ ਹੋਏ ਖੜੇ।
ਪਾਹੁਣਿਆਂ ਨੂੰ ਬਾਵਰੀ,
ਉਹ ਕੇਹੇ ਅੜੇ।
ਮੇਲਾ ਹੋਇਆ ਸਲੂਕ ਦਾ,
ਤਲਿਵਾਰੀ ਲੜੇ।
ਘੋੜੇ ਤੇ ਮਾਣਸ ਅਹਾੜਿ ਵਿਚ,
ਦਿੱਸਣ ਕੜੇ।
ਲੋਹੂ ਵਹੈ ਨਿਵਾਣ ਵਿਚ,
ਪਰਨਾਲੇ ਪੜੇ।
ਘੋੜਿਆਂ ਤੋਂ ਝੜ ਝੜ ਪਾਇੰਦੇ,
ਹਥਿਆਰੀਂ ਕੜੇ।
ਧੜਿ ਮੱਛਿ ਜਿਵੈਂ ਧੜ ਪੜੇ ॥੧੬

*ਗਿੱਦੜ †ਕਿਸਾਣ

ਪਉੜੀ।

ਮਸਲਤ ਕੀਤੀ ਰਾਜਿਆਂ,
ਚਉਤਰਫੀ ਡੇਰੇ ਕਰੇਂਗੇ।
ਲੜਿਆਂ ਕੁੱਝ ਨ ਪੁਜਈ,
ਬੰਦ ਰਸਤੀਂ ਕੀਤੀ ਫੜੇਂਗੇ।
ਸਿਖਾਂ ਸਿਮਲੁ ਖਾਇਆ,
ਉਹ ਸਾਰੁ ਕਿਵੇਹਾ ਕਰੇਂਗੇ।
ਸਿਖ ਬੁੰਗਿਆਂ ਉਤੇ ਝੁਝਦੇ,
ਸਿਰ ਸਤਿਗੁਰ ਆਗੇ ਧਰੇਂਗੇ।
ਸੋਈ ਸਿੱਖ ਸਲਾਹੀਅਨ,
ਜੋ ਸਨਮੁਖ ਮਥੇ ਮਰੇਂਗੇ।
ਬਾਈ ਰਾਜੇ ਗਾਲਕੇ,
ਸਿੰਘ ਖੱਡੀਂ ਲੋਥਾਂ ਭਰੇਂਗੇ ॥੧੭
ਬੋਲਿਆ ਪੂਰਾ ਸਤਿਗੁਰੂ,
ਖਾਲਸਾ ਜੀ ਕਰੋ ਤਈਯਾਰੀਆਂ।
ਦਾਣਾ ਪਾਣੀ ਰਹਿ ਗਇਆ,
ਕਿਛੁ ਜਾਹਗਾ ਛਡਣਹਾਰੀਆਂ।
ਬਹੁਤਾ ਰੋਵੇ ਅਨੰਦੁ ਗੜ੍ਹ,
ਜੋ ਸਤਿਗੁਰ ਉਠੀ ਸਿਧਾਇਆ।
ਉਹ ਚੜ੍ਹਿ ਹੋਇਆ ਨਿਰਮੋਹ ਨੂੰ,
ਚਉਕੀਆਂ ਸਭੇ ਉਠਾਲੀਆਂ।
ਆਇ ਮਿਲੇ ਪਿਛੋਂ ਰਾਜਪੂਤ,
ਹੋਈਆਂ ਬਹੁਤ ਗੁਬਾਰੀਆਂ॥
ਉਦੇਸਿੰਘ ਵਿਚ ਰਾਹ ਦੇ,
ਫਿਰੇ ਫਿਰਿ ਤੇਗਾਂ ਮਾਰੀਆਂ ॥ ੧੮

ਪਉੜੀ।

ਉਦੇਸਿੰਘ ਦਿਆਂ ਤੀਰਾਂ,
ਕੇਈ* ਆਖ਼ਰ ਪਾਈ।
ਜਿਸੁ ਮਿਲਿ ਮਾਰੇ ਸੂਰਮਾਂ,
ਸੋ ਕਿੱਥੇ ਜਾਈ!

*ਕੇਹੀ, ਕਿਹੋਜਿਹੀ!

ਸੁਟੇ ਵਿਚ ਭਕੱਲ ਦੇ,
ਕਰਿ ਜੋਰ ਅਤਾਈ।
ਉਦੇਸਿੰਘ ਵਿਚ ਰਾਹ ਦੇ
ਅਮਰੁ ਪਦਵੀ ਪਾਈ ॥ ੧੯

ਪਉੜੀ।

ਬੋਲਿਆ ਪੂਰਾ ਸਤਿਗੁਰੂ:
ਖਾਲਸਾ ਜੀ ਕਰੋ ਤਈਯਾਰੀਆਂ,
ਚਮਕਉੜ ਦੇ ਰਾਹਿ ਨੂ।
ਸਿਖ ਜਾਇ ਵੜੇ ਵਿਚ ਰੋਪੜੇ,
ਜਿਉਂ ਢੁੱਕੀ ਜੰਞ ਵੀਆਹ ਨੂ।
ਉਹੁ ਥਾਓਂ ਥਾਈਂ ਮੁਸਦੇ,
ਜਿ ਲਿਖਿਆ ਲੇਖ ਦਰਗਾਹ ਨੂੰ।
ਆਇ ਮਿਲੇ ਚਮਕਉੜੀਏ,
ਸਤਿਗੁਰ ਬੇ ਪਰਵਾਹ ਨੂੰ।
ਤੂ ਚੱਲੁ ਅਸਾਡੇ ਦੇਸ ਨੂ,
ਕਛੁ ਸੁਲਹ ਕਰੀ ਸਲਾਹ ਨੂ।
ਮੁਗਲ ਪਠਾਣ ਤੇ ਰਾਜਪੂਤ,
ਕਰਿ ਉਤਰੇ ਧ੍ਰੋਹ ਵਿਸਾਹ ਨੂ ॥ ੨੦

ਪਉੜੀ।

ਸੋ ਪੁਰਖੁ ਕਉਨ ਲੈ-ਆਇਆ,
ਜਿਸਦੀ ਸਭੁ ਸਾਜੀ।
ਡਾਢਾ ਖੇਲੁ ਮਚਾਇਓ
ਡਾਡੀ ਲਾਈਆ ਬਾਜੀ।
ਸਿੱਖਾਂ ਨੂੰ ਸਸਤ੍ਰ ਬਖਸ਼ਿਅਨੁ,
ਹੇਠ ਘੋੜੇ ਤਾਜੀ।
ਸਿੱਖਾਂ ਸਿਰੁ ਸੰਕਲਪਿਆ,
ਜੋ ਹੋਵੈ ਰਾਜੀ।
ਵਾਂਗੁ ਕਬੂਤਰ ਲੋਟ ਦੇ,
ਗਜ ਮਾਰੇ ਗਾਜੀ† ॥ ੨੧

†ਧਰਮ-ਬੀਰ।

ਪਉੜੀ ।

ਸਤਿਗੁਰ ਬੈਠਾ ਰਾਵਟੀ,
ਸੰਤੁਸਿੰਘ ਬੁਲਾਇਆ ।
ਸਤਿਗੁਰ ਤੁਰਾ ਬਖ਼ਸ਼ਿਆ,
ਸੰਤੁਸਿੰਘ ਮੁਕਟੁ ਛਕਾਇਆ ।
ਤੁਸੀਂ ਪਠਾਣੇ ਦੇ ਸਿਰ ਚੜ੍ਹ ਮਰੋ,
ਤੁਸਾਨੂੰ ਸਤਿਗੁਰ ਦਾ ਫੁਰਮਾਇਆ ।
ਮੁਏ ਪਠਾਣ ਬਿਦੀਨ ਹੋਇ,
ਉਨ੍ਹਾਂ ਅੱਲਾ ਚਿੱਤ ਨ ਆਇਆ ।
ਵੇਖ ਦਉਲਤ ਦੁਨੀਆਂ ਭੁਲਿ ਕੈ,
ਉਨ੍ਹਾਂ ਕਉਲ ਈਮਾਨੁ ਗਵਾਇਆ ॥ ੨੨

ਪਉੜੀ ।

ਸਤਿਗੁਰ ਤਰਗਸੁ ਸੰਭਾਲਿਆ,
ਚੁਣਿ ਕਢੀਅਸੁ ਕਾਨੀ ਅਣੀਆਲੀ ।
ਲਾਈਅਸੁ ਨਾਹਰ ਖਾਨ ਦੇ,
ਤਨਿ ਭੰਨਿ ਗਈ ਹਿਆਲੀ* ।
ਤਿਸੁ ਲੱਗੀ ਬੱਬਰੁ ਛਣਕਿਆ,
ਜਿਉਂ ਖੇਰੀ ਬਾਲੀ ।
ਲੋਹੂ ਤੇ ਮਿੱਝ ਗੜਵੜਾ,
ਜਿਉਂ ਭੱਤ† ਭਤਾਲੀ‡ ।
ਲੱਗੀ ਕਾਨੀ ਕਾਰਗੁ,
ਤਨ ਅੰਦਰਿ ਚਾਲੀ ।
ਜਿਉਂ ਲਾਟੂ ਤੁੱਟਾ ਡੋਰ ਨੂ
ਖਾਇ ਮੁਇਆ ਭਵਾਲੀ ॥ ੨੩

*ਹੀਏ ਵਾਲੀ ਥਾਂ, ਹਿੱਕ ਵਿਚ । †ਰਿੱਧੇ ਚਉਲ ।
‡ਚਉਲਾਂ ਦੀ–ਪਿੱਛ ।

ਪਉੜੀ।

ਭੇੜਾ ਪਇਆ ਚਮਕਉੜ ਵਿਚ,
ਵੱਜਨਿ ਘਣਨਾਟਾਂ।
ਕਰਣਾਈ ਅਰੜਾਟਾਂ
ਭੇਰੀ ਗੱਜੀਆਂ।
ਉਥੇ ਬਰਛੇ ਛੋਡਨਿ ਲਾਟਾਂ,
ਸੂਰਜ ਸਾਮ੍ਹਣੇ।
ਉਥੇ ਇਕ ਲਖ ਘੋੜਾ ਜਾਟਾਂ*
ਦੋਇ ਲਖ ਮੋਗਲਾਂ।
ਉਥੇ ਤੀਰੀਂ ਅੰਬਰ ਪਾਟਾ,
ਲੜਦੇ ਸੂਰਮੇ।
ਧਉਲੇ ਦੇ ਹੱਡ ਆਟਾ
ਹੋਈ ਇੱਛ ਦੇ† ॥੨੪॥
ਵਾਹਿਗੁਰੂ ਜੀ ਕੀ ਫਤੇ ਹੈ॥ ੧।

---

*ਜਾਪਦਾਇ, ਭਰਤਪੁਰ ਆਦਿ ਰਿਆਸਤਾਂ ਦੇ ਜਾਟ ਰਾਜੇ ਭੀ, ਔਰੰਗਜ਼ੇਬ ਦੇ ਹੁਕਮ ਨਾਲ, ਇਸ ਮੁਹਿੰਮ ਵਿਚ ਸ਼ਾਮਲ ਸਨ। ਸਮੁੱਚੇ ਅਰਥਾਂ ਵਿਚ ਪਰਬਤੀ ਰਾਜੇ-ਰਈਸ ਭੀ ਇਸੇ ਸ਼੍ਰੇਣੀ ਅੰਦਰ ਆ ਜਾਂਦੇ ਹਨ।

†ਧਰਤੀ ਹੇਠ ਖਲੋਤੇ ਮੰਨੇ ਜਾਂਦੇ ਬੱਗੇ ਬਲਦ ਦੇ ਹੱਡ ਭੀ ਭਾਰ ਥੱਲੇ ਪਿਸਕੇ ਆਟਾ ਹੋਇਆ ਚਾਹਦੇ ਹਨ।

# ਸ਼ਹੀਦੀ ਭਾਈ ਗਾਜ਼ਾ ਸਿੰਘ

ਇਹ ਪ੍ਰਸੰਗ ਭੀ ਉਤੇ ਦੱਸੀ ਭਾਈ ਮਿਸ੍ਰਾ ਸਿੰਘ ਛਿਬ੍ਰ ਦੀ ਲਿਖੀ ਪੋਥੀ ਵਿਚੋਂ ਹੀ ਲੀਤਾ ਗਿਆ ਹੈ। ਇਸ ਦਾ ਲਿਖਣਹਾਰ ਭਾਈ ਗਾਜ਼ਾ ਸਿੰਘ ਦਾ ਹੀ ਸਤਸੰਗੀ ਭਾਈ ਚਰਨ ਸਿੰਘ ਹੈ।

ਭਾਈ ਗਾਜ਼ਾ ਸਿੰਘ ਦਾ ਪੂਰਾ ਜੀਵਨ ਤਾਂ ਭਾਵੇਂ ਇਸ ਵਾਰਤਾ ਤੋਂ ਨਹੀਂ ਜਾਣਿਆਂ ਜਾ ਸਕਦਾ; ਏਨੀ ਟੋਹ ਜ਼ਰੂਰ ਲਗਦੀ ਹੈ; ਕਿ ਆਪ ਸ੍ਰੀ ਦਸਮ ਪਾਤਿਸ਼ਾਹ ਦੇ ਹਜ਼ੂਰੀ ਸਿੱਖ ਭਾਈ ਸਾਹਿਬਚੰਦ ਜੀ ਦੀ ਵੰਸ ਯਾ ਸੰਪ੍ਰਦਾਇ ਵਿਚੋਂ ਸਨ। ਜੋ ਸਿੱਖੀ ਦ੍ਰਿੜ੍ਹਤਾ ਵਾਲੇ ਤੇ ਕਹਿਣੀ ਕਰਣੀ ਦੇ ਸੂਰੇ ਸਿੰਘ ਹੋਏ ਹਨ। ਜਾਪਦਾ ਇ, ਭਾਈ ਸਾਹਿਬਚੰਦ, ਅੰਮ੍ਰਿਤ ਪਾਨ ਕਰਕੇ ਭਾਈ ਸਾਹਿਬਸਿੰਘ ਬਣੇ। ਇਹ ਨਿਰਮਲੇ ਸੰਤ ਸਨ; ਤੇ ਇਨ੍ਹਾਂ ਤੋਂ ਹੀ ਬਾਬਾ ਵੀਰ ਸਿੰਘ ਜੀ ਵਾਲੀ ਸੰਪ੍ਰਦਾਇ ਚਲੀ ਹੈ।

ਭਾਈ ਭਗਵਾਨ ਸਿੰਘ ਨਿਰਮਲ-ਹੰਸਾਂ ਦੀ ਡਾਰ ਵਿਚ ਇਕ ਮਿਕ ਹੋਕੇ ਭੀ ਆਪਣੀ ਪਹਿਲੀ ਕਾਗ-ਬਿਰਤੀ ਪੂਰੀ ਤਰ੍ਹਾਂ ਨਹੀਂ ਛੱਡ ਸਕਿਆ। ਇਹ ਉਸਦੇ ਨਿੰਦਤ ਕਰਮ ਤੋਂ ਪ੍ਰਤੱਖ ਹੈ।

ਭਾਈ ਚੜ੍ਹਤ ਸਿੰਘ ਦੇ ਮੱਥੇ ਕਲੰਕ ਦਾ ਟਿੱਕਾ, ਉਨ੍ਹਾਂ ਦੇ ਈਰਖੀ ਤੇ ਕਪਟੀ ਸੁਭੱਾ ਨੇ ਲਾਇਆ ਹੈ। (ਸਕੱਤ੍ਰ)

੧ ੴ ਸਤਿਗੁਰ ਪ੍ਰਸਾਦਿ।

# ਸ਼ਹੀਦੀ ਭਾਈ ਗਾਜਾ ਸਿੰਘ

(ਭਾਈ ਚਰਨ ਸਿੰਘ)

ਸੁਵਸਤ ਸ੍ਰੀ ਸਰਬ ਉਪਮਾ ਜੋਗ ਪੂਜਾਮੀ।
ਸਕਲ ਰੂਪ ਆਤਮਿ ਨਿਹਕਾਮੀ।
ਨਿਜ ਸੰਕਲਪ ਸੋਂ ਜਗਤੁ ਬਨਾਇਓ।
ਨਾਨਾ ਬਿਧਿ ਕੇ ਖੇਲੁ ਦਿਖਾਇਓ।
ਬ੍ਰਹਮ ਬਿਲਾਸੁ ਕੀਓ ਮਨਿ ਮਾਨਿਓ।
ਸੰਕਲਪ ਮਿਟਿਓ ਤਬ ਜਗਤੁ ਨ ਜਾਨਿਓ ॥੧

ਦੋਹਰਾ।

ਨਮਸਕਾਰ ਪਰਮਾਤਮਾ, ਅਬਿਨਾਸੀ ਉਸਤਤਿ ਜੋਗੁ।
ਅਛੇਦ ਅਭੇਦ ਅਦੰਗ ਹੈ, ਗਿਆਨੀ ਕਰੈ ਨ ਸੋਗੁ ॥੨

ਚਉਪਈ।

ਗੰਗਾ ਜਲੁ ਨਿਰਮਲੁ ਬੁਧਿ ਸਾਗਰੁ।
ਪਰਮ ਪਵਿਤ੍ਰ ਬਿਚਿਤ੍ਰ ਉਜਾਗਰੁ।
ਗਿਆਨ ਧਿਆਨ ਉਤਮ ਖਟੁ ਕਰਮੀ।
ਦੋਆ ਦਾਨੁ ਧੀਰਜ ਦੇਹ ਧਰਮੀ।
ਬਰਨ ਬ੍ਰਹਮ ਕੇ ਪਾਲਨਹਾਰ।
ਕ੍ਰਿਪਾ ਦ੍ਰਿਸਟਿ ਮਤਿ ਪਰਮਿ ਉਦਾਰ।
ਸਤ ਸੰਤੋਖ ਜੋਗ ਕੇ ਬੇਤਾ।
ਵੈਰਾਗੁ ਵੀਚਾਰ ਬਰਨ ਹੋ ਕੇਤਾ।
ਚਰਨ ਸਿੰਘ ਆਤਮ ਰਿਖਿ ਗਿਅਨੀ।
ਤੁਮਰੀ ਮਹਮਾ ਤੁਮ ਸੇ ਜਾਨੀ।
ਤੁਮ ਸੋ ਪ੍ਰੀਤਿ ਕਰੈ ਜੋ ਕੋਊ।
ਜੀਵਨ ਮੁਕਤ ਹੋਤ ਨਰ ਸੋਊ।
ਮਾਨਸ ਮੂੜ੍ਹ ਬੈਰ ਜੋ ਕਰਹੀਂ।
ਕੁੰਭੀ ਨਰਕ ਘੋਰ ਪਚ ਮਰਹੀਂ ॥

ਕਿਉਂ ਜੋ-

## ਗੁਰੂ ਗੋਬਿੰਦ ਸਿੰਘ ਕੀ ਸਾਖ:-

ਗੁਰੂ ਗੋਬਿੰਦ ਸਿੰਘ ਕਹਿਓ ਲਖ ਵੇਰੇ।
"ਸਾਹਿਬਚੰਦ ਪ੍ਰਾਨ ਹੈਂ ਮੇਰੇ।
ਅੰਸੁ ਵੰਸੁ ਵਾ ਕੀ ਜੋ ਮਾਨੈ।
ਮੁਕਤ ਕਰੌਂ ਨਹੀਂ ਸੰਸਾ ਆਨੈ।"
ਭਗਵਾਨ ਸਿੰਘ ਤੁਮਰੇ ਪਗ ਲਾਗਾ।
ਪੂਰਨ ਪੁੰਨ ਤਾਂਹਿ ਕੇ ਜਾਗਾ।
ਬਾਧੇ ਮਾਨਸ ਗੋਧਨੁ* ਧਾਰੇ।
ਕਾਟੇ ਬ੍ਰਿਛ ਬਨ ਗਾਉਂ ਉਜਾਰੇ।
ਭਗਵਾਨ ਸਿੰਘ ਏਤੇ ਅਘ ਕਰਿਓ।
ਤਬ ਗਾਜਾ ਸਿੰਘ ਕੀ ਸਰਨੀ ਪਰਿਓ।
ਗਾਜਾ ਸਿੰਘ ਮੁਖ ਤੇ ਇਮ ਭਾਖਿਓ :
ਹਮ ਤੁਮ ਸੋਂ ਕਛੂ ਭੇਦ ਨ ਰਾਖਿਓ !
ਖਾਨ ਪਾਨ ਪੌਢਨ ਸੇਜਾ ਪਰਿ।
ਏਕ ਪ੍ਰਾਨ ਦੀਸੈਂ ਦੋ ਦੇਹਧਰਿ।
ਨਿਰਖਿ ਨਿਰਖਿ ਸਤ੍ਰ ਮਨਿ ਜਰਈ।
ਕੰਪਵਾਨ ਹੁਇ ਜੀਇ ਮੇ ਡਰਈ।
ਪੂਰਨ ਸਮਾ ਆਨ ਜਬ ਲਾਗਿਓ।
ਭਗਵਾਨ ਸਿੰਘ ਸਿੰਘ† ਕੋ ਤਿਆਗਿਓ।
ਚੜ੍ਹਤ ਸਿੰਘ ਜਤਨੁ ਬਹੁ ਕੀਨਾ।
ਮਿਲੈ ਨ ਮਨੁਯਾ ਨੈਕ ਨ ਭੀਨਾ।
ਪਠੈ ਅਤੀਤ ਅਉਰ ਜਗਿਆਸੀ।
ਨਿਰਮਲ ਜਨਿ ਅੰਮ੍ਰਿਤਸਰ ਬਾਸੀ।
ਤਿਨ ਉਪਦੇਸੁ ਦੀਓ ਮਿਲਿ ਤਾ ਸੋ।
ਕੀਓ ਮਿਲਾਪ ਸਿੰਘ† ਕਾ ਵਾ ਸੋ।
ਚੜ੍ਹਤ ਸਿੰਘ ਮਨ ਮਾਹਿ ਚਿਤਾਰਿਓ।
ਛੇਦਨ-ਮੰਤ੍ਰ‡ ਕਪਟੁ ਉਰਿ ਧਾਰਿਓ।

---

*(ਗਊ-ਧਨੁ) ਗਊਆਂ ਦੇ ਪੱਗ ਪਕੜੇ (ਧਾਰੇ)।
†ਗਾਜਾ ਸਿੰਘ ਨੂੰ। ‡ਮਾਰ ਦੇਣ ਦਾ ਇਰਾਦਾ।

ਅਪਨੇ ਗ੍ਰਿਹ ਗੁਰਮਤਾ ਪਕਾਇਓ ।
ਨਿਸਚੇ ਘਾਤ-ਕਰਮ ਠਹਿਰਾਇਓ ॥

ਦੋਹਰਾ ।

ਅਪਨੇ ਗ੍ਰਿਹ ਮੈ ਜਾਇਕੈ, ਸਿੰਘ ਪਠਿਓ ਅਸਵਾਰ :
ਭਗਵਾਨ ਸਿੰਘ ਚੜ੍ਹਤਲ ਕਰੋ, ਸੂਕਰ ਹਰੋਂ ਸਿਕਾਰ ।
ਭਗਵਾਨ ਸਿੰਘ ਗਾਜਾ ਸਿੰਘ ਜੀ, ਚੜ੍ਹੇ ਨਿਕਟ ਤਕ ਮੀਚ ।
ਪ੍ਰੀਤਿ ਨਿਬਾਹੁਨ ਕਠਨੁ ਹੈ, ਯਾ ਕਲਜੁਗ ਕੇ ਬੀਚ ।

ਸਵੈਯਾ ।

ਪ੍ਰੀਤਮ ਦੋ ਮਿਲਿ ਮੰਤ੍ਰ ਕੀਓ,
ਅਬ ਕੇਸੇ ਬਢੇ ਜਬ ਸਾਸ ਨਿਖੂਟੇਂ ।
ਯਾ ਜਗਿ ਜੀਵਨ ਹੈ ਸੁਪਨਾ
ਸੁਰਿਧਾਮ* ਬਸੈ ਜਬ ਵਾ ਤਨੁ ਛੂਟੇਂ ।
ਗਾਜਾ ਸਿੰਘੁ ਸੁਚੇਤ ਸਮੀਂਗਤ† ਜਾਨਤ,
ਪੂਰਬ ਵਾਕਿ ਸਮ੍ਹਾਲ‡ ਨ ਫੂਟੇਂ ।
ਜੋਗ ਅਰੂੜ੍ਹ ਮਹਾਂ ਭਜਨੀਕ
ਨਿਜ ਪ੍ਰਾਨ ਦਇਓ ਪੁਨ ਪ੍ਰੀਤਿ ਨ ਟੂਟੇਂ ॥ ੧

ਬੋਲੁ ਅਡੋਲ ਕੀਓ ਜਿਨ ਹੀ,
ਤਿਨਸਾ ਜਗ ਮੈ ਤਪ ਕਉਨ ਕਰਿਓ ਹੈ !
ਯਾ ਜਗ ਕੀ ਕਲਿਤਾ§ ਮਲਿਤਾ{},
ਭਵ ਕੀ ਸਲਿਤਾ ()ਖਿਨ ਮਾਹਿ ਤਰਿਓ ਹੈ ।
ਜਾਤ ਹੀ ਘਾਤ ਕੀਏ ਅਘੀਏ::,
ਉਤਪਾਤ ਲਗਿਓ ਅਧਬੀਚ ਗਿਰਿਓ ਹੈ ।
ਗਾਜਾ ਸਿੰਘ ਉਮੰਗ ਕਸਿਓ ਜਿਹ ਬਾਨ
ਤਜੇ ਪੁਨਿ ਪ੍ਰਾਨ ਨਾ ਪਾਉਂ ਟਰਿਓ ਹੈ ॥ ੨

ਸਵੈਯਾ ।

ਗੋਰੀ ਲਗੀ ਜਬ ਮੀਤ ਕੀ ਗਾਤ ਮੈ,
ਹੋਇ ਸੁਚੇਤ ਤਬੈ ਇਮ ਕੀਨੀ ।

*ਸਵਰਗ । †ਸਮੇਂ ਦੀ ਚਾਲ । ‡ਚੇਤੇ ਕਰਕੇ । §ਕਾਲਖ ।
{}ਮੈਲ, ਮਲੀਨਤਾ । ()ਡਰ ਦੀ ਨਦੀ, ਭੈ ਸਾਗਰ ।
::ਪਾਪੀ ਨੇ ।

ਮੂੜ ਗਵਾਰ ਕੀਓ ਕਹਾ ਜਾਤ ਹੈ,
ਘਾਤ ਹੋਂ ਤੇਹਿ ਕਾਸਿਉਂ ਸਰਿ ਸੀਨੀ ।
ਬਿਧਨਾ ਕੁਛੁ ਅਉਰ ਕੀ ਅਉਰਿ ਬਟੀ,
ਛੁਟੀ ਹੈ ਤੁਫੰਗ ਜੋ ਕਾਲ ਕੀ ਭੀਨੀ ।
ਗਾਜਾ ਸਿੰਘ ਸਪੂਤ ਬਹਾਦੁਰ ਕੀ ਗਤਿ,
ਪ੍ਰਾਨ ਦੀਏ ਪੁਨਿ ਪੀਠ ਨ ਦੀਨੀ ॥ ੩

ਖਾਇਕੈ ਚੋਟ ਗਿਰਿਓ ਧਰਨੀ
ਕਰਨੀ ਹਰਿ ਕੀ ਇਮ ਖੇਲੁ ਬਨਾਇਓ ।
ਯਾ ਜਗ ਮੈਂ ਥਿਰੁ ਕਉਨੁ ਰਹਿਓ,
ਜਿਨ ਸੀਸ ਦੀਓ ਤਿਨ ਤੋੜ ਨਿਬਾਹਿਓ ।
ਅੰਤਿ ਕੋ ਕਾਲੁ ਅਕਾਲੁ ਸੰਭਾਲਿ,
ਜਪਿਓ ਗੁਰ ਨਾਨਕ ਗਉਨੁ ਮਿਟਾਇਓ ।
ਬਾਜਤ ਡੰਕਿ ਨਿਸੰਕਿ ਪੁਰੀ,
ਗਾਜਾ ਸਿੰਘ ਸਖਾ ਲੈ ਬੈਕੁੰਠ ਸਿਧਾਇਓ ॥ ੪

ਮੁੰਡੁ ਗਿਰਿਓ ਜਬ ਖੁੰਡਨ ਮੇ
ਤਬ ਸੰਕਰ ਰੁੰਡ ਕੋ ਮੇਰੁ ਬਨਾਇਓ ।
ਗਣ ਗੰਧ੍ਰਬ ਕਿੰਨਰ ਰਾਗੁ ਕਰੈਂ
ਸੁਕ ਨਾਰਦ ਸਾਰਦ ਲੈਨ ਕੋ ਆਇਓ ।
ਪੁਹਪ ਬੇਬਾਨ ਪਠੇ ਸੁਰਧਾਮ ਤੇ
ਵਾਹਗੁਰੂ ਜਪਿ ਯਾ ਫਲੁ ਪਾਇਓ ।
ਗਾਜਾ ਸਿੰਘ ਸੁਬਾਸ ਦਈ ਕੁਲ ਕੀ,
ਕਰਤੂਤ ਕਰੀ ਪੈ ਕਲੰਕ ਨ ਲਾਇਓ ॥ ੫

ਦੋਹਰਾ ।

ਗਾਜਾ ਸਿੰਘ ਪਰ ਕਾਜ ਕੇ, ਜਨਮੁ ਲੀਓ ਮ੍ਰਿਤ ਲੋਕ ।
ਕਾਰਜੁ ਕਰਕੈ ਉਠਿ ਗਇਓ, ਮੀਤ ਨ ਕਰੀਓ ਸੋਕ ॥ ੬

ਚਉਪਈ ।

ਗਾਜਾ ਸਿੰਘ ਕੋ ਗਵਨ ਸੁਨਿਓ ਜਬਿ ।
ਭਾਰੀ ਸੋਕ ਭਇਓ ਹਮਰੇ ਤਬਿ ।

ਜਬ ਅਪਨੇ ਮਨ ਮਾਹਿ ਬਿਚਾਰਾ ।
ਸਕਲ ਸੋਕੁ ਭ੍ਰਮੁ ਮਿਟਿਓ ਹਮਾਰਾ ।
ਜਿਮ ਇਮ ਪੰਛੀ ਰੈਨ ਬਸੇਰਾ ।
ਨਦੀ ਨਾਉ ਸੰਜੋਗੁ ਹੈ ਤੇਰਾ ।
ਜਬ ਦ੍ਰਿੜ੍ਹਤਾ ਤੁਮਰੀ ਸੁਨਿ ਪਾਈ ।
ਤਾ ਤੇ ਤੁਮਰੀ ਉਸਤਤਿ ਗਾਈ ॥ ੧

ਦੋਹਰਾ ।

ਗਾਜਾ ਸਿੰਘੁ ਅਮਰੁ ਭਇਓ, ਸੀਸੁ ਦੀਓ ਪਰਕਾਜ ।
ਚਰਨ (ਦਾਸ) ਸਿੰਘ ਦ੍ਰਿੜ੍ਹ ਭਕਤ ਹੋਇ, ਸਤਿਗੁਰ ਰਾਖੇ ਲਾਜਿ ॥ ੧

—o—

# ਸਾਧੁ ਸੰਗਤਿ

(ਕਵਿ ਤਨਸੁਖ-ਲਾਹੌਰੀ)

ਚੌਪਈ

ਕਲਜੁਗ ਜਬੈ ਅਨੀਤ ਚਲਾਈ ।
'ਨਾਨਕ' ਰੂਪ ਧਰਿਓ ਹਰਿ ਆਈ ।
ਚਾਰੋਂ ਬਰਨ ਸਿੱਖ ਤਬ ਕੀਨੇ ।
ਕ੍ਰਿਪਾਵੰਤ ਹੁਇ ਇਹ ਫਲ ਦੀਨੇ :
ਦਯਾ, ਧਰਮ, ਪ੍ਰਾਤੇ ਇਸਨਾਨਾ;
ਸੱਤਿ ਬਚਨ ਅਉ ਪ੍ਰੀਤ ਸੁ ਦਾਨਾ ।
'ਸਾਧੁ ਸੰਗਤਿ' ਭਯੋ ਤਿਹ ਨਾਮਾ ।
ਸਭ ਮਿਲਿ ਪਾਵੈਂ ਤਹਿੰ ਬਿਸ੍ਰਾਮਾ ।
ਕਲਿ ਕੇ ਦੂਤ ਤਹਾਂ ਜੋ ਆਵੈਂ ।
'ਸਾਧੁ ਸੰਗਤਿ' ਮੇ ਠਉਰ ਨ ਪਾਵੈਂ ॥ ੭

ਸੋਰਠਾ

ਜੋ ਆਯੋ ਇਹ ਪੰਥ, ਜਨਮ ਮਰਨ ਦੁਹ ਤੇ ਰਹਿਓ ।
ਮਿਲਿਓ ਜਾਇ ਭਗਵੰਤ, ਸਭਿ ਬਿਧਿ ਪੂਰਨ ਆਸ ਤਿਹ ॥ ੮

(ਸੰਮਤ ੧੭੪੧ ਦੀ ਰਚਨਾਂ ਵਿਚੋਂ)

# ਗੁਰ-ਦਰਸ਼ਨ

ਇਹ ਪ੍ਰਸੰਗ, ਭਾਈ ਸੰਤ ਦਾਸ 'ਛਿੱਬਰ' ਦੀ ਲਿਖੀ ਇਕ ਪੋਥੀ ਵਿਚ ਦਰਜ ਹੈ। ਪੋਥੀ ਸੰਮਤ ਅਠਾਰਾਂ ਸੈ ਚੌਤੀਹ ਬਿਕ੍ਰਮੀ ਵਿਚ ਤਿਆਰ ਹੋਈ ਸੀ। ਉਸ ਦੀ ਨਕਲ ਹਾੜ੍ਹ ਸੰਮਤ ੧੯੮੭ ਬਿ: ਵਿਚ, ਕਿਸੇ ਕੰਧਾਰ-ਵਾਸੀ ਪ੍ਰੇਮੀ ਨੇ ਕੀਤੀ ਸੀ, ਜੋ ਅਧੂਰੀ ਹਾਲਤ ਵਿਚ ਸਾਨੂੰ ਲੱਭੀ ਹੈ।

ਪੋਥੀ ਦੇ ਪਹਿਲੇ ੯੬ ਪੱਤ੍ਰੇ ਨਹੀਂ ਹਨ। ਇਸ ਲਈ ਪੋਥੀ ਦਾ ਨਾਮ ਪਤਾ ਨਹੀਂ ਲਗ ਸਕਿਆ। ਇਸ ਵਿਚ ਪਹਿਲੋਂ ਸਤਿਗੁਰੂ ਨਾਨਕ ਦੀਆਂ ਸਾਖੀਆਂ ਸਰਲ ਕਵਿਤਾ ਵਿਚ ਲਿਖੀਆਂ ਹਨ। ਫਿਰ ਹੋਰ ਕਈ ਰਚਨਾਵਾਂ, ਸਾਖੀਆਂ, ਗੋਸਟਾਂ ਤੇ ਜੁਗਾਵਲੀ ਆਦਿ ਦਰਜ ਹਨ। ਪੋਥੀ ੨੮੦ ਪੱਤ੍ਰੇ ਪਰ ਸੰਪੂਰਣ ਹੁੰਦੀ ਹੈ। ਇਸ ਦੇ ੨੫੬ ਤੋਂ ੨੬੦ ਪੱਤ੍ਰੇ ਤਕ ਭਾਈ ਸੰਤ ਸਿੰਘ ਜੀ ਦਾ ਇਹ ਪ੍ਰਸੰਗ ਹੈ।

ਭਾਈ ਸੰਤ ਦਾਸ ਜੀ ਨੇ ਆਪਣਾ ਹਸਬ-ਨਸਬ ਇਸ ਪੋਥੀ ਵਿੱਚ ਖੋਲ੍ਹਕੇ ਨਹੀਂ ਦੱਸਿਆ। ਸਤਿਗੁਰੂ ਨਾਨਕ ਦੀ ਕਥਾ ਸੰਪੂਰਣ ਕਰਨ ਸਮੇਂ ੨੨੭ਵੇਂ ਪੱਤ੍ਰੇ ਪਰ ਸਿਰਫ ਏਨਾਂ ਕੁ ਕਹਿ ਦਿੱਤਾ ਹੈ:—

ਦੋਹਰਾ।

ਚੇਤ ਸੁ ਦਿਨ ਥਿਤਿ ਸਪਤਮੀ, ਪੁੱਖ ਨਿਖਤ੍ਰ ਸਸਿ ਵਾਰ*।
ਸੰਤ ਦਾਸ 'ਛਿੱਬਰ' ਲਿਖੀ, ਪੋਥੀ ਸੁਧਾ ਸਵਾਰ॥ ੧

ਚੌਪਈ।

ਸੰਮਤ ਅਠਦਸ ਸੈ ਚਉਤੀਸ।
ਸਾਕਾ ਲਿਖਤੇ ਬਿਕ੍ਰਮਜੀਤ।
ਕਾਸਮੀਰ ਸੁਭ ਦੇਸ ਸੁਹਾਇਓ।
ਕਸਪ ਰਿਖੀਸਰ ਕੇ ਮਨ ਭਾਇਓ।
ਤਹਾਂ ਸੁ ਦੇਵੀ ਕਾ ਅਸਥਾਨ।
ਅਸਟਦਸ ਭੁਜਾ ਸਾਰ ਕਾ ਜਾਨ॥ ੯੯

ਇਨ੍ਹਾਂ ਸੇਧਾਂ ਤੋਂ ਸਹੀ ਹੁੰਦਾ ਹੈ, ਕਿ ਇਹ ਵਿਦਵਾਨ ਉਸੇ 'ਛਿੱਬਰ' ਘਰਾਣੇ ਵਿਚੋਂ ਹੈ ਜਿਸਦੇ ਵਡੇਰੇ—ਦੀਵਾਨ ਦਰਗਾਹ ਮੱਲ

*ਸੋਮਵਾਰ।

ਤੇ ਸਤੀ ਦਾਸ, ਮਤੀ ਦਾਸ ਆਦਿ—ਸ੍ਰੀ ਗੁਰੂ ਹਰਿਰਾਇ ਸਾਹਿਬ ਤੋਂ ਲੈਕੇ ਦਸਵੇਂ ਪਾਤਿਸ਼ਾਹ ਤੱਕ ਗੁਰੂ ਘਰ ਦੇ ਦਰਬਾਰੀ ਤੇ ਘਰਬਾਰੀ ਦੀਵਾਨ ਰਹੇ ਹਨ*। ਜਿਹਾਂ ਕਿ "ਬੰਸਾਵਲੀ-ਨਾਮਾ ਦਸਾਂ ਪਾਤਿਸ਼ਾਹੀਆਂ ਕਾ" ਦੇ ਕਰਤਾ ਭਾਈ ਕੇਸਰ ਸਿੰਘ 'ਛਿੱਬਰ' ਦਾ ਕਥਨ ਹੈ:—

"ਹਰਿ ਕ੍ਰਿਸ਼ਨ ਜੀ ਗਏ ਦਿਵਲੋਕ ਸਿਧਾਈ ॥੧੮॥.........
ਪੰਜਵੇਂ ਮਹੀਨੇ ਸੰਗਤਿ ਦਿੱਲੀ ਦੀ ਆਈ।
ਨਾਲੇ ਦੀਵਾਨ ਦਰਘਾ ਮਲ ਨਾਲੇ ਸਿਖ-ਸੰਗਤਿ ਦੇ ਵਡੇ ਭਾਈ।
ਨਾਲੇ ਗੁਰੂ ਘਰ ਦੇ ਨਫਰ ਚਾਕਰ ਟਹਿਲੀਏ ਮੁਸੱਦੀ ਸਭ ਆਏ,।
ਜਿਤਨੇ ਗੁਰੂ ਹਰਿ ਕ੍ਰਿਸ਼ਨ ਨਾਲਿ ਅਹੇ ਸਿਧਾਏ ॥ ੨੪ ॥..........
ਦੀਵਾਨ ਦਰਘਾ ਮਲ ਕਹਿਆ:—
'ਵਡਾ ਦਰਬਾਰ ਹੈ ਗੁਰੂ ਤੇਗ ਬਹਾਦੁਰ!
ਜੋ ਬਾਬਾ ਬਕਾਲੇ ਬੈਠਾ ਹੈ ਸਲਾਮਤ ਜਾਹਰ!
ਵਿਚ ਬਕਾਲੇ ਜਿਸਦਾ ਦਰਬਾਰ!
ਸਭ ਚਲਿ ਕਰੀਏ ਉਥੇ ਜੁਹਾਰ!!'੨੯॥..."(ਚਰਨ ਨੌਵਾਂ)

ਦਰਘਾ ਮਲ ਤੋਂ ਬੱਾਦ ਇਸੇ ਘਰਾਣੇ ਦੇ ਦੋ ਵਿਦਵਾਨ ਭਾਈ ਸਤੀ ਦਾਸ ਤੇ ਮਤੀ ਦਾਸ, ਨਉਂਵੇਂ ਪਾਤਸ਼ਾਹ ਦੇ ਦੀਵਾਨ ਬਣੇ; ਜੋ ਸਾਹਿਬਾਂ ਦੇ ਨਾਲ ਹੀ ਦਿੱਲੀ ਸ਼ਹੀਦ ਹੋ ਗਏ। ਉਪ੍ਰੰਤ ਦਸਵੇਂ ਪਾਤਿਸ਼ਾਹ ਸਿੰਘਾਸਣ ਬਿਰਾਜੇ; ਤਾਂ

"ਬਚਨ ਕੀਤਾ:— 'ਕੋਈ ਛਿੱਬਰਾਂ ਸਿੱਖਾਂ ਵਿਚੋਂ ਹੈ ਸੁ ਆਵੇ!
ਉਹ ਕਦੀਮੀ ਹੈਨ ਅਸਾਡੇ ਘਰ ਦੇ, ਆਨ ਸਭ ਕੰਮ ਉਠਾਵੇ!!' ੨੫
ਸਾਹਿਬ ਚੰਦ ਅਰੁ ਧਰਮ ਚੰਦ ਦੁਇ ਆਏ।
ਬਚਨ ਕੀਤਾ:—'ਕੰਮ ਗੁਰੂ ਕਾ ਲੇਹੁ ਉਠਾਇ!'.....੨੬ ॥
ਦਰਬਾਰਿ ਦਾ ਦੀਵਾਨ ਸਾਹਿਬ ਚੰਦ ਕੀਤਾ।
ਖਜਾਨਾ ਤੋਸ਼ੇਖਾਨਾ ਕਹਿਆ ਧਰਮ ਚੰਦ ਨੂੰ; ਸੋ ਤਿਸ ਹੈ ਲੀਤਾ।......੨੮

— — — — — —

*ਗੁਰੂ ਸਾਹਿਬ ਦੇ ਵੇਲੇ ਸ਼ਬਦ 'ਦਰਬਾਰੀ' 'ਮੁਖ ਮੰਤ੍ਰੀ' (Prime Minister), 'ਘਰਬਾਰੀ' 'ਸਰਦਾਰ ਡਿਉੜ੍ਹੀ' ( House hold Minister ) ਅਤੇ 'ਦੀਵਾਨ' ਸਕੱਤ੍ਰ ਤੇ ਵਜ਼ੀਰ ਦੇ ਅਰਥਾਂ ਵਿਚ ਵਰਤੇ ਜਾਂਦੇ ਸਨ।

ਦੀਵਾਨ ਸਾਹਿਬ ਚੰਦ, ਦੀਵਾਨ ਧਰਮਚੰਦ, ਦੀਵਾਨ ਦਸਵੇਂ ਪਾਤਿਸਾਹ ਕੇ
ਹਉਂ ਧਰਮ ਚੰਦ ਕਾ ਨਾਤੀ,* ਲਿਖੀ ਕਰ ਚਾਹਿ ਕੇ ॥ ੧੬੬''

ਦੀਵਾਨ ਸਾਹਿਬ ਚੰਦ ਤੇ ਧਰਮ ਚੰਦ ਨੂੰ ਸਿਖ ਇਤਿਹਾਸ ਵਿਚ ਸਿਰਫ ਉਨ੍ਹਾਂ ਦੀਆਂ ਪਦਵੀਆਂ–'ਦਰਬਾਰੀ' ਤੇ 'ਘਰਬਾਰੀ' ਰਾਹੀਂ ਹੀ ਯਾਦ ਕੀਤਾ ਗਿਆ ਹੈ। ਸਾਖੀ-ਪੋਥੀਆਂ ਦੀ ਲਿਖਤ ਅਨੁਸਾਰ ਇਹ ਦੋਵੇਂ, ਦੱਖਣ-ਧਿਆਨੇ ਸਮੇ, ਗੁਰੂ ਸਾਹਿਬ ਦਾ ਸਾਥ ਛਡਿਕੇ, ਮਾਤਾ ਸੁੰਦਰੀ ਜੀ ਦੀ ਸੇਵਾ ਵਿਚ ਦਿੱਲੀ ਹਾਜ਼ਰ ਜਾ ਹੋਏ ਸਨ। ਦੀਵਾਨ ਧਰਮ ਚੰਦ ਦਾ ਪੁਤ੍ਰ ਭਾਈ ਗੁਰਬਖਸ਼ ਸਿੰਘ ਛਿੱਬਰ ਸੰਮਤ ੧੭੮੪ ਵਿਚ ਮਾਤਾ ਸਾਹਿਬ ਦੇਵੀ ਜੀ ਦੀ ਆਗਿਆ ਨਾਲ ਮਾਮਾ ਕ੍ਰਿਪਾਲ ਸਿੰਘ ਜੀ ਨੇ ਸ੍ਰੀ ਹਰਿਮੰਦਿਰ ਸਾਹਿਬ ਅੰਮ੍ਰਿਤਸਰ ਦਾ ਦਾਰੋਗਾ ਥਾਪਿਆ ਸੀ। ਉਸੇ ਦਾ ਪੁੱਤ ਭਾਈ ਕੇਸਰ ਸਿੰਘ ਸੀ; ਜਿਸਨੇ ਸੰਮਤ ੧੮੩੬ ਬਿ: ਵਿੱਚ 'ਬੰਸਾਵਲੀ ਨਾਮਾ.....' ਜੰਮੂ ਵਿਖੇ ਲਿਖਿਆ।

ਇਸ ਤੋਂ ਦੋ ਸਾਲ ਪਹਿਲਾਂ ਕਸ਼ਮੀਰ ਵਿਚ ਹੀ ਭਾਈ ਸੰਤਦਾਸ ਜੀ ਨੇ ਇਹ ਪੋਥੀ ਲਿਖੀ ਹੈ। ਇਨ੍ਹਾਂ ਸੇਧਾਂ ਤੋਂ ਅਨੁਮਾਨ ਬਣਦਾ ਹੈ, ਕਿ ਇਹ ਵਿਦਵਾਨ ਲਿਖਾਰੀ ਭੀ ਵੀਹ ਵਿਸਵੇ ਭਾਈ ਕੇਸਰ ਸਿੰਘ ਛਿੱਬਰ ਦਾ ਸਕਾ–ਯਾ ਤਾਏ-ਚਾਚੇ ਦਾ ਪੁੱਤ–ਭਰਾ ਹੋਵੇਗਾ। (ਸਕੱਤ੍ਰ)

---

*ਪੋਤ੍ਰਾ।

ੴ ਸਤਿਗੁਰ ਪ੍ਰਸਾਦਿ ॥
ਵਾਹਗੁਰੂ ਜੀ ਕੀ ਫਤੇ !!

# ਸ੍ਰੀ ਦਸਮੇਸ਼ ਜੀ ਦੇ ਪ੍ਰਤੱਖ ਦਰਸ਼ਨ

(ਭਾਈ ਸੰਤਦਾਸ 'ਛਿੱਬਰ' ਦਾ ਬਿਆਨ)

੧ ॥ ਦੋਹਰਾ ॥

ਨਿਮਸਕਾਰ ਗੁਰਦੇਵ ਕਉ, ਪੁਨਹਿ ਪੁਨਹਿ* ਬਲਿਹਾਰ !
ਗੋਬਿੰਦ ਸਿੰਘੁ ਪ੍ਰਭ ਧਿਆਈਐ, ਨਾਨਕ ਨਾਮੁ ਅਪਾਰ ॥ ੧

ਕਲਗੀਵਾਲਾ ਪੁਰਖ ਪ੍ਰਭੁ, ਰਾਵਿ ਰਹਿਆ ਭਰਪੂਰ ।
ਗੁਰਸਿੱਖਾਂ ਕਉ ਨਿਕਟਿ ਹੈ, ਮਨਮੁਖ ਜਾਨੋ ਦੂਰਿ ॥ ੨

ਬਿਸਨਿ ਨਰਾਇਨ ਆਤਮਾ, ਧਾਰੇ ਰੂਪਿ ਅਨੇਕ ।
ਫੁਨਿ ਸਭ ਤੇ ਨਿਆਰਾ ਰਹੈ, ਗੋਬਿੰਦ ਪੁਰਖੁ ਅਲੇਖਿ ॥ ੩

ਸੰਤ ਹੇਤਿ ਅਵਤਾਰ ਧਰ, ਖਿਨ ਮਹਿ ਰੂਪ ਦਿਖਾਇ ।
ਦੁਸਟਾਂ ਮਾਰੇ ਖੈ ਕਰੇ, ਸੰਤਾਂ ਸਦਾ ਸਹਾਇ ॥ ੪

ਆਦਿ ਜੁਗਾਦੀ ਬਿਰਦ ਪ੍ਰਭ, ਰੱਖਿਆ ਕਰੇ ਦਿਆਲ ।
ਨਾਨਕ-ਗੋਬਿੰਦ ਪਰਮ ਗੁਰੁ, ਭਗਤ ਵਛਲ ਪ੍ਰਤਿਪਾਲ ॥ ੫

ਸੁਭ ਧਰਤੀ ਪੰਜਾਬਿ ਦੇਸੁ, ਲਹੌਰ ਨਿਕਟਿ ਇਕ ਗਾਉਂ ।
ਤਹਾਂ ਏਕ ਸਾਧੂ ਬਸੈ, ਸੰਤਿ ਸਿੰਘ ਉਸ ਨਾਉਂ ॥ ੬

ਵਰਨ ਅਰੋੜਾ ਆਖੀਐ, ਜਾਤਿ ਚਾਵਲਾ ਮੀਤ !
ਸੋਲਹਿ ਵਰਖ ਕਾ ਬਾਲ ਉਹ, ਹਰਿ ਸਿਉਂ ਲਾਗੀ ਪ੍ਰੀਤਿ ॥ ੭

---

*ਬਾਰ ਬਾਰ ।

(ਚੋਪਈ)

ਏਕ ਸਮੇ ਪ੍ਰਭ ਕੀਨੀ ਦਇਆ ।
ਪਿਤਾ ਸਾਥਿ ਅੰਬਰਤਸਰ ਗਇਆ ।
ਤਹਾਂ ਜਾਇ ਕਰਿ ਦਰਸਨ ਪਾਇਆ ।
ਹਰਿਮੰਦਿਰ ਜੀ ਸੀਸ ਨਿਵਾਇਆ ॥ ੮

ਮੱਥਾ ਟੇਕਿਆ ਪ੍ਰੀਤ ਸਿਉਂ ਪਿਆਰੇ ।
ਰਸਨਾ ਗੋਬਿੰਦੁ ਨਾਮ ਉਚਾਰੇ ।
ਫੁਨਿ ਇਸਨਾਨ ਕੀਓ ਚਿਤ ਲਾਈ ।
ਜਨਮ ਜਨਮ ਕੀ ਮੈਲੁ ਗਵਾਈ ॥ ੯

ਸਤਿਗੁਰ ਦਿਆਲ ਹੋਇ ਭਗਵਾਨੁ ।
ਅੰਮ੍ਰਿਤਸਰ ਕੀਚੈ ਇਸਨਾਨੁ ।
ਕਰਿ ਇਸਨਾਨੁ ਜਪੁ ਪੜ੍ਹਿਉਸੁ ਮੀਤ !
ਉਸ ਬਾਲਕ ਕੀ ਨਿਰਮਲ ਰੀਤਿ ॥ ੧੦

ਰੂਪ ਵੰਤ ਉਹ ਬਾਲਕ ਸੋਹੈ ।
ਜੋ ਦੇਖੈ ਤਿਸ ਹੀ ਕਉ ਮੋਹੈ ।
ਚਤਰ ਸਿਆਨਾ ਪਰਮ ਅਨੂਪ ।
ਮਾਤ-ਪਿਤਾ ਕਉ ਪਿਆਰਾ ਪੂਤ ॥ ੧੧

ਗਾਵੈ ਸਬਦੁ ਪ੍ਰੇਮ ਸਿਉਂ ਰਾਗ ।
ਕੋਇਲ-ਕੰਠ ਬਨਿਓਂ ਵਡ-ਭਾਗ ।
ਸਿਰ ਪਰ ਕਾਲੇ ਕੇਸ ਪਿਆਰੇ ।
ਦੋ ਹੱਥ ਲੰਮੇ ਵਿੰਘਰ* ਆਲੇ ॥ ੧੨

ਫੁਨਿ ਪਗੜੀ ਸਿਰ ਬੱਧੀ ਬਾਲ ।
ਜਾਮਾ ਪਾਤਾ ਸੁ ਘੇਰੇਦਾਰੁ ।

---

*ਪਾਠ ਸਾਫ਼ 'ਵਿੰਘਰ' ਹੈ, ਪਰ ਬਿਲਕੁਲ ਨਵਾਂ । ਕੇਸਾਂ ਦੀ ਸਿਫਤ ਆਮ 'ਘੁੰਘਰਿਆਲੇ' ਲਿਖੀ ਜਾਂਦੀ ਹੈ ।

ਪਟਕਾ ਬਧੁਸ ਪ੍ਰੀਤਿ ਲਗਾਇ ।
ਕਰਦ ਕਟਾਰੀ ਕਮੰਰ ਬਨਾਇ ॥ ੧੩

ਨਿਮਸਿਕਾਰ ਸ਼ਸਤ੍ਰ ਕਉ ਕਰੀ:–
'ਜੈ ਚੰਡੀ ਸ੍ਰੀ ਸਾਹਿਬ ਹਰੀ !'
ਲੁੰਙੀ ਭੇਛਨ ਊਪਰ ਧਾਰਾ ।
ਪਕੜ ਦੁਤਾਰਾ ਸਬਦੁ ਉਚਾਰਾ ॥ ੧੪

ਕਰ ਪਰਦਖਣਾ ਡੇਰੇ ਆਏ ।
ਰਸਨਾ ਰਾਮ ਨਾਮ ਗੁਨ ਗਾਏ ।
ਸਾਤ ਦਿਵਸ ਅੰਮ੍ਰਿਤਸਰਿ ਰਹੇ ।
ਫੁਨਿ ਅਪੁਨੇ ਗ੍ਰਿਹ ਆਵਤ ਭਏ ॥ ੧੫

ਸੰਤ ਸਿੰਘ ਬਾਲਕ ਕਾ ਨਾਉਂ ।
ਏਕ ਪੂਤ ਉਹੁ ਜਾਇਆ ਮਾਉਂ ।
ਮਾਤ-ਪਿਤਾ ਕਉ ਬਹੁਤ ਪਿਆਰਾ ।
ਮਨ ਮੋਹਨ ਸੁਤ ਪ੍ਰਾਨ-ਅਧਾਰਾ ॥ ੧੬

ਸੰਤ ਸਿੰਘ ਕਉ ਪ੍ਰੀਤਿ ਲਗਾਨੀ ।
ਰਸਨਾ ਬੋਲੈ ਅੰਮ੍ਰਿਤ-ਬਾਨੀ ।
ਕਬਹੂੰ ਬਾਹਿਰਿ ਨਿਕਸਿ ਸਿਧਾਵੈ ।
ਬਨ ਮੇਂ ਜਾਇ ਬਹੇ ਗੁਨ ਗਾਵੈ ॥ ੧੭

ਫੁਨਿ ਗ੍ਰਿਹਿ ਆਵੈ ਹਰਿ ਕਾ ਦਾਸ ।
ਰਿਦੇ ਪ੍ਰੇਮ ਕੀਨੋ ਪ੍ਰਗਾਸ ।
ਗ੍ਰਿਹ ਬਨ ਸਮਸਰ ਸਹਜ ਸੁਭਾਇ ।
ਗੁਨ ਗੋਬਿੰਦ ਗਾਵੈ ਚਿਤੁ ਲਾਇ ॥ ੧੮

ਇਹ ਸਰਧਾ ਉਪਜੀ ਪ੍ਰਭ ਸੇਵੋਂ !
ਗੋਬਿੰਦ ! ਮੁਝ ਕਉ ਦਰਸਨ ਦੇਵੋ ।

ਕਬ ਦੇਖਉਂ ਸੁਖ ਦਾਤਾ ਸੁਆਮੀ ।
ਗੋਬਿੰਦ ਸਿੰਘੁ ਪ੍ਰਭ ਅੰਤਰਜਾਮੀ ॥ ੧੯

ਕਲਗੀਵਾਲਾ ਪੁਰਖੁ ਸੁਜਾਨ ।
ਗੁਰੂ ਗੋਬਿੰਦ ਸੋਢੀ ਸੁਲਤਾਨ ।
ਚਾਲਤ ਬੈਸਤ ਸੋਵਤ ਮੀਤ ।
ਆਠ ਪੈਹਰ ਦਰਸਨ ਕੀ ਪ੍ਰੀਤਿ ॥ ੨੦

ਅਉਰ ਵਾਸਨਾ ਉਠੇ ਨ ਕਾਈ ।
ਦਰਸਨ ਕੀ ਪਿਆਸਾ ਮਨ ਮਾਹੀ ।
ਰਸਨਾ ਗੋਬਿੰਦ ਗੋਬਿੰਦ ਗਾਵੈ ।
ਚਰਨ ਕਮਲ ਹਿਰਦੇ ਮੋਂ ਧਿਆਵੈ ॥ ੨੧

ਗੋਬਿੰਦੁ ਗੋਬਿੰਦ ਉਚਰੇ ਬਾਨੀ ।
ਬਿਨੁ ਗੋਬਿੰਦ ਕਛੁ ਅਵਰ ਨ ਜਾਨੀ ।
ਗੋਬਿੰਦ ਹਮਰਾ ਸਤਿਗੁਰ ਦੇਉ ।
ਗੋਬਿੰਦ ਠਾਕੁਰ ਅਲਖ ਅਭੇਉ ॥ ੨੨

ਗੋਬਿੰਦ ਹਮਰੇ ਪ੍ਰਾਨ ਅਧਾਰਾ ।
ਗੋਬਿੰਦ ਪੂਰਨ ਹੈ ਕਰਤਾਰਾ ।
ਗੋਬਿੰਦ ਬਿਨਾ ਦੂਜਾ ਨਹੀਂ ਕੋਇ ।
ਗੋਬਿੰਦ ਪਾਰਬ੍ਰਹਮ ਹੈ ਸੋਇ ॥ ੨੩

ਗੋਬਿੰਦ ਹਮਰੀ ਪੂੰਜੀ-ਰਾਸਿ ।
ਗੋਬਿੰਦ ਜੀਉ ਪਿੰਡ ਅਰੁ ਸਾਸਿ ।
ਗੋਬਿੰਦ ਖੇਤੀ ਵਣਜ ਵਪਾਰ ।
ਗੋਬਿੰਦ ਗ੍ਰਿਹ ਕੁਟੰਬ ਪਰਵਾਰੁ ॥ ੨੪

ਗੋਬਿੰਦੁ ਸਖਾ ਪਿਆਰਾ ਮੀਤੁ ।
ਗੋਬਿੰਦ ਬਸੇ ਹਮਾਰੇ ਚੀਤ ।
ਗੋਬਿੰਦ ਮਾਤ ਪਿਤਾ ਅਰੁ ਭਾਈ ।

ਗੋਬਿੰਦ ਸਿਉਂ ਮੈਂ ਪ੍ਰੀਤਿ ਲਗਾਈ !! ੨੫

ਗੋਬਿੰਦ ਹਮਰਾ ਸਾਚਾ ਸ਼ਾਹੁ !
ਗੋਬਿੰਦ ਇਸਟ ਮੰਤ੍ਰ ਵਿੱਸਾਹੁ !
ਗੋਬਿੰਦ ਮੂਲ ਮਾਣ ਅਰੁ ਤ੍ਰਾਣ !
ਗੋਬਿੰਦ ਹਮਰੇ ਹਾਥਿ ਨੀਸਾਣ ॥ ੨੬

ਗੋਬਿੰਦ ਈਤ ਊਤ ਕਾ ਧੋਰਾ* ।
ਗੋਬਿੰਦ ਸੁਖਦਾਈ ਪ੍ਰਭ ਮੇਰਾ ।
ਗੋਬਿੰਦ ਸਿਮਰਨੁ ਗੋਬਿੰਦੁ ਨਾਮ ।
ਗੋਬਿੰਦ ਪੂਜਾ ਤਿਲਕੁ ਇਸਨਾਨੁ !! ੨੭

ਰਸਨਾ ਗੋਬਿੰਦ ਸਿਮਰੋ ਮੀਤ !
ਹਿਰਦੈ ਧਿਆਨ ਸਦਾ ਨਿਤ ਨੀਤ !
ਦਰਸਨੁ-ਦਾਨ ਦੀਜੀਐ ਮੋਹਿ !
ਤੁਮ ਸੁਆਮੀ ਮੈ ਸੇਵਕ ਤੋਹਿ !! ੨੮

ਅੰਤਰਜਾਮੀ ਨਿਕਟਿ ਹਜ਼ੂਰ ।
ਦੇਖੈ ਸੁਨੈ ਸਦਾ ਭਰਪੂਰਿ ।
ਸੰਤਸਿੰਘ ਬੈਠਾ ਬਨ ਮਾਹਿ ।
ਚਾਰ ਘੜੀ ਦਿਨ ਚੜ੍ਹਿਆ ਆਹਿ ॥ ੨੯

॥ ਦੋਹਰਾ ॥

ਬਾਨੀ ਭਈ ਅਕਾਸ ਤੇ ਸੁਨਹੁ ਸੰਤਿਸਿੰਘ ਮੀਤ !
ਦਰਸਨ ਦੇਖਹੁ ਨੈਨਿ ਭਰਿ, ਜੋ ਤੁਮਰੀ ਪਰਤੀਤ !! ੩੦

॥ ਚੌਪਈ ॥

ਜੋ ਤੁਮ ਚਾਹੋ ਦਰਸੁ ਦਿਖਾਵਹੁਂ !
ਕਹੋ ਤੋ ਵਿਸਨ-ਰੂਪ ਬਨਿ ਆਵਹੁਂ !
ਚਾਰ ਭੁਜਾ ਅਰੁ ਆਇਧਿ† ਚਾਰ !

*ਇਸ ਲੋਕ ਤੇ ਉਸ ਲੋਕ (ਲੋਕ-ਪ੍ਰਲੋਕ) ਦਾ ਆਸਰਾ (ਧੋਰਾ) ਹੈ।
†ਸ਼ਸਤ੍ਰ, ਹਥਿਆਰ।

ਸੰਖ ਚਕ੍ਰ ਗਦਾ ਪਦਮ ਵੀਚਾਰੁ !! ੩੧
ਅਵਰ ਰੂਪ ਜੋ ਚਾਹੇ ਦਿਆਲਿ !
ਸੋਈ ਰੂਪ ਕਰੇ ਤਤਿਕਾਲ !
ਮਾਂਗੁ ਸੰਤ ਜੋ ਇੱਛਾ ਤੇਰੀ !
ਇਹ ਆਗਿਆ ਅਬਿ ਹੋਈ ਮੇਰੀ !! ੩੨

ਸੰਤਸਿੰਘ ਤਬ ਬਚਨ ਉਚਾਰਾ:–
ਤੂੰ ਸਤਿਗੁਰ ਮੈਂ ਦਾਸ ਤੁਮਾਰਾ !
ਗੁਰੁ ਗੋਬਿੰਦ ਸਿੰਘੁ ਪ੍ਰਭ ਮੇਰਾ ।
ਇਹੀ ਰੂਪ ਮੈਂ ਦੇਖਉਂ ਤੇਰਾ !! ੩੩

ਸਿਰ ਪਰ ਕਲਗੀ ਕੇਸਾਧਾਰੀ !
ਪਾਂਚੋ ਸ਼ਸਤ੍ਰ ਪਹਿਰ ਮੁਰਾਰੀ !
ਐਸਾ ਰੂਪ ਦਿਖਾਵਹੁ ਮੋਹਿ ।
ਮੈਂ ਬਲਿਹਾਰੀ ਵੰਞਾ ਤੋਹਿ !! ੩੪

ਤਬ ਸਤਿਗੁਰ ਪ੍ਰਭ ਭਏ ਦਿਆਲੁ ।
ਐਸੇ ਰੂਪ ਕੀਉ ਤਤਕਾਲਿ:–
ਕੇਸਾਧਾਰੀ ਗੋਬਿੰਦ ਰਾਇ ।
ਪਾਂਚੋ ਸਸਤ੍ਰ ਅੰਕ* ਬਨਾਇ ।। ੩੫

ਸਿਰ ਪਰ ਕਲਗੀ ਸੋਹੇ ਹਰੀ ।
ਹੀਰੇ ਲਾਲੁ ਜਵਾਹਰ ਜੜੀ ।
ਚੂਨੀ ਪੰਨੇ ਮੋਤੀ ਘਨੇ ।
ਕਵਨ ਆਹਿ ਜੋ ਕੀਮਤ ਗਨੇ ।। ੩੬

ਜਗ-ਮਗ ਜੋਤਿ ਪਰਮ ਉਜੀਆਰਾ ।
ਕੋਟਿ ਭਾਨੁ ਤਿਸ ਪਾਨੀਹਾਰਾ ।
ਘੋੜੇ ਊਪਰ ਕਰੀ ਸਵਾਰੀ ।
ਨੇਜ਼ਾ ਹਾਥ ਲੀਉ ਬਨਵਾਰੀ ।। ੩੭

---

*ਅੰਗ (ਸਰੀਰ) ਨਾਲ ।

ਅਮਰ ਅਜੂਨਿ ਜੋ ਆਤਮ ਰਾਇਆ ।
ਸੰਤ ਹੇਤਿ ਇਹੁ ਰੂਪ ਬਨਾਇਆ ।
ਜੈਸੀ ਮਨਸਾ ਕਰਿ ਕੋਈ ਧਿਆਵੈ ।
ਤੈਸਾ ਫਲ ਸਤਿਗੁਰ ਤੇ ਪਾਵੈ ॥ ੩੮

॥ ਦੋਹਰਾ ॥

ਸੰਤਸਿੰਘ ਕੀ ਭਾਵਨਾ, ਗੋਬਿੰਦ ਪ੍ਰਗਟੇ ਆਇ ।
ਦਰਸਨੁ ਦੀਨੋ ਦਾਸ ਕਉ, ਲੀਨੋ ਅੰਕ* ਬਨਾਇ ॥ ੩੯

॥ ਚੌਪਈ ॥

ਗੋਬਿੰਦ ਸਿੰਘੁ ਕਿਰਪਾ ਕਰਿ ਆਏ ।
ਰਸਨਾ ਮੀਠੇ ਬਚਨ ਸੁਨਾਏ ।
ਸੰਤ ਸਿੰਘ ਤਬ ਦਰਸਨ ਪਾਇਆ ।
ਚਰਨਾਂ ਊਪਰ ਸੀਸ ਟਿਕਾਇਆ ॥ ੪੦

ਮੱਥਾ ਟੇਕਿਆ ਸੰਤ ਵਡਭਾਗੀ ।
ਚਰਨ-ਰੇਨ ਫੁਨਿ ਮਸਤਕਿ ਲਾਗੀ ।
ਅੰਤਰਿਜਾਮੀ ਬਾਲਕ ਭਇਆ ।
ਗੁਰੁ ਗੋਬਿੰਦ ਪ੍ਰਭ ਕੀਨੀ ਦਇਆ ॥ ੪੧

ਬਹੁਤ ਖੁਸ਼ੀ ਪ੍ਰਭ ਭਏ ਦਿਆਲੁ ।
ਸੰਤਸਿੰਘ ਕਉ ਕੀਓ ਨਿਹਾਲ ।
ਫੁਨਿ ਪੁਨੀਕੇ† ਬਚਨ ਉਚਾਰੇ:–
ਜੋ ਇੱਛੈ ਸੋ ਮਾਂਗ ਪਿਆਰੇ !! ੪੨

ਜੋ ਤੁਮਰੀ ਇੱਛਾ ਮਨ ਮਾਹਿ !
ਮਾਂਗ ਪੂਤ ਮੈ ਦੇਵਹੁੰ ਤਾਹਿ !
ਸੰਤਸਿੰਘ ਤਬੁ ਬੇਨਤੀ ਕਰੀ ।
ਹੇ ਸਤਿਗੁਰ ਪੂਰਨ ਪ੍ਰਭ ਹਰੀ !! ੪੩

ਕਿਆ ਮੈਂ ਮਾਂਗਉਂ ਸਤਿਗੁਰ ਮੀਤਿ !
ਦਰਸਨ ਤੁਮਰਾ ਪਰਮ ਪੁਨੀਤ !

---

*ਗਲਵੱਕੜੀ (ਜੱਫੀ) ਵਿਚ। †ਬਹੁਤ ਉੱਤਮ, ਬਹੁਤ ਵਧੀਆ।

ਦਰਸਨ ਕੀ ਇੱਛਾ ਮਨ ਮਾਹਿ !
ਅਵਰ ਭਾਵਨਾ ਹਮਰੀ ਨਾਹਿ !! ੪੪

ਕਰਿ ਕਿਰਪਾ ਪ੍ਰਭੁ ਦਰਸਨ ਦੀਆ !
ਤਨ ਮਨ ਸੀਤਲ ਰੰਗ ਰੰਗੀਆ !
ਆਸਾ ਮਨਸਾ ਗਈ ਬਿਲਾਇ* !
ਤਉ ਚਰਨੀ ਮਨ ਰਹਿਆ ਸਮਾਇ !! ੪੫

ਮਾਂਗਉਂ ਇਹੀ ਜੁ ਨਾਮੁ ਤੁਮਾਰਾ !
ਅਵਰ ਸਭੇ ਕਛੁ ਸੁਪਨ-ਪਸਾਰਾ !
ਜੋ ਦੀਸੈ ਮਿਥਿਆ ਜੰਜਾਲਿ !
ਨਾਮ-ਦਾਨ ਮੁਝਿ ਦੀਜੈ ਦਿਆਲ !! ੪੬

ਸਤਿਗੁਰ ਦਾਸੁ ਕਾ ਕਾਰਜ ਕੀਆ ।
ਨਾਮ-ਖਜਾਨਾ ਜਨ ਕਉ ਦੀਆ ।
ਈਤ ਊਤ ਜਨ ਸਦਾ ਖਲਾਸਿ।
ਜੀਵਨ ਮੁਕਤ ਹੈਂ ਹਰਿ ਕੇ ਦਾਸਿ ॥ ੪੭

ਦੇਵ ਪੁਹਪ‡ ਕੀ ਬਰਖਾ ਕਰੀ ।
ਦਰਸਨ ਦੇਖਿ ਸਗਲ ਮਲੁ ਹਰੀ ।
ਸੰਤ ਸਿੰਘ ਕੀਨੀ ਅਰਦਾਸੁ ।
ਗੁਰ ਗੋਬਿੰਦ ਸਤਿਗੁਰ ਕੇ ਪਾਸ ॥ ੪੮

ਕਹਾਂ ਤੁਮਾਰਾ ਵਾਸਾ ਸੁਆਮੀ ?
ਮੁਝੇ ਬਤਾਵਉ ਅੰਤਰਜਾਮੀ !
ਪੰਥ ਖਾਲਸਾ ਤੁਮਰਾ ਆਹਿ !
ਜਬ ਸਿੱਖ ਮਰੇ ਸੁ ਕਹਾਂ ਸਮਾਇ ? ੪੯

ਤਬ ਸਤਿਗੁਰ ਪ੍ਰਭ ਬਚਨ ਉਚਾਰੇ ।
ਸੁਨਹੁ ਸੰਤ ਸਿੰਘ ਪੁਤ ਹਮਾਰੇ !

*ਨੱਸ ਗਈ, ਦੂਰ ਹੋ ਗਈ । ‡ਫੁੱਲ ।

ਸਰਬ ਮਾਂਹਿ ਹੈ ਹਮਰਾ ਵਾਸਾ !
ਪ੍ਰਗਟੋਂ ਤਹਾਂ ਜਹਾਂ ਨਿਜ ਦਾਸਾ !! ੫੦

ਗੁਪਤੁ ਰਹੌਂ ਨਹੀਂ ਆਪ ਲਖਾਵਹੁੰ !
ਪ੍ਰੇਮੀ ਕਉ ਦਰਸ਼ਨ ਦਿਖਲਾਵਹੁ !
ਸਭ ਕੇ ਮੱਧਿ, ਨਿਆਰਾ ਮੀਤੁ !
ਬੇਦ ਪੁਰਾਨ ਲਖੇ ਨਹੀਂ ਰੀਤਿ !! ੫੧

ਸੱਚਖੰਡ ਨਿਤ ਵਾਸਾ ਮੇਰਾ !
ਬੈਕੁੰਠ ਲੋਕੁ ਜਹਾਂ ਸੰਤ ਵਸੇਰਾ !
ਪੰਥ ਖਾਲਸੇ ਮਾਂਹਿ ਜੁ ਸਿੱਖ !
ਬਾਣੀ ਸਬਦੁ ਬਿਚਾਰੇ ਗੁਰਮੁਖੁ !! ੫੨

ਦ੍ਰਿੜ੍ਹ ਵਿਸਾਹੁ ਨਿਸਚਾ ਮਨ ਹੋਇ !
ਮੁਝ ਬਿਨੁ ਅਵਰ ਨ ਸਿਮਰਉ ਕੋਇ !
ਸੀਸ ਜਾਇ ਪਰ ਸਿਦਕ ਨ ਜਾਵੈ !
ਸਿੰਘੁ ਖਾਲਸਾ ਸੋਈ ਕਹਾਵੈ !! ੫੩

ਸ਼ਾਸਤ੍ਰ ਬੇਦ ਕਾ ਮਤੁ ਨਹੀਂ ਜਾਨੈ !
ਬ੍ਰਹਿਮਣ ਕਹੇ ਸੋ ਤਿਲ ਨਹੀਂ ਮਾਨੈ !
ਸ਼ਬਦ ਬੀਚਾਰੇ ਖੋਜੇ ਗ੍ਰੰਥ !
ਸਿਰੀ ਖਾਲਸੇ ਕਾ ਇਹੁ ਪੰਥ !! ੫੪

ਪੰਥ-ਖਾਲਸਾ ਰੂਪ ਹਮਾਰਾ !
ਖੋਜੇ ਸਬਦੁ ਸੋਈ ਮੁਝਿ ਪਿਆਰਾ !
ਪੰਚ ਸਿੱਖ ਜੋ ਕਹੈਂ ਸੋ ਮਾਨੈ !
ਪੰਥ ਖਾਲਸਾ ਗੁਰੂ ਪਛਾਨੈ !! ੫੫

ਐਸੇ ਸਿੱਖ ਜਬ ਦੇਹਿ ਤਿਆਗੈਂ
ਮੁਕਤ ਹੋਇ ਫੁਨਿ ਵਿਲਮ ਨ ਲਾਗੈ !
ਸੱਚ ਖੰਡ ਸੋ ਵਾਸਾ ਪਾਵੈ !

ਅਮਰ ਹੋਇ ਮੁਝ ਮਾਹਿ ਸਮਾਵੇ !! ੫੬

ਐਸੇ ਬਚਨ ਕਹੇ ਜਬ ਦਿਆਲ ।
ਮੱਥਾ ਟੇਕਿਆ ਸੁੰਦਰ ਬਾਲ ।
ਗੋਬਿੰਦ ਖ਼ੁਸ਼ੀ ਕਰੀ ਪ੍ਰਭ ਨਾਥਿ ।
ਥਾਪੀ ਦੀਨੀ ਸੱਜੇ ਹਾਥਿ ॥ ੫੭

ਫੁਨਿ ਪ੍ਰਭ ਘੋੜੇ ਥੀਏ ਸਵਾਰ ।
ਸਤਿਗੁਰ ਗੋਬਿੰਦ ਪੁਰਖ ਅਵਤਾਰਿ ।
ਬਹੁਤ ਬਿਨਤੀ ਕੀਨੀ ਬਾਲ:–
ਫਿਰ ਕਬ ਦਰਸਨ ਹੋਇ ਦਿਆਲ ? ੫੮

ਤਬ ਸਤਿਗੁਰ ਇਹ ਬਚਨ ਉਚਾਰੇ:–
ਸੁਨਹੁ ਸੰਤ ਸਿੰਘ ! ਤੁਮ ਰੂਪ ਹਮਾਰੇ !
ਮੁਝ ਅਰੁ ਤੁਝ ਮੇ ਭੇਦ ਨ ਕੋਈ !
ਜਹਾਂ ਤਹਾਂ ਮੈਂ ਪੂਰਨ ਸੋਈ !! ੫੯

ਜਬ ਉਪਜੇ ਤੁਝ ਦਰਸਨ ਪਿਆਸ !
ਤਬ ਹੀ ਮੇ ਆਵਹੁੰ ਤੁਝ ਪਾਸ !! ੬੦

ਸਤਿਗੁਰ ਅੰਮ੍ਰਿਤ ਬਚਨ ਸੁਨਾਇਆ ।
ਅੰਤਰ-ਧਿਆਨ ਹੋਇ ਸਰਬ ਸਮਾਇਆ ।
ਸੰਤ ਸਿੰਘ ਗ੍ਰਿਹਿ ਆਇਓ ਮੀਤ ।
ਜਹੰ ਤਹੰ ਦੇਖੇ ਗੋਬਿੰਦ ਨੀਤ ॥ ੬੧

ਗੋਬਿੰਦ ! ਗੋਬਿੰਦ !! ਜਪੈ ਮੁਰਾਰੀ ।
ਮਾਤ ਪਿਤਾ ਸਭ ਕੁਲ ਨਿਸਤਾਰੀ ।
ਅਬਿ ਇਹ ਕਥਾ ਸੰਪੂਰਨ ਭਈ ।
ਜੈਸੀ ਸੁਨੀ ਤੈਸੀ ਸਭ ਕਹੀ ॥ ੬੨

ਪੜ੍ਹੇ ਸੁਣੇ ਜੋ ਪ੍ਰੀਤਿ ਲਗਾਇ ।

ਜੋ ਇੱਛੇ ਸੋਈ ਫਲ ਪਾਇ ।
ਸੰਮਤ ਅਠਾਰਾਂ ਸੇ ਅਰੁ ਚਾਰੁ ।
ਨਾਨਕ-ਗੋਬਿੰਦ ਮਿਲੇ ਕ੍ਰਿਪਾਲਿ ॥ ੬੩
ਸੰਮਤ ੧੮੦੪

ਵਾਹਗੁਰੂ ਜੀ ਕੀ ਫਤੇ !! ਗੁਰ ਬਰ ਅਕਾਲ !!
ਰਾਮ ਜੀ ! ਰਾਮ ਜੀ !!

---o---

## ਗੁਰੁ ਗੋਬਿੰਦ-ਨਾਨਕ

(ਕਵਿ ਤਨਸੁਖ-ਲਾਹੌਰੀ)

ਚੌਪਈ

ਤ੍ਰਿਹ* ਆਸਨ 'ਗੁਰ ਗੋਬਿੰਦ ਦਾਸ' ।
ਬੈਠਿਓ ਆਪੁ ਰੂਪ ਪ੍ਰਗਾਸ ।
ਦਰਸਨ ਦੇਖਤ ਉਤਰੇ ਪਾਪ ।
ਰੋਗ ਸੋਗ ਸਭਿ ਮਿਟੈ ਸੰਤਾਪ ।
ਰਿਧਿ ਸਿਧਿ ਠਾਂਢੀ ਦਰਬਾਰਿ ।
ਲਛਮੀ ਦੁਵਾਰ ਬੁਹਾਰਨ ਹਾਰਿ ।
ਜਾ ਕਉ ਕ੍ਰਿਪਾ-ਕਟਾਛਨ ਹੇਰੇ ।
ਦੂਖ ਦਰਦ ਤਿਹ ਕਬਹੂੰ ਨ ਘੇਰੇ ।
ਜੈਸੀ ਇਛਾ ਕੋਈ ਕਰਿ ਆਵੈ ।
ਤਾਤਕਾਲ ਬਿਨੁ ਮਾਂਗੇ ਪਾਵੈ ।
(ਸਮੇ ਦੀ ਸ਼ਹਾਦਤ)

*ਸਤਿਗੁਰ ਨਾਨਕ ।

# ਇਕ ਇਤਿਹਾਸਕ ਘਟਨਾਵਲੀ

## ਆਰੰਭਕ ਬਚਨ

ਸੰਨ ੧੯੦੭-੮ ਈਸਵੀ ਦੀ ਗੱਲ ਹੈ ਕਿ ਇਹ ਅੱਠ ਵਰਕੇ ਜੋ 'ਇਕ ਇਤਿਹਾਸਕ ਘਟਨਾਵਲੀ' ਦੇ ਨਾਮ ਹੇਠਾਂ ਛਾਪੇ ਜਾ ਰਹੇ ਹਨ, ਮੈਨੂੰ ਆਪਣੇ ਨਾਨਕੇ ਘਰ ਹਰਿਆਣਾ (ਜ਼ਿਲਾ ਹੋਸ਼ਿਆਰਪੁਰ) ਦੇ ਇਕ ਪੁਰਾਣੇ ਪਟਾਰ ਵਿੱਚੋਂ ਮਿਲੇ ਸਨ । ਇਸ ਪ੍ਰਕਾਰ ਦੀਆਂ ਕਈ ਫ਼ਾਰਸੀ ਤੇ ਪੰਜਾਬੀ ਲਿਖਤਾਂ ਉਥੇ ਹੁੰਦੀਆਂ ਸਨ ਜਿਨ੍ਹਾਂ ਵਿਚ ਕਈਆਂ ਨੂੰ ਤਾਂ ਘਰ ਦਿਆਂ ਦੀ ਅਨਗਹਿਲੀ ਦੇ ਕਾਰਣ ਸਿਉਂਕ ਤੇ ਕੀੜੇ ਖਾ ਗਏ, ਕਈਆਂ ਦੇ ਟੋਕਰੀਆਂ, ਗੋਹਲੇ ਬਣ ਗਏ; ਅਤੇ ਕਈ ਮਹਿਤਾ ਸੀਤਾ ਰਾਮ ਹਲਵਾਈ ਦੀ ਹੱਟੀ ਰੱਦੀ ਵਿਚ ਚਲੀਆਂ ਗਈਆਂ। ਇਨ੍ਹਾਂ ਵਿੱਚੋਂ ਇਕ ਵਰਕਾ-ਜਿਸ ਵਿਚ ਸੰਮਤ ੧੮੧੪ ਤੋਂ ੧੮੬੫ ਤੱਕ ਦੀਆਂ ਘਟਨਾਵਾਂ ਦਸੀਆਂ ਹਨ, ਵੱਖਰਾ ਸੀ ਤੇ ਵੱਡੇ ਕੱਦ ਦਾ; ਅਤੇ ਸੱਤ ਛੋਟੇ ਇਕੱਠੇ। ਜੋ ਕਾਨ੍ਹ ਸਿੰਘ ਬੰਗਿਆਂ ਵਾਲੇ ਦਾ 'ਜੰਗ ਨਾਮਾ ਲਾਹੌਰ' ਤੇ ਕੁਝ ਹੋਰ ਫੁਟਕਲ ਕਾਗਜ਼ ਸਮੇਤ ਮੈਂ ਆਪਣੇ ਪਿੰਡ ਲਿਆਕੇ ਇਕ ਪੜਛੱਤੀ ਤੇ ਰੱਖ ਦਿਤੇ ਸਨ ਜਿੱਥੋਂ ਕਿ ੧੯੩੬ ਵਿਚ ਕੁਝ ਲਿਖਤਾਂ ਢੂੰਡਦੇ ਹੋਇਆਂ ਮਿਲ ਗਏ।

ਸੱਤਾਂ ਪੱਤ੍ਰਿਆਂ ਦੇ ਮੰਗਲਾ ਚਰਣ ਦੇ ਪਹਿਲੇ ਛੰਦ ਵਿਚ ਆਏ 'ਤੁਲਸੀ' ਸ਼ਬਦ ਤੋਂ ਜਾਪਦਾ ਹੈ ਕਿ ਸ਼ਾਇਦ ਇਹ ਛੰਦ 'ਸ੍ਰੀ ਰਾਮ ਚਰਿਤ ਮਾਨਸ' ਦੇ ਕਰਤਾ ਕਵੀ ਤੁਲਸੀ ਦਾਸ ਜੀ ਦਾ ਹੋਵੇ । ਦੂਸਰੇ ਛੰਦ ਵਿਚ ਲੇਖਕ ਦਾ ਨਾਮ 'ਕਾਨ੍ਹ ਮ੍ਰਿਗਿੰਦ' ਆਇਆ ਹੈ ਅਤੇ ਇਹ ਵਰਕੇ ਚੂੰਕਿ ਮੈਨੂੰ ਭਾਈ ਕਾਨ੍ਹ ਸਿੰਘ ਦੇ ਜੰਗਨਾਮੇ ਦੇ ਨਾਲ ਹੀ ਮਿਲੇ ਸਨ ਇਸ ਲਈ ਮੇਰਾ ਇਹ ਖਿਆਲ ਸੀ (ਅਤੇ ਹਾਲ ਤਕ ਭੀ ਕੁਝ ਕੁਝ ਹੈ) ਕਿ ਸ਼ਾਇਦ ਇਹ ਭੀ ਉਨ੍ਹਾਂ ਦੇ ਹੀ ਲਿਖੇ ਹੋਏ ਹੋਣ । ਪਰ

ਗਿਆਨੀ ਮਹਾਂ ਸਿੰਘ ਜੀ ਐਡੀਟਰ ਖਾਲਸਾ ਸਮਾਚਾਰ ਅੰਮ੍ਰਿਤਸਰ ਜੀ ਦਾ ਖਿਆਲ ਹੈ ਕਿ ਇਹ ਰਚਨਾਂ ਮਹਾਰਾਜਾ ਕੌੜਾ ਮੱਲ ਦੇ ਬੰਸਜ ਅਤੇ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੇ ਦਾਦਾ ਬਾਬਾ ਕਾਨ੍ਹ ਸਿੰਘ ਜੀ ਦੀ ਹੈ। ਜਿਨ੍ਹਾਂ ਦਾ ਸਮਾ ਸੰਨ ੧੭੮੮ ਈਸਵੀ ਤੋਂ ਲੈਕੇ ਸੰਨ ੧੮੭੮ ਈਸਵੀ ਤਕ ਦਾ ਹੈ । ਆਪ ਅੰਮ੍ਰਿਤਸਰ ਵਿਚ ਹਕੀਮੀ ਕਰਦੇ ਸਨ ਤੇ ਆਪਣੇ ਜ਼ਮਾਨੇ ਦੇ ਇਕ ਉੱਘੇ ਵਿਦਵਾਨ ਤੇ ਕਵੀ ਸਨ। ਇਨ੍ਹਾਂ ਦੀਆਂ ਕਈ ਰਚਨਾਵਾਂ ਤੇ ਜੀਵਨ ਦਾ ਸਵਿਸਥਾਰ ਜ਼ਿਕਰ ਡਾਕਟਰ ਬਲਬੀਰ ਸਿੰਘ ਜੀ ਨੇ ਆਪਣੀ ਪੁਸਤਕ ਸ੍ਰੀ 'ਚਰਣਹਰਿ ਵਿਸਥਾਰ' ਜਿਲਦ ਪਹਿਲੀ ਸੈਂਚੀ ਪਹਿਲੀ ਵਿਚ ਕੀਤਾ ਹੈ।

ਲੇਖਕ ਬਾਬਾ ਕਾਨ੍ਹ ਸਿੰਘ ਚੂੰਕਿ ਮਹਾਰਾਜਾ ਰਣਜੀਤ ਸਿੰਘ (ਸੰਨ ੧੭੮੦ ਈ. ਤੋਂ ਸੰਨ ੧੮੩੯ ਈ.) ਅਤੇ ਬਾਦ ਦੇ ਵਾਕਿਆਤ ਦਾ ਸਮਕਾਲੀ ਸੀ ਇਸ ਲਈ ਉਸ ਦੀ ਇਹ ਲਿਖਤ ਇਤਿਹਾਸਕ ਨੁਕਤਾ-ਨਿਗਾਹ ਤੋਂ ਖਾਸ ਵਿਸ਼ੇਸ਼ਤਾ ਰਖਦੀ ਹੈ । ਆਰੰਭ ਵਿਚ ਦਿਤੇ ਗਏ ਵਾਕਿਆਤ ਦੇ ਕਈ ਸੰਮਤ ਤੇ ਤਿੱਥਾਂ ਦਾ ਪਹਿਲੀ ਵਾਰੀ ਹੀ ਸਾਨੂੰ ਪਤਾ ਲੱਗਾ ਹੈ। ਇਸੇ ਤਰ੍ਹਾਂ ਵਾਕਿਆਤ ਦੇ ਕਈ ਵੇਰਵੇ ਭੀ ਅੱਗੇ ਆਮ ਇਤਿਹਾਸਾਂ ਵਿਚ ਨਹੀਂ ਆਏ । ਕੁਝ ਗੱਲਾਂ ਤਾਂ ਬਿਲਕੁਲ ਹੀ ਨਵੀਆਂ ਹਨ। ਪ੍ਰਤੀਤ ਇਸ ਤਰ੍ਹਾਂ ਹੁੰਦਾ ਹੈ ਕਿ ਬਾਬਾ ਕਾਨ੍ਹ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਦ ਦੇ ਘਟਨਾ-ਪ੍ਰਰਤਿ ਸਮੇਂ ਕੁਝ ਚਿਰ ਲਾਹੌਰ ਹੀ ਰਿਹਾ ਹੈ। ਜੇ ਉਹ ਆਪ ਉਥੇ ਮੌਜੂਦ ਨਹੀਂ ਸੀ ਤਾਂ ਭੀ ਉਸ ਨੇ ਇਥੇ ਦਰਜ ਵਾਕਿਆਤ ਐਸੇ ਆਦਮੀਆਂ ਪਾਸੋਂ ਸੁਣਕੇ ਲਿਖੇ ਹਨ ਜਿਨ੍ਹਾਂ ਨੇ ਇਨ੍ਹਾਂ ਵਿਚੋਂ ਬਹੁਤ ਕੁਝ ਆਪਣੀ ਅੱਖੀਂ ਵੇਖਿਆ ਹੈ। ਲੇਖਕ ਨੇ ਇਨ੍ਹਾਂ ਵਿਚ ਆਪਣੇ ਪਾਸੋਂ ਕੋਈ ਵਾਧੇ ਕੀਤੇ ਨਹੀਂ ਜਾਪਦੇ। ਹਾਂ ਵੇਰਵਿਆਂ ਦਾ ਕੁਝ ਘਟ ਹੋਣਾ ਕੁਦਰਤੀ ਗੱਲ ਹੈ। ਉਂਜ ਤਾਂ ਸ਼ਾਇਦ ਹੀ ਸੋਲਾਂ ਕਲਾਂ ਸੰਪੂਰਣ ਕੋਈ ਲੇਖਕ ਹੋਵੇ ਜੋ ਕਿਸੇ ਵਾਕੇ ਨੂੰ ਜਿਉਂ ਕਾ ਤਿਉਂ ਹਰ ਪਾਸੇ ਤੋਂ ਪੂਰੇ ਪੂਰੇ ਵਿਸਥਾਰ ਵੇਰਵੇ ਸਹਿਤ ਲਿਖ ਸਕਿਆ ਹੋਵੇ। ਹਰ ਲੇਖਕ ਆਪਣੀ ਵਾਰਤਾ ਦੇ ਵਿਤ ਅਨੁਸਾਰ ਹੀ ਵੇਰਵੇ ਦੇ ਸਕਿਆ ਕਰਦਾ ਹੈ ਤੇ ਇਸੇ ਤਰ੍ਹਾਂ ਇਸ ਲਿਖਤ ਵਿਚ ਬਾਬਾ ਕਾਨ੍ਹ ਸਿੰਘ ਨੇ ਭੀ ਆਪਣੀ ਵਾਰਤਾ ਦੇ ਮਿਥੇ ਵਿਤ ਅਨੁਸਾਰ ਹੀ ਥੋੜ੍ਹੇ ਥੋੜ੍ਹੇ ਵੇਰਵੇ ਦਿਤੇ ਹਨ ਜੋ ਕਈ ਥਾਈਂ ਇਤਿਹਾਸਾਂ ਵਿਚ ਘਾਪੇ ਪੂਰਨ ਲਈ ਸਹਾਈ ਹੋ ਸਕਣਗੇ।

ਪਹਿਲੇ ਪੱਤ੍ਰੇ ਵਾਲੇ ਵਾਕਿਆੱਤ, ਬਾਬਾ ਕਾਨ੍ਹ ਸਿੰਘ ਵਾਲਿਆਂ ਤੋਂ

ਭੀ ਪਹਿਲੇ ਹਨ; ਅਰੁ ਜੋ ਸੰਮਤ ਦੋਹਾਂ ਵਿਚ ਰਲਵੇਂ ਹਨ, ਉਹ ਭੀ ਆਪੋ ਵਿਚ ਮਿਲਦੇ ਹਨ। ਬਿਆਨ ਕਰਨ ਦਾ ਢੰਗ ਭਾਵੇਂ ਲਗ ਪੱਗ ਇੱਕੋ ਹੈ, ਪਰ ਬੋਲੀ ਵਿੱਚ ਪ੍ਰਤੱਖ ਫਰਕ ਹੈ। ਇਸ ਲਈ ਦੋਵੇਂ ਲਿਖਤਾਂ ਇੱਕੋ ਸੱਜਨ ਦੀਆਂ ਮੰਨਣ ਵਿੱਚ ਝਿਜਕ ਜ਼ਰੂਰ ਹੈ। ਕੁਝ ਵੀ ਹੋਵੇ; ਇਹ ਦੋਵੇਂ ਘਟਨਾਂ-ਸੰਗ੍ਰਹਿ ਬੜੇ ਅਹਮ ਤੇ ਅਮੋਲਕ ਹਨ।

ਪਹਿਲਾ ਪੱਤ੍ਰਾ ਕਿਸੇ ਪੁਸਤਕ ਦਾ ਛੇਕੜਲਾ ਪੱਤ੍ਰਾ ਪ੍ਰਤੀਤਿ ਹੁੰਦਾ ਹੈ; ਕਿਉਂ ਜੋ ਇਹ ਵਾਰਤਾ ਪੱਤ੍ਰੇ ਦੇ ਮੁੱਢ ਤੋਂ ਸ਼ੁਰੂ ਹੁੰਦੀ ਹੈ ਤੇ ਅਗਲੇ ਬੰਨੇ ਵਿਚਾਲੇ ਜੇਹੇ ਮੁੱਕ ਜਾਂਦੀ ਹੈ। ਇਸ ਨਾਲ ਕੋਈ ਮੰਗਲਾ ਚਰਨ ਯਾ ਮੁਖ-ਬੰਦ ਭੀ ਨਹੀਂ; ਲੇਕਿਨ ਅਸੀਂ ਸਾਰੀਆਂ ਘਟਨਾਵਾਂ ਨੂੰ ਇਕੱਠਿਆਂ ਕਰਨ ਲਈ ਇਹ ਪੱਤ੍ਰ ਬਾਬਾ ਕਾਨ੍ਹ ਸਿੰਘ ਦੀ ਘਟਨਾਵਲੀ ਨਾਲ ਹੀ ਮਿਲਾ ਦਿਤਾ ਹੈ; ਉਨ੍ਹਾਂ ਦੇ ਮੁਢ ਵਿਚ ਦਿਤੇ ਛੰਦ, ਇਸ ਪੱਤ੍ਰੇ ਤੋਂ ਪਹਿਲਾਂ ਰੱਖ ਦਿੱਤ੍ਰੇ ਹਨ।

ਪਟਿਆਲਾ, ੪ ਸਤੰਬਰ ੧੯੫੦. ਗੰਡਾ ਸਿੰਘ

ੴ ਸਤਿਗੁਰ ਪ੍ਰਸਾਦਿ ॥

# ਇਕ ਇਤਿਹਾਸਕ ਘਟਨਾਵਲੀ

### ਸਵੈਯਾ

ਸਤ ਕਰੀ ਪ੍ਰਹਿਲਾਦ-ਗਿਰਾ* ਪ੍ਰਗਟੇ ਨਰਕੇਹਰ† ਖੰਭ ਮਹਾਂ।
ਝਖਰਾਜ‡ ਗਹੇ ਗਜਰਾਜ ਜਹਾਂ, ਤਿਹ ਕਾਜ ¶ਬਿਲੰਬ ਨ ਕੀਨੋ ਤਹਾਂ।
ਸੁਰ ਸਾਖਦ ਰਾਖਦ ਪੰਡ-ਬਧੂ§ ਪਟ ਲੂਟਤ ਕੋਟਨ ਭੂਪ ਜਹਾਂ।
ਤੁਲਸੀ ਭਜ ਸੋਚ-ਬਿਮੋਚਨ{} ਕੋ ਜਨ ਕੋ ਪਨ ਰਾਮ ਨ ਰਾਖਯੋ ਕਹਾਂ ॥੧॥
ਹੈ ਤਜਨੀਜ() ਸਭਾਸਦ[] ਭਾਖਤ ਜੋ ਜਗ ਮੈ ਤਨ ਕੇ ਅਭਿਮਾਨੀ।
ਬੂਡਤ ਹੈਂ ਨਰ ਤਾਹਿ ਕੀ ਸੰਗਤਿ ਆਤਮ ਕੀ ਰਤਿ ਨਾਂਹਿ ਪਛਾਨੀ।
ਪਾਬਰ ਨਾਵ ਤਰੇ ਕਿਮ ਬਾਰਧ ਬੋਧ ਅਫਾਰ ਅਕੱਥ ਕਹਾਨੀ।
ਤਾਂਹੀ ਤੇ ਬੰਧਨ ਸੰਗਮ ਤਾਸ ਕੋ, ਕਾਨ੍ਹ ਮ੍ਰਿਗਿੰਦ+ ਕਹੀ ਧਰ ਕਾਨੀ॥ ੨॥

ਤੂੰ ਸੁਣ ਸੱਜਣ ਮੰਨ ਗੱਲ ਅਸਾਡੀ ਕੰਨ ਧਰ।
ਕਿਝੋਂ ਉਠੇਂ ਕੇਹਾ ਕੰਮ ਮਾਖੇo ਕਿਤ ਡੁਖਾਂਵਦੋ।
ਮਾਖੇ ਆਖੇ ਕਿੱਤ ਉੱਠਣ ਮੈਂਡੀ ਕਾਰ ਹੈ।
ਜਾਂ ਉੱਠਣ ਵੰਵੇ ਮੈਥੋਂ ਮਿਟ ਤਾਂ ਜੀਵਣ ਮੈਂਡਾ ਨਾ ਥੀਏ।
ਜਾਂ ਉੱਠਣ ਤੈਂਡੀ ਕਾਰ ਤਾਂ ਗੱਲ ਅਸਾਡੀ ਹੋਰ ਸੁਣ।
ਜਾਂ ਉਠੇਂ ਤਾਂ ਯਾਰ ਪੁਕਾਰ, ਹੋਰੁਤ ਸਭ ਵਿਸਾਰ ਦੇ।
ਚੌਦਾਂ ਲੋਕ ਭਵਾਂ ਆਵਾਂ ਵੰਞਾਂ ਪਲਕ ਵਿੱਚ।
ਜਾਂ ਪਿਰੀਆ ਡਉ ਜੁਲਾਂ ਤਾਂ ਜੀਵਣ ਮੈਂਡਾ ਨਾ ਥੀਏ।
ਦਾਰੂ ਤੈਂਡੀ ਮੋਤ ਦਾ ਕੀਤਮ ਅੱਜੁ ਸਹੀ।
ਜਿਉਂ ਕਿਉਂ ਪਿਰੀ ਮਿਲਾਵਣਾ ਹੋਰੁਤ ਸਭ ਰਹੀ ॥ ੧ ॥

---

*ਬਾਣੀ, ਬਚਨ। †ਨਰ ਸਿੰਘ ਅਵਤਾਰ। ‡ਤੇਂਦੂਆ।
¶ਢਿੱਲ, ਦੇਰ। §ਪਾਂਡਵਾਂ ਦੀ ਵਹੁਟੀ-ਦ੍ਰੋਪਦੀ ਦੇ।
{}ਫਿਕਰ ਦੂਰ ਕਰਨ ਵਾਲਾ-ਪਰਮਾਤਮਾ। ()ਤਿਆਗਣ ਜੋਗ।
[]ਮੈਂਬਰ, ਮੁਸਾਹਿਬ। +ਸਿੰਘ। oਮਾਖਤਾ, ਗਿਲੋਂ, ਵਿਛੋੜੇ ਦੀ ਸ਼ਿਕਾਯਤ।

# ਵੱਖਰੇ ਪਤ੍ਰੇ ਦਾ ਉਤਾਰ

ਸੰਮਤ ੧੮੧੪–
ਕਰਤਾਰਪੁਰਾ ਸੋਢੀਆਂ ਦਾ ਕਤਲ ਅਹਮਦ ਸ਼ਾਹ ਨੇ
ਸੰਮਤ ੧੮੧੫–
ਸ੍ਰੀ ਦਰਬਾਰ ਸਾਹਿਬ ਜੀ ਬਿਅਦਬੀ
੧੮੧੬–
ਜੰਡਯਾਲਾ ਕਤਲ ਕੀਤਾ
੧੮੧੮–
ਸ੍ਰੀ ਦਰਬਾਰ ਸਾਹਿਬ ਜੀ ਕੀ ਤਯਾਰੀ
੧੮੨੦–
ਕਟੜਾ ਆਲੂਵਾਲੀਏ ਬਣ੍ਾਯਾ ਜਸਾ ਸਿੰਘ ਨੇ
੧੮੨੨–
ਖਾਲਸਾ ਜੀ ਨੇ ਲਹੌਰ ਲਯਾ,
ਦੋ ਤੋਪਾਂ ਮੀਰ ਮੰਨੂ ਲੇ ਤੁਰਯਾ ਇਕ ਦਰਆਉ ਬੁਰਦ
ਹੋਈ ਇਕ ਪੀਰੇ ਚਠੇ ਪਾਸ ਅਮਾਨ ਰਖੀ
ਭਾਈ ਦੇਸਰਾਜ ਪਿੰਡ ਸੁਰਸਿੰਘ ਕੇ ਦਾ ਬਿਧੀ ਚੰਦ ਦੀ
ਕੁਲ ਵਿਚੋਂ ਢਿਲੋਂ ਜਾਤ ਜਿਮੀਦਾਰ ਸਿੰਘ ਸਾਹਿਬ ਪਾਤਸ਼ਾਹ
ਜਸਾ ਸਿੰਘ ਦੀਵਾਨ ਲਾਲਾ ਧਨਪਤ ਜੁਦਾ ਬੈਠਾ ਪਾਪੌਰ
ਸੰਮਤ ੧੮੨੨ ਕਟੜਾ ਨਵਾਬ ਬਣਵਾਯਾ ਆਪਣਾ
ਨੌ ਲਖ ਰੁਪੈਯਾ ਖਰਚ ਆਯਾ ਭਾਈ ਦੇਸ ਰਾਜ ਹਥੀ
ਚਾਰ ਲਖ ਤੇਰਾਂ ਹਜਾਰ ਬਾਦਸਾਹ ਜਸਾ ਸਿੰਘ ਜੀ ਦਿਤਾ
ਚਾਰ ਲਖ ਸਤਾਸੀ ਹਜਾਰ ਹੋਰਨਾਂ ਸਿਰਦਾਰਾਂ ਭੰਗੀ
ਕਨੋਯੇ ਦ੍ਾਬੀਏ ਵਜੀਰਾਬਾਦੀਏ। ਲਹਿਣਾ ਸਿੰਘ
ਗੁਜਰ ਸਿੰਘ ਸੋਭਾ ਸਿੰਘ ਲਹੌਰੀਏ ਪੁਰੀ ਸਭੇ ਸਿਰਦਾਰ
ਜਸਾ ਸਿੰਘ ਦੀ ਤਾਬਯਾਦਾਰੀ ਸਲਾਹ ਨਾਲ।
੯੦੦੦੦੦) ਨੌ ਲਖ ਰੁਪੈਯਾ ਖਰਚ ਆਯਾ ਕਟੜਾ
ਆਲੂਵਾਲੀਆ ਦਾ ਏਕ ਬਾਹੀ ਸੰਤੋਖਸਰ ਦੀ ਦਰਵਜਾ ਭੀ
੧੮੨੩–
ਕਿਲਾ ਝੰਡਾ ਸਿੰਘ ਭੰਗੀ ਬਣਾਯਾ
੧੮੨੯–
ਝੰਡਾ ਸਿੰਘ ਭੰਗੀ ਸੁਰਗਬਾਸੀ ਹੂਆ

੧੮੩੧–
ਕਿਲਾ ਆਲੂਵਾਲੀਏ ਨੇ ਬਣਾਯਾ
੧੮੩੭–
ਰਾਮਗੜ੍ਹੀਏ ਸਿਰਦਾਰ ਦੇਸ ਥੀ ਨਿਕਾਲੇ
੧੮੩੯–
ਅਮਰ ਸਿੰਘ ਪਟਿਆਲੀਆ ਮੂਆ
੧੮੪੧–
ਹਕੀਕਤ ਸਿੰਘ ਸਿਰਦਾਰ ਮੂਆ ਮਘੂ ਮਹਾ ਸਿੰਘ ਜੰਮੂ ਲਇਆ
ਫੂਕਿਆ ਸਕਰਗੜ ਚੌਦੇ ੨੭ ਹਾੜ ਮਾਵਸ ਸੋਮਵਾਰੀ
ਸੰ ੧੮੪੨–
ਰਾਮਗੜੀਏ ਆਏ ਮਹਾਂ ਸ੍ਰਿੰਘ ਸਾਹਸੀ ਮੰਗਾਏ।
੧੮੪੩–
ਗੁਰਬਖਸ ਸਿੰਘ ਮਾਰਯਾ ਜੰਗ ਮੈ ਜਾਹਦਪੁਰਾ ਪਿੰਡ
੧੮੪੪–
ਮਹਾ ਸਿੰਘ ਨੇ ਕੈਦ ਕੀਤੇ ਬਾਘ ਸਿੰਘ ਸਾਹਬ ਸਿੰਘ ਢਿਲੋਂ
੧੮੪੫–
ਮਹਾਂ ਸਿੰਘ ਬਾਦਫਿਰੰਗ ਸੇ ਇੰਦ੍ਰੀ ਗਲੀ ਮੂਆ ਜੇਠ ਮੈ ਕੁਝਰਾਵਾਲੇ
੧੮੪੬–
ਮਾਈ ਰਾਮੋਂ ਮੂਈ ਕਤੇ ਨੌਮੀਂ
੧੮੫੦–
ਜੈਮਲ ਸਿੰਘ ਬਧਾ ਭਾਈ ਫਤੇ ਸਿੰਘ ਚਿਤੌੜਗੜ ਮੈ
ਛੁਟਾ ਪੋਹ ੨੫ ਸ੍ਰੀ ਅੰਮ੍ਰਿਤਸਰ ਮੈ
੧੮੫੨ ਪੋਹ–
*ਜਮਾ ਸਾਹ ਲਹੌਰ ਆਯਾ
੧੮੫੪–
ਵਿਸਾਖ ਮੈ ਸਹੰਚੀ ਮਾਰਜਾ ਗੁਜਰਾਤ ਪਾਸ ਖਾਲਸਾ ਜੀ ਨੇ
੧੮੫੬–
ਫਤੇ ਸਿੰਘ ਮਾਰਯਾ ਜੰਗ ਮੈ ਸਊਰ ਪਿੰਡ ਮਾਘ ੨੫
੧੮੫੭–
ਗੁਲਾਬ ਸਿੰਘ ਭੰਗੀ ਮੂਆ ਕੈਫ ਸੇ ਕਠਾਣੀ ਪਿੰਡ ਹੋਲੀ

*ਜ਼ਮਾਨ ਸ਼ਾਹ ਦੁੱਰਾਨੀ।

੧੮੫੮–

ਭਾਗ ਸਿੰਘ ਬੱਘਾ ਮੂਆ ਸੁਜਾਨਪੁਰ ਮੈ

੧੮੬੫–

ਕਸੂਰ ਰਣਜੀਤ ਸਿੰਘ ਜੀਤੀ

ਸੰਮਤ ੧੮੯੮–

ਫਿਰੰਗੀ ਕਤਲ ਹੁਏ ਕਾਬਲ ਵਿਚ

ਅਕਬਰ ਖ਼ਾਂ ਕੀਤੇ ਬੇਟਾ ਦੋਸਤ ਮੁਹਮਦ ਦਾ।

## ਦੂਜੇ ਸੱਤ ਪਤ੍ਰੇ

੧੮੫੧ ਹਾੜ ੨੭ ਮਾਵਸ ਸੋਮ–

ਜੈਮਲ ਸਿੰਘ ਕੈਦ ਕੀਆ ਫਤੇ ਸਿੰਘ ਨੇ ਚਿਤੌੜਗੜ੍ਹ ਮੈ ਜੈਮਲ ਸਿੰਘ ਭ੍ਰਾਤਾ ਸਾਥ।

੧੮੫੬ ਹਾੜ ੧੫ ਵੀਰ–

ਲਹੌਰ ਮੱਲਯਾ ਰਣਜੀਤ ਸਿੰਘ ਨੇ।

੧੮੫੬, ਮਾਘ ੨੫–

ਸਹੂਰ ਪਿੰਡ ਲੜ ਕੇ ਮੂਆ ਫਤੇ ਸਿੰਘ ਕਨ੍ਹੈਯਾ।

੧੮੫੭ ਹੋਲੀ ਪੂਰਨਮਾ–

ਗੁਲਾਬ ਸਿੰਘ ਭੰਗੀ ਮੂਆ ਕਠਾਣੀ ਮੈ।

੧੮੬੦ ਫੱਗਣ–

ਹੋਲੀ ਸ੍ਰੀ ਅੰਮ੍ਰਿਤਸਰ ਜੀ ਰਣਜੀਤ ਸਿੰਘ ਨੇ।

੧੮੬੨, ਮਘਰ ੨੨, ਮੰਗਲ–

ਮਰਹਟਾ ਜਸਵੰਤ ਰਾਓ ਸੁਧਾਸਰ ਆਯਾ, ਪਾਛੇ ਪਾਛੇ ਫਿਰੰਗੀ ਆਯਾ।

੧੮੬੩, ਭਾਦਰੋ ੧੭–

ਚੰਦ ਕੌਰ ਦਾ ਟਿੱਕਾ ਤੋਰਯਾ ਜੈਮਲ ਸਿੰਘ ਨੇ।

੧੮੬੪, ਮਾਘ–

ਪਠਾਣਕੋਟ ਮੱਲਯਾ ਰਣਜੀਤ ਸਿੰਘ ਨੇ।

੧੮੬੫, ਭਾਦੋਂ ੭–

ਕਾਂਗੜਾ ਮੱਲਯਾ ਰਣਜੀਤ ਸਿੰਘ ਨੇ, ਤਿਸ ਤੇ ਪਹਿਲੇ ਗੋਰਖੀਏ ਅਮਰ ਸਿੰਘ ਥਾਪੇ ਮੋਰਚੇ ਲਗਾਏ।

੧੮੬੮ ਮਾਘ ੨੧–

ਚੰਦ ਕੌਰ ਕਾ ਵਿਵਾਹ ਖੜਕ ਸਿੰਘ ਸਾਹਸੀ ਸਾਥ।

੧੮੬੯, ਸਾਵਣ ੩੦–

ਸਿਰਦਾਰ ਜੈਮਲ ਸਿੰਘ ਮੂਆ, ਕਲਾਨੌਰ ਸੇ ਤੁਰਯਾ, ਮਾਂਦਾ ਹੂਆ ਦੇਗ਼ ਗਵਾਰ ਪਾਸ, ਫ਼ਤੇਗੜ ਸਿਸਕਾਰਿਆ।

੧੮੭੨, ਭਾਦੋਂ–

ਜੋਧ ਸਿੰਘ ਸਰਦਾਰ ਰਾਮਗੜੀਆ ਮੂਆ ਸੁਧਾਸਰੇ।

੧੮੭੪, ਜੇਠ ੧੯ ਤਿਥ ੧੧–

ਮੁਲਤਾਨ ਜਯਤ; ਮੁਜ਼ਫਰ ਖਾਂ ਮੂਆ।

੧੮੭੬ ਹਾੜ–

ਕਸ਼ਮੀਰ ਜਯਤ।

੧੮੭੮ ਪੋਹ ੨–

ਮਣਕੇਰਾ ਜਯਤ, ਖ਼ੁਦ ਪਾਤਸ਼ਾਹ ਰਣਜੀਤ ਸਿੰਘ।

੧੮੮੪, ਭਾਦੋ–

ਬਵਾ ਪੜਾ ਬੁਧ ਸਿੰਘ ਸੰਧਾਵਾਲੀਆ ਮੂਆ ਰਾਜਾਸਾਹਸੀ ਮੈਂ। ਆਠ ਦਿਨ ਪੀਛੇ ਹਰਦਾਸ ਸਿੰਘ ਨ੍ਰਿਪ ਬਾਣੀਆਂ ਵਾ ਕੇ ਬਯੋਗ ਮੂਆ। ਵਾਂ ਕਾ ਧ੍ਰਮ ਭ੍ਰਾਤਾ ਥਾ।

੧੮੮੬, ਅਸੂ–

ਗੁਜਰ ਸਿੰਘ ਕਾ ਵੀਵਾਹ ਮਜੀਠੇ।

੧੮੮੯, ਚੇਤ੍ਰ ਨੌਰਾਤ੍ਰੇ ਅਸ਼ਟਮੀ–

ਨ੍ਰਿਪ ਦੇਸਾ ਸਿੰਘ ਗਿੱਲ ਸੁਰਗਵਾਸ ਸੁਧਾਸਰ ਮੈਂ।

੧੮੯੨, ਅੱਸੂ ੨੧–

ਰਤਨ ਕੌਰ ਮੂਈ ਸੁਧਾਸਰੇ ਬੇਟੀ ਚੰਦ ਕੌਰ ਪਾਸ; ਰਾਨੀ ਫਤੇਗੜ੍ਹੀਏ ਜੈਮਲ ਸਿੰਘ ਕਨ੍ਹੈਯੇ ਕੀ, ਤਿਥ ੧੪।

੧੮੯੫, ਵਿਸਾਖ ੨੨ ਮੰਗਲਵਾਰ–

ਗੁਜਰ ਸਿੰਘ ਗਿੱਲ ਮ੍ਰਿਤ ਹੂਆ ਸੁਧਾਸਰੇ; ਮਸਤ ਥਾ। ਦੇਹੁਰੀ ਪਰ ਚੌਬਾਰਾ ਤਾਕੀ ਮੈਂ ਤੇ ਗਿਰੇ, ਡੇਢ ਪਹਰ ਰਾਤ ਰਹਤੀ, ਤਿਥ ੮।

੧੮੯੬, ਹਾੜ ੧੫, ਵੀਰਵਾਰ, ਹਾੜ ਵਦੀ ਏਕਮ ਚਾਰ ਘੜੀ ਦਿਨ ਰਹਿੰਦੇ ਲਹੌਰ ਮੈਂ ਪਾਤਸ਼ਾਹ ਸ੍ਰੀ ਰਣਜੀਤ ਸਿੰਘ ਸੁਰਗਬਾਸੀ ਹੂਆ, ਹਜ਼ੂਰੀ ਬਾਗ਼ ਸਿਸਕਾਰਿਆ। ਚਾਰ ਰਾਨੀਆਂ ਸਾਤ ਗੋਲੀਆਂ ਸਤੀ ਹੋਈਆਂ।

ਪੋਹ ਮੈਂ ਮੁਲਾਕਾਤ ਫਿਰੰਗੀ ਮੇਘਲਾਟ* ਸੇ ਕਰੀ ਥੀ, ਫਰੋਜਪੁਰ ਮੈਂ ਨਦੀ ਕਿਨਾਰੇ; ਪੁਨਿ ਸੁਧਾਸਰ ਮੈਂ ਲਯਾਏ। ਪੁਨਿ ਲਾਹੌਰ ਮੈਂ

*Sir William H. Macnaghten.

ਲਿਆਏ; ਪੁਨ ਫ਼ਿਰੰਗੀਓਂ ਕੀ ਬਾਰਨੀ ਨੋਸ਼ ਕਰੀ, ਜ਼ੁਬਾਨ ਪਰ ਗਈ, ਬੋਲਨ ਤੇ ਰਹਤ ਭਏ ਮਾਘ ਮੇਂ । ਛੇਵੇਂ ਮਾਸ ਹਾੜ ਮੇਂ ਸੁਰਗਵਾਸੀ ਭਏ ।

ਨੌਨਿਹਾਲ ਸਿੰਘ ਪੋਤਰਾ ਪਿਸ਼ੌਰ ਥਾ । ਰਾਜੇ ਧਯਾਨ ਸਿੰਘ ਜਮਵਾਲ ਨੇ ਪਾਤਸ਼ਾਹੀ ਬੇਟੇ ਖੜਕ ਸਿੰਘ ਕੋ ਦੀਨੀ ।

੧੮੯੬, ਅਸੂ ਨੌਰਾਤਰੇ–

ਧਿਯਾਨ ਸਿੰਘ ਨੇ ਖੜਗ ਸਿੰਘ ਕੇ ਮੁਸਾਹਿਬ ਚੇਤ ਸਿੰਘ ਵਾਜਵਾ ਕੋ ਮਾਰ ਦੀਨਾ ਜੋ ਡਰ ਕੇ ਲੁਕਿਆ ਥਾ ਸਰਦਖਾਨੇ ਮੇਂ । ਪਾਤਸ਼ਾਹੀ ਤਖਤ ਹੁਕਮ ਨੌਨਿਹਾਲ ਸਿੰਘ ਪੋਤਰੇ ਕੋ ਭਯੋ ।

ਸੰਮਤ ੧੮੯੭, ਕਤੇ ੨੨,

ਖੜਗ ਸਿੰਘ ਸ਼ਾਹਜ਼ਾਦਾ ਮ੍ਰਿਤ ਭਯੋ ਲਹੌਰ ਮੇਂ । ਏਕ ਰਾਨੀ ਈਸਰ ਕੌਰ ਦੋ ਦਾਸੀ ਸਤੀ ਭਈ । ਤਾ ਕੇ ਦਾਹ ਕੇ ਹਜ਼ੂਰੀ ਬਾਗ਼ ਮੇਂ ਨ੍ਹਾਵਨ ਵਾਸਤੇ ਚਲੇ । ਤਹਾਂ ਡੇਵਢੀ ਮੁਕਤਿਓਂ ਕੀ ਤਾ ਕੇ ਪੌਰ ਤੇ ਇਟਾਂ ਗਿਰੀ, ਨੌਨਿਹਾਲ ਸਿੰਘ ਕੇ ਅਰੁ ਊਧਮ ਸਿੰਘ ਰਾਜਪੂਤ ਕੇ ਸੀਸ ਪੈ ਲਾਗੀਆਂ । ਚੁਕ ਕੇ ਰਾਜਾ ਧਿਆਨ ਸਿੰਘ ਲੈ ਗਯੇ ਮੰਦਰ ਮੈਂ ਮਰ ਗਯੇ । ਰਾਜਾ ਨੇ ਜ਼ਾਹਰ ਨਾ ਕਰਨੇ ਦਿਯੋ । ਸ਼ੇਰ ਸਿੰਘ ਕੋ ਮੁਕੇਰੀਆਂ ਨਦੀਉ ਤੇ ਆਠ ਪੈਹਰ ਮੇਂ ਬੁਲਾਯੋ । ਤਬ ਚੰਦਕੌਰ ਕੋ ਅਰ ਜਗਤ ਕੋ ਮਿਰਤ ਭਯੋ ਦਿਖਾਯੋ । ਯਾ ਤੇ ਚਾਤਰੋਂ ਨੇ ਜਾਨਯੋ ਇਸੀ ਨੇ ਹਤ ਕੀਓ ਹੋਇਗੋ। ਦੋ ਰਾਣੀ ਕਟੋਚਣਿ ਪਧੋੜਣਿ, ਚਾਰ ਗੋਲੀ ਸਤੀ ਭਈ।

ਰਾਜੇ ਕਹਯੋ ਸ਼ੇਰ ਸਿੰਘ ਕੋ ਪਾਤਸ਼ਾਹੀ ਦੀਜੀਏ । ਰਾਨੀ ਚੰਦਕੌਰ ਨਾ ਮਾਨੀ । ਆਪ ਹੀ ਰਾਜ ਕਰਨੇ ਲਾਗੀ । ਕੇਤੇ ਰਾਜੇ ਮੁਸਾਹਬ ਮਰਜੀ ਮੇਂ ਭਏ । ਰਾਜਾ ਧਿਆਨ ਸਿੰਘ ਵਜ਼ੀਰ ਔਰ ਭੀ ਕੇਤੇ ਰਾਜਾ ਪ੍ਰਸੰਨ ਨਾ ਭਏ । ਤਬ ਸ਼ੇਰ ਸਿੰਘ ਡਰ ਕੇ ਚਲਯੋ ਗਿਓ । ਪਾਛੇ ਰਾਜਾ (ਧਿਆਨ ਸਿੰਘ) ਨੇ ਫੌਜ ਕੋ ਤਲਬ ਬਾਂਟੀ । ਆਪਨੇ ਹੁਕਮ ਮੇਂ ਫੌਜ ਕੀਨੀ ।

ਮਾਘ ਕੇ ਸਤਵੇਂ ਸ਼ੇਰ ਸਿੰਘ ਕੋ ਮਿਲ ਕੇ ਮੁਕੇਰੀਆਂ ਮੇਂ, ਜੰਮੂ ਕੋ ਗਯੋ । ਨਾਵੇਂ ਮਾਘ ਕੋ ਸ਼ੇਰ ਸਿੰਘ ਫੇਰ ਲਹੌਰ ਆਯੋ । ਬੁਧੂ ਕੇ ਆਵੇ ਉਤਰਯੋ । ਤਬ ਕੇਤੀ ਕੁ ਪੜਤਲਾਂ ਆਨ ਮਿਲੀਂ । ਮੋਰਚੇ ਲਾਏ । ਚੌਦਾਂ ਪੈਹਰ ਮੈਂ ਲਹੌਰ ਕੇ ਕਿਲੇ ਆਕੀ ਰਹਯੋ । ਰਾਜਾ ਗੁਲਾਬ ਸਿੰਘ ਜਾਂ ਕਾ ਬੇਟਾ ਊਧਮ ਸਿੰਘ ਮਰਾ ਥਾ, ਹੀਰਾ ਸਿੰਘ ਭੀ ਰਾਜਪੂਤ, ਇਹ ਲੜੇ । ਫਿਰ ਕਿਲੋ ਛੁਟਯੋ । ਚੰਦ ਕੌਰ ਕੈਦ ਕੀਨੀ । ਗੁਲਾਬ ਸਿੰਘ ਜੰਮੂ ਕੋ ਜਾਤੇ ਰਹਯੋ ।

ਸੰਮਤ ੧੮੯੭, ਮਾਘ ਸੁਦੀ ੫–

ਰਾਜਾ ਧਿਆਨ ਸਿੰਘ ਆਇ ਕੈ ਮਾਘ ਬਸੰਤ ਪੰਚਮੀ ਕੋ ਟੀਕੇ ਕੀਓ ਸ਼ੇਰ ਸਿੰਘ ਕੋ ਸਰੀਕ ਲੋਕ ਸ਼ੇਰ ਸਿੰਘ ਕੋ ਰਜਕ ਕਾ ਬੇਟਾ ਕਹਤੇ ਥੇ। ਰਾਨੀ ਸਦਾ ਕੌਰ ਦੀ ਬੇਟੀ ਮਤਾਬ ਕੌਰ. ਪਾਤਸ਼ਾਹ ਰਣਜੀਤ ਸਿੰਘ ਕੀ ਰਾਨੀ ਤਿਸ ਬੇਟੇ ਪਾਲਿਯੋ ਥੇ। ਇਸ ਕਰਕੇ ਸਰੀਕ ਸੰਧਾਵਾਲੀਏ ਅਤਰ ਸਿੰਘ ਅਜੀਤ ਸਿੰਘ ਫ਼ਿਰੰਗੀਉਂ ਪਾਸ ਕਲਕਤੇ ਆਯੋ ਮਦਿਤ ਹੇਤ। ਉਨਕੇ ਲਿਖੇ ਪਰ ਸੁਲਾ ਕਰਨੇ ਕੀ ਮਿਲਨੇ ਕੀ ਤਯਾਰੀ ਕਰੀ ਲਯਾਵਨੇ ਕੀ।

ਸੰਮਤ ੧੮੯੮ ਵਿਸਾਖ ੨੨–

ਏਕ ਆਧੀ ਘਰੀ ਰਾਤ ਗਈ ਚੌਕੀ ਵਾਲੇ ਲੋਕ ਸ਼ਬਦ ਦਰਸ਼ਨੀ ਦਰਵਾਜੇ ਪਾਸ ਪੜ੍ਹਤੇ ਥੇ। ਅਨ੍ਹੇਰੀ ਮੇਘ ਜ਼ੋਰ ਮੇ ਵਰਖੇ ਹੈ;ਝੰਡਾ ਸਾਹਿਬ ਜੀ ਗਿਰੇ। ਏਕ ਰਹਯੋ।

ਸੰਮਤ ੧੮੯੮ ਜੇਠ ੩੧–

ਸ਼ੇਰ ਸਿੰਘ ਨੇ ਰਾਜਾ ਧਿਆਨ ਸਿੰਘ ਨੇ ਸਲਾਹ ਕਰਿ ਕੈ ਚੰਦਕੌਰ ਕੀ ਗੋਲੀਆਂ ਪਾਸੋਂ ਚੰਦਕੌਰ ਕੀ ਮੁਸ਼ਕੇਂ ਬਾਂਧੀ ਪਰਾਂਦੇ ਸਾਥ ਪੱਥਰਾਂ ਸਾਥ ਮਾਰ ਦੀਨੀ। ਆਪ ਵਜ਼ੀਰਾਬਾਦ ਦੋਨੋ ਥੇ ਡੇਰੇ ਸਮੇਤ। ਅਨਾਰ ਕਲੀ ਸਿਸਕਾਰੀ ਥੀ ਜਹਾਂ ਨਕੈਣਿ ਕੀ ਸਮਾਧ ਥੀ। ਕੇਤਕ ਮਹੀਨੇ ਪਾਛੇ ਸੰਧਾਂਵਾਲੀਏ ਮੰਗਾਏ। ਬਾਵੇ ਬਿਕ੍ਰਮਾ ਸਿੰਘ ਬੇਦੀ ਊਨੇ ਵਾਲੇ ਹਥੀਂ ਸੌਂਹ ਕਰੀ ਦੋਨੋ ਨੇ। ਤਬ ਲਹਿਣਾ ਸਿੰਘ ਕੇ ਕੇਹਰ ਸਿੰਘ ਕੋ ਕੈਦ ਤੇ ਨਿਕਾਰਯੋ, ਬੇੜੀ ਕਟੀ। ਅਜੀਤ ਸਿੰਘ ਦਾ ਸਭ ਰਾਜ ਮੁਲਖ ਫੇਰ ਦੀਯੋ ਜੇਤਾ ਉਨਕਾ ਥਾ। ਏਕ ਅਤਰ ਸਿੰਘ ਨ ਆਯੋ। ਫਿਰ ਮਾਘ ਮਹੀਨੇ ਸ਼ੇਰ ਸਿੰਘ ਪਹਾੜੋਂ ਕਾ ਸੈਲ ਕਰਨੇ ਲਾਗਯੋ। ਰਾਜੇ ਸਾਥ ਦੁਬਧਾ ਪੜੀ। ਸੰਧਾਵਾਲੀਏ ਅਜੀਤ ਸਿੰਘ ਲਹਿਣਾ ਸਿੰਘ ਸਾਥ ਮਰਜੀ ਭਈ।

੧੯੦੦ ਜੇਠ ਮੈਂ–

ਬੁਰਜ ਨ੍ਰਿਪਤ ਸ੍ਰੀ ਦੇਸਾ ਸਿੰਘ ਜੀ ਕੋ ਜਲਯੋ।

ਸੰਮਤ ੧੯੦੦ ਸਾਵਣ ਮੈਂ–

ਸਰਬਤ ਫੌਜ ਕੀ ਮੌਜੂਦਾਤ ਲੀਨੀ, ਚੌਦਾਂ ਸੈ ਅਸਵਾਰ ਕੀ। ਕੇਤੇ ਸੈ ਪਿਆਦੇ ਸ਼ੱਕੀ ਕੀਨੇਂ, ਤਲਬ ਨਾ ਦੀਨੀ। ਫੌਜ ਭੀ ਦੁਖੀ ਭਈ। ਤਬ ਰਾਜਾ ਧਿਆਨ ਸਿੰਘ ਨੇ ਅਜੀਤ ਸਿੰਘ ਕੋ ਕਹਾ ਗੋਸ਼ੇ ਮੈਂ। ਤੁਮ ਪਾਤਸ਼ਾਹੀ ਕੇ ਮਾਲਕ ਹੋ। ਏਹ ਰਜਕ-ਸੁਤ ਕਯਾ ਜਾਨੈ। ਯਾ ਕੋ ਗੱਲ ਕਰੋ। ਕਾਗਦ ਪੈ ਲਿਖ ਦੀਨੋ। ਉਹੀ ਲਿਖਯੋ ਰਾਜਾ ਕੇ ਸ਼ੇਰ

ਸਿੰਘ ਕੋ ਦਿਖਾਯੋ। ਤਬ ਸ਼ੇਰ ਸਿੰਘ ਨੇ ਅਜੀਤ ਸਿੰਘ ਕੋ ਕਹਾ, ਹਮ ਤੁਮ ਤੇ ਭੁਰਾਤਾ ਹੈ। ਇਹ ਪਹਾੜੀਆ ਕੌਨ ਹੈ ਯਾ ਕੋ ਗੁੱਲ ਕਰੋ। ਖਾਸ ਖੈਰਖਾਹੀ ਨੌਕਰੋਂ ਨੇ ਦੋਨੋ ਕੋ ਜਨਾਯੋ ਤੁਮਾਰੇ ਮਾਰਨੇ ਕੋ ਸੰਧਯਾਂਵਾਲੀਏ ਹੈ। ਵਹੁ ਨ ਮਾਨਤੇ ਭਏ (ਅੱਸੂ ੧ ਸ਼ਾਹ ਬਿਲਾਵਲ ਸਾਤ ਘੜੀ ਦਿਨ ਚੜ੍ਹੇ ਸ਼ੇਰ ਸਿੰਘ ਕੋ ਕਰਾਬੀਨ ਮਾਰੀ ਤਲੇ ਖੜੇ ਹੋ ਕੇ ਅਜੀਤ ਸਿੰਘ ਨੇ। ਉਪਰ ਤੇ ਤਲਵਾਰ ਮਾਰ ਸੀਸ ਕਾਟਯੋ। ਏਕ ਦੋ ਵਾਰ ਕਰ ਕੇ ਬੁਧ ਸਿੰਘ ਮਹਿਰਾ ਕਾਟਯੋਂ ਗਯੋ। ਏਕ ਚੋੜਾ ਸਿੰਘ ਏਕ ਦੋ ਵਾਰ ਕਰਕੇ ਮਾਰਯੋ ਗਯੋ। ਏਕ ਬੇਟਾ ਥਾ ਨਿਕਾ ਚਾਰ ਬਰਸ ਕਾ ਸੋ ਭੀ ਉਂਹਾਂ ਮਾਰਯੋ। ਫੇਰ ਤੇਜਾ ਸਿੰਘ ਕੇ ਬਾਗ ਮੇਂ ਪਰਤਾਪ ਸਿੰਘ ਸ਼ਾਹਜ਼ਾਦਾ ਤੁਲਾ ਚੜਨੇ ਲਾਗਾ ਥਾ ਉਹਾਂ ਲਹਿਣਾ ਸਿੰਘ ਜਾਕੇ ਉਸਕਾ ਸੀਸ ਕਾਟਾ । ਏਕ ਬਾਹਮਨ ਗੁਰਦਿਤ ਸਿੰਘ ਮਾਰਯੋ। ਗਯਾਨੀਯੋਂ ਕਾ ਮਾਤਬਰ ਥਾ। ਦੋ ਪੰਡਿਤ ਭੀ ਮੂਏ। ਦੋਨੋ ਕੇ ਸੀਸ ਲੈ ਕੇ ਅਪਨੀ ਫੌਜ ਸਮੇਤ ਕਿਲ੍ਹੇ ਕੋ ਆਏ । ਅੱਗੇ ਰਾਜਾ ਧਿਆਨ ਸਿੰਘ ਕੋ ਮਿਲੇ ਹਜੂਰੀ ਬਾਗ ਪਾਸ। ਰਾਜਾ ਜੀ ਕਿਲ੍ਹੇ ਮੇਂ ਚਲੋ ਪਾਤਸ਼ਾਹੀ ਕਾ ਬੰਦੁਬਸਤ ਕਰੋ, ਤੁਮਾਰਾ ਸ਼ਤ੍ਰ ਪੁਤ੍ਰੋਂ ਸਮੇਤ ਮਾਰਾ ਹੈ। ਕਿਲ੍ਹੇ ਮੇਂ ਆਕੇ ਜਹਾਂ ਚੰਦ ਕੌਰ ਮਾਰੀ ਥੀ ਤਿਸਕੇ ਤਲੇ ਖੜੇ ਹੋਕੇ ਰਾਜੇ ਧਿਆਨ ਸਿੰਘ ਕੋ ਕਰਾਬੀਨ ਮਾਰੀ, ਫੇਰ ਤਲਵਾਰ ਸੋਂ ਸੀਸ ਕਾਟਾ।

ਦਲੀਪ ਸਿੰਘ ਕੋ ਰਾਜ ਸੰਘਾਸਨ ਦੀਆ। ਡੌਂਡੀ ਫੇਰੀ । ਦੀਪ ਮਾਲਾ ਕਰੀ। ਫੇਰ ਰਾਜੇ ਹੀਰਾ ਸਿੰਘ ਕੋ ਫੌਜ ਨੇ ਕਿਲ੍ਹੇ ਮੇਂ ਜਾਨੇ ਨਾ ਦੀਆ। ਸੰਧਾਲੀਏ ਬੁਲਾਏ ਰਹੇ। ਹੀਰਾ ਸਿੰਘ ਕੋ ਪਾਛੇ ਖਬਰ ਭਈ। ਜੋ ਤੁਮਾਰੇ ਪਿਤਾ ਧਿਆਨ ਸਿੰਘ ਕੋ ਭੀ ਮਾਰ ਡਾਰਾ ਹੈ। ਬੁਧੂ ਕੇ ਆਵੇ ਜਾ ਉਤਰਯਾ, ਫੌਜੋਂ ਕੋ ਕਹਾ ਮੈਂ ਤੁਮਾਰਾ ਗੁਲਾਮ ਨੌਕਰ ਹਾਂ । ਜੇ ਕਹੋ ਮੈਂ ਜੰਮੂੰ ਕੋ ਜਾਵਾਂ, ਕਹੋ ਤੁਮਾਰੇ ਚਰਨੋ ਮੈ ਰਹਾਂ। ਜੋ ਤੁਮ ਨੇ ਮੇਰੇ ਕੋ ਮਾਰਨਾ ਹੈ ਤੋ ਤੁਮ ਮਾਰ ਦੇਵੋ। ਫੌਜ ਕਹਾ ਤੂਹੀਂ ਪਾਤਸ਼ਾਹੀ ਵਜ਼ੀਰ ਹੈਂ। ਹੀਰਾ ਸਿੰਘ ਕਹਾ ਤੀਨ ਰੁਪਏ ਨਾਲੀ ਕਾ ਵਾਧਾ ਸਰਬਤ ਕੋ ਦੇਤਾ ਹੌਂ। ਮੇਰੇ ਪਿਤਾ ਕਾ ਬਦਲਾ ਲੇ ਦੇਹੋ। ਫੌਜ ਮਾਨ ਕੇ ਚਾਰ ਘੜੀ ਰਾਤ ਗਈ ਲਾਹੌਰ ਕੇ ਕਿਲ੍ਹੇ ਕੋ ਮੋਰਚੇ ਲਗਾਏ। ਤੋਪ ਚਲੀ । ਦਸ ਬਾਰਾਂ ਪਹਰ ਮੈਂ ਕਿਲਾ ਛੂਟਯੋ । ਲਹਿਣਾ ਸਿੰਘ ਸੰਧਾਵਾਲੀਏ ਕੋ ਕਿਲ੍ਹੇ ਮੇਂ ਬੰਦੂਕ ਲਾਗੀ ਮੂਓ ਥੋ। ਅਜੀਤ ਸਿੰਘ ਜ਼ੇਵਰੀ ਸਾਥ ਕਿਲ੍ਹਾ ਤੇ ਉਤਰਯੋ। ਕਿਸੀ ਸਿਪਾਹੀ ਨੇ ਜਾਣ ਲੀਉ। ਪਕੜ ਕੇ ਸੀਸ ਕਾਟਯੋ। ਦੋਨੋ ਕੇ ਸੀਸ ਕਾਟ ਕੇ ਦਰਵਾਜਯੋ

ਸੇਂ ਟੰਗਾਏ । ਤੀਸਰੇ ਦਿਨ ਢੂੰਢ ਕੇ ਕਿਲ੍ਹੇ ਮੇਂ ਗਿਆਨੀ ਗੁਰਮੁਖ ਸਿੰਘ ਕੋ, ਬੇਲੀ ਰਾਮ ਤੋਸ਼ੇਖਾਨੀਏ ਕੋ, ਰਾਮ ਕਿਸ਼ਨ ਕੋ ਤੀਨੋ ਪਕੜ ਕੇ ਬੇਹੁਰਮਤੀ ਕਰੀ । ਬਹੁਤ ਸਜਾਏ ਦੀਨੀ । ਕਈ ਕਹਤੇ ਹੈਂ ਖੱਲ ਉਤਾਰਕੇ ਗੰਦਗੀ ਮੈਂ ਦਬਾ ਦੀਏ। ਕਈ ਕਹਤੇ ਹੈਂ ਰੁੜ੍ਹਾ ਦੀਏ। ਕਈ ਕਹਤੇ ਹੈਂ ਕਿ ਕਿਸੀ ਦੂਰ ਕੇ ਕਿਲ੍ਹੇ ਮੇਂ ਭੋਹਰੇ ਮੇਂ ਕੈਦ ਹੈਂ। ਖ਼ਬਰ ਪੱਕੀ ਕੁਝ ਨਹੀਂ । ਕਿਸੀ ਨੇ ਕਹੀਂ ਦੇਖੇ ਨਹੀਂ।

ਫੇਰ ਫਗਣ ਮੈਂ ਦਲੀਪ ਸਿੰਘ ਕੋ ਰਾਜ ਤਿਲਕ ਭਯੇ। ਵਜ਼ੀਰ ਪਾਤਸ਼ਾਹੀ ਹੀਰਾ ਸਿੰਘ ਜੀ ਭਏ। ਫੇਰ ਕੇਤੀ ਕੁ ਪੜਤਲੇਂ ਫਟ ਗਈ। ਜੰਮੂ ਸੁਚੇਤ ਸਿੰਘ ਪਾਸ ਕੇਤੇ ਅਫਸਰ ਗਏ, ਤੁਮ ਲਾਹੌਰ ਚਲੋ ਤੁਮਕੋ ਪਾਤਸ਼ਾਹ ਵਜ਼ੀਰੀ ਲੈ ਦੇਤੇ ਹੈਂ । ਇਸ ਪਰਕਾਰ ਸੌਹਾਂ ਕਰਕੇ ਸੁਚੇਤ ਸਿੰਘ ਕੋ ਲੇ ਆਏ ਤੋਸ਼ੇਖਾਨੇ ਕੁਛਕੁ ਫੌਜੈਂ ਸਮੇਤ । ਗੁਲਾਬ ਸਿੰਘ ਬਡੇ ਭਾਈ ਕੀ ਮਰਜੀ ਬਿਨਾ। ਜਾਂ ਲਾਹੌਰ ਆਯੇ ਆਗੇ ਹੀਰਾ ਸਿੰਘ ਸਰਬੱਤ ਫੌਜ ਅਗੇ ਹੱਥ ਜੋੜ ਕੇ ਆਪਨੀ ਕਰੀ। ਤਬ ਵੁਹ ਪੜਤਲੇਂ ਸੁਚੇਤ ਸਿੰਘ ਕੋ ਕਹਤ ਭਈ ਤੁਮ ਚਲੇ ਜਾਉ। ਫੌਜ ਤੁਮਾਰੀ ਨਹੀਂ ਰਹੀ। ਉਨ ਕਹਾ ਅਬ ਕਹਾਂ ਜਾਨਾ ਹੈ।

ਸੰਮਤ ੧੯੦੧ ਚੇਤ੍ਰ ੧੬–

ਮਸੀਤ ਮੈਂ ਉਤਰੇ ਥੇ। ਪਚਾਸ ਆਦਮੀ ਪਾਸ ਥੇ। ਪੜਤਲੇਂ ਆਪਨੇ ਡੇਰੇ ਮੇਂ ਉਤਰਨ ਨਾਂ ਦੀਆ ਥਾ । ਉਹਾਂ ਜੰਗ ਭਯਾ । ਸੁਚੇਤ ਸਿੰਘ ਨੇ, ਕੇਸਰੀ ਸਿੰਘ ਨੇ, ਔਰ ਜੋ ਪਾਸ ਥੇ ਸਭ ਨੇ ਤਲਵਾਰ ਬਹਾਦਰੀ ਬਹੁਤ ਕਰੀ। ਏਕ ਏਕ ਨੇ ਪਾਂਚ ਪਾਂਚ ਸਾਤ ਸਾਤ ਮਾਰੇ। ਇਨੋ ਨੇ ਬੰਦੂਕੇਂ ਤੋਪੇਂ ਚਲਾਈਂ। ਆਖਰ ਰਾਜਾ ਸੁਚੇਤ ਸਿੰਘ ਨੋਕਰੋਂ ਸਮੇਤ ਮਾਰਾ ਗਯਾ, ਚੇਤਰ ੧੬।

ਸਰਦਾਰ ਲਹਿਣਾ ਸਿੰਘ ਮਜੀਠੀਆ ਗੰਗਾ ਗਯਾ ਹੂਆ ਥਾ ਆਗੇ ਹੀ ਚੇਤ ਕੇ ਦੂਸਰੇ ਮਾਘ ਮੇਂ ਸਯਾਲ ਕੋਟ ਕੇ ਸਿਰਦਾਰ ਪਾਤਸ਼ਾਹ ਰਣਜੀਤ ਸਿੰਘ ਕੇ ਬੇਟੇ ਪਿਸ਼ੌਰਾ ਸਿੰਘ ਕਸ਼ਮੀਰਾ ਸਿੰਘ ਥੇ। ਤਿਨ ਕੇ ਮੁਸਾਹਬ ਮਤਾਬ ਸਿੰਘ ਕਰਾਲ ਰਾਜੇ ਗੁਲਾਬ ਸਿੰਘ ਪਾਸ ਜਮੂੰ ਜਾ ਕੇ ਚੁਗਲੀ ਬਖੀਲੀ ਕੀਨੀ । ਰਾਜੇ ਗੁਲਾਬ ਸਿੰਘ ਨੇ ਸਯਾਲਕੋਟੋਂ ਚੰਗੇ ਘੋੜੇ ਗੈਹਣੇ ਰੁਪਏ ਮੰਗਾਇ ਲਏ। ਬਾਬੇ ਕੋਟਲੀ ਵਾਲੇ ਫ਼ਕੀਰ ਬਖ਼ਸ਼ ਕੇ ਪੋਤ੍ਰੇ ਹਥੀ ਕਰਾਲ ਮਤਾਬ ਸਿੰਘ ਕੀ ਬਾਂਹ ਪਕੜਾਈ ਕਸ਼ਮੀਰਾ ਸਿੰਘ ਪਿਸ਼ੌਰਾ ਸਿੰਘ ਕੋਂ। ਸਯਾਲਕੋਟ ਮੇਂ ਲੇ ਆਏ ਥੋਰੇ ਦਿਨਨ ਮੇਂ ਮਾਰ ਦੀਨੇ । ਰਾਜੇ ਗੁਲਾਬ ਸਿੰਘ ਨੇ ਗੁਸਾ ਕੀਉ। ਸਯਾਲਕੋਟ ਮੋਰਚਾ ਲਗਾਏ। ਹੀਰਾ ਸਿੰਘ ਕੀ ਮਰਜੀ ਕੋਈ

ਚਿਰ ਜੁਧ ਭਯੇ। ਚੇਤ੍ਰ ਮੈਂ ਗੁਲਾਬ ਸਿੰਘ ਕਾਲ੍ਹੋਂ ਕਰਨੈਲ ਕੀ ਹਥੀਂ ਪਿਸ਼ੌਰਾ ਸਿੰਘ ਕਸ਼ਮੀਰਾ ਸਿੰਘ ਕਬੀਲੇ ਲੇ ਕੇ ਨਿਕਲ ਗਏ। ਠਾਨਾ ਸਯਾਲਕੋਟ ਮੈਂ ਕਾਲ੍ਹੋਂ ਗੁਲਾਬ ਸਿੰਘ ਨੇ ਪਾਯਾ। ਭਾਈ ਵੀਰ ਸਿੰਘ ਪਾਸ ਨੌਰਗਾਬਾਦ ਆਏ ਰਹੇ। ਆਗੇ ਜਵਾਹਰ ਸਿੰਘ ਭੀ ਤਹਾਂ ਥਾ, ਹਰੀ ਸਿੰਘ ਨਲੂਏ ਕਾ ਬੇਟਾ ਔਰ ਅਨੇਕ ਲੋਕ ਥੇ। ਅਨੇਕ ਜਨਾਨੇ ਥੇ। ਪਿਸ਼ੌਰ ਪੋਠੋਹਾਰ ਕੀ ਸੰਗਤ ਭੀ ਆਈ ਥੀ। ਚਾਰ ਪਾਂਚ ਸੈ ਗਊ ਥੀ। ਅਨੇਕ ਸਾਧੂ ਉਦਾਸੀ ਸੰਨਯਾਸੀ, ਸਿੰਘ, ਬਾਵੇ ਬੇਦੀ, ਭੱਲੇ, ਤੇਹਣ, ਸੋਢੀ ਥੇ। ਅਤਰ ਸਿੰਘ ਸੰਧਾਂਵਾਲੀਏ ਕੇ ਕਬੀਲੇ ਭੀ ਉਹਾਂ ਥੇ। ਤਬ ਕੇਤੀਆਂ ਪਲਟਨਾਂ ਕੇ ਕਰਨੈਲੋਂ ਜਰਨੈਲੋਂ ਕੀ ਮਰਜੀ ਲਿਖੇ ਮੂਜਬ ਭੀ ਅਤਰ ਸਿੰਘ ਕੋ ਕੁਰਖੇਤ੍ਰ ਥੀਂ ਮੰਗਾਯਾ। ਤੁਮਾਰੀ ਰਾਜੇ ਹੀਰਾ ਸਿੰਘ ਸਾਥ ਸੁਲਾ ਕਰਵਾਏ ਦੇਤੇ ਹੈਂ। ਯਾ ਤੁਮ ਹੀ ਮਾਲਕ ਹੋਵੇਗੇ। ਬਹੁਤ ਅਰਦਾਸਾਂ ਭੇਜਕੈ ਮੰਗਾਯਾ। ਵਿਸਾਖ ਵਿਚ ਸਭਰਾਇ ਪਿੰਡ ਪਾਸ ਦਰੀਆਉ ਬਿਆਹ ਦੇ ਕੰਢੇ ਉਤਰੇ ਥੇ।

ਤਬ ਰਾਜੇ ਹੀਰਾ ਸਿੰਘ ਕੋ ਲਾਹੌਰ ਖ਼ਬਰ ਗਈ। ਅਤਰ ਸਿੰਘ ਸੰਧਾਂਵਾਲੀਆ ਆਯਾ ਹੈ ਭਾਈ ਪਾਸ। ਹੀਰਾ ਸਿੰਘ ਨੇ ਆਪਣੇ ਮੁਣਸ਼ੀ ਆਦਮੀ ਭੇਜੇ ਖ਼ਤ ਦੇਕੇ। ਭਾਈ ਸਾਹਿਬ ਤੁਸੀਂ ਗੁਰੂ ਹੋ, ਸਾਧ ਹੋ ਸੰਧਾਂਵਾਲੀਏ ਪਕੜਾਏ ਦਿਉ ਯਾ ਨਿਕਾਸ ਦਿਉ, ਇਹ ਹਮਾਰਾ ਵੈਰੀ ਹੈ। ਭਾਈ ਨੇ ਨਾ ਮਾਨੀ। ਭਾਈ ਕੇ ਮਨ ਮੇ ਇਹ ਥਾ। ਜੇਤੀ ਫੌਜ ਸਿੰਘੋਂ ਕੀ ਹੈ, ਹਮਾਰੀ ਆਗਯਾ ਵਿਖੇ ਹੈ। ਸਭਨੋਂ ਜਰਨੈਲੋਂ ਕਰਨੈਲੋਂ ਹਮ ਕੋ ਲਿਖ ਭੀ ਦੀਆ ਹੈ। ਇਸ ਭਰੋਸਾ ਕਰਕੇ ਅਰਦਾਸ ਨਾ ਮਾਨੀ। ਪਰ ਕਬੀਲੇ ਅਤਰ ਸਿੰਘ ਕੇ ਪਾਰ ਚਲੇ ਗਏ। ਹੀਰਾ ਸਿੰਘ ਰਾਜੇ ਇਹ ਗਲ ਸੁਣਕੇ ਸਮਝਕੇ ਕੁਰਤਵਾਲੀਉਂ ਪਲਟਨੋਂ ਕੋ ਹੁਕਮ ਦੀਆ, ਤੁਮ ਜਾਉ ਲਾਭ ਸਿੰਘ ਸਾਥ ਭਾਈ ਬੀਰ ਸਿੰਘ ਪਰ। ਤੁਮ ਕੋ ਇਨਾਮ ਦੇਵਾਂਗੇ। ਜਬ ਉਨੋ ਮਾਨੀ। ਤਬ ਸਾਰੀ ਸਿਪਾਹ ਕੋ ਦਾਰੂ ਸਿਕਾ ਦੇ ਕੇ ਤੋਰਿਆ। ਕਰਨੈਲ, ਜਰਨੈਲ, ਸਿਰਦਾਰ ਕੁਮੇਦਾਨੋਂ ਸਮੇਤ। ਲਾਭ ਸਿੰਘ ਕੋ ਕਹਾ ਤੁਮ ਨਜ਼ਦੀਕ ਜਾ ਕੇ ਗੁਬਾਰੇ ਜੰਬੂਰੇ ਰਹਿਕਲੇ ਚਲਾਵਣੇ, ਭਾਈ ਸਮੇਤ ਮਾਰਨੇ। ਔਰ ਬਾਤ ਕੋਈ ਨਹੀਂ ਕਰਨੀ। ਕੋਈ ਵਕੀਲ ਨਹੀਂ ਭੇਜਣਾ। ਜੇ ਬਾਤੋਂ ਮੇਂ ਖਾਲਸਾ ਜੀ ਪਰਚ ਜਾਵੇਗਾ ਤੋ ਸ਼ਤਰੂ ਮਾਰੇ ਨ ਜਾਵਨਗੇ। ਡੇਰਾ ਬਾਰਾਂ ਕੋਸ ਰਹਾ। ਤਬ ਭਾਈ ਕੋ ਖਬਰ ਪਹੁੰਚੀ। ਭਾਈ ਨੇ ਪਾਂਚ ਸੈ ਰੁਪੈਯੇ ਕਾ ਕੜਾਹ ਕਰਾਵਨੇ ਕੀ ਤਯਾਰੀ ਭਈ। ਪ੍ਰਸ਼ਾਦ ਪੱਕਨੇ ਲਗਾ।

ਛੋਲੇ ਤੜਕਨੇ ਲਗੇ। ਸਵੇਰੇ ਖ਼ਾਲਸਾ ਆਵੇਗਾ। ਕੜਾਹ ਪ੍ਰਸ਼ਾਦ ਛਕੇਗਾ। ਚਾਰ ਘੜੀ ਦਿਨ ਚੜ੍ਹੇ ਲਾਭਾ ਸਿੰਘ ਪਹੁੰਚਯਾ, ਤੋਪਾਂ ਬੀੜ ਕੇ ਜੰਗੀ ਗੋਲੇ ਤਮਾਮ ਚਲਾਏ। ਕੇਤੇ ਸਿਖ ਉਡ ਗਏ, ਕੇਤੇ ਸਿੰਘ ਮਾਰੇ ਗਏ, ਸਾਧ, ਬਾਬੇ, ਗਊਆਂ ਕੇਤੀਆਂ ਮਾਰੀਆਂ ਗਈਆਂ। ਤਬ ਸਰਬਤ ਸਿੰਘੋਂ ਸਿਰਦਾਰੋਂ ਭਾਈ ਸਾਹਿਬ ਸੇ ਪੂਛਾ ਜੇ ਹੁਕਮ ਹੋਵੈ ਤਾਂ ਲਰਾਈ ਕਰੇਂ। ਭਾਜਣਾ ਬਨਤਾ ਨਹੀਂ। ਭਾਈ ਸਾਹਿਬ ਕਹਾ ਕੁਲ-ਹਤਯਾ ਕਰਮੀ ਬਡਾ ਪਾਪ ਹੈ। ਗੁਰੂ ਕੀ ਰਜਾਏ ਮਾਨੋ। ਤੁਮਾਰੀ ਇਸ ਮੈਂ ਕਲਯਾਨ ਹੋਵੈਗੀ। ਇਸ ਕਰਕੇ ਸਰਬਤ੍ ਪੰਥ ਨਾਂ ਲੜਾ। ਏਕ ਗੋਲਾ ਲਾਗਾ ਭਾਈ ਸਾਹਿਬ ਕੀ ਲਤ ਉਡ ਗਈ। ਦਰੀਆਉ ਬੀਚ ਬਰੇਤੇ ਮੈਂ ਪਲੰਘ ਪਰ ਬੈਠੇ ਰਹੇ। ਏਕ ਸਿਖ ਚੋਰੀ ਕਰਤੇ ਕੋ ਗੋਲੀ ਸਾਤ ਲਾਗੀ ਮੂਆ ਨਹੀਂ ਤੇ, ਚੌਰ ਕਰਤਾ ਰਹਾ। ਔਰ ਚੋਰੀ ਕਰਨ ਲਗਾ, ਉਹ ਭੀ ਗੋਲੀ ਲਗਕੇ ਮੂਆ। ਐਸੇ ਕੇਤੇ ਸਿਖ ਮੂਏ।

ਗਲਾਬ ਸਿੰਘ ਕਰਨੈਲ ਮਨਹਾਲੀਆ ਭਾਈ ਸਾਹਿਬ ਕੇ ਜ਼ਖਮ ਲਾਗਾ ਸੁਣਕੇ ਔਰ ਕੇਤੇ ਖਾਲਸਾ ਕੀ ਮਰਜੀ ਸਾਥ ਭਾਈ ਸਾਹਿਬ ਕੋ ਮਿਲਨੇ ਆਯਾ ਔਰ ਕਹਾ ਜੇਕਰ ਭਾਈ ਜੀ ਅਤਰ ਸਿੰਘ ਕੋ ਪਕੜਾਏ ਦੇਵੇ ਤੋ ਬਾਤ ਅਬ ਅਛੀ ਹੈ।ਭਾਈ ਸਾਹਬ ਕਹਾ ਅਤਰ ਸਿੰਘ ਹਮਾਰੇ ਸਿਰ ਸਾਥ ਹੈ। ਜੋ ਗੁਰੂ ਕਾ ਭਾਣਾ ਹੈ ਸੋ ਹੋਇ ਰਿਹਾ ਹੈ। ਜੈਸੇ ਅਵਰੰਗਜ਼ੇਬ ਕਾ ਨਸ਼ਟ ਕੀਆ ਥਾ ਗੁਰੂ ਤੇਗ ਬਹਾਦਰ ਜੀ ਸੀਸ ਦੇ ਕੇ। ਗੁਲਾਬ ਸਿੰਘ ਨੇ ਅਤਰ ਸਿੰਘ ਕੋ ਦੇਖ ਕੇ ਕਹਾ ਤੁਮ ਲੂਨ ਹਰਾਮੀ ਹੋ ਐਸੇ ਦੋਨੋ ਤਰਫ ਦੋਨੋਂ ਗਾਰੀਆਂ ਦੀਨੀ। ਗੁਲਾਬ ਸਿੰਘ ਕੇ ਤਲੇ ਘੋੜਾ ਅਜੀਤਸਿੰਘ ਕਾ ਥਾ।ਵਾ ਕੋ ਦੇਖ ਕੇ ਅਤਰ ਸਿੰਘ ਕਹਾ ਹਮਾਰਾ ਬਦਲਾ ਇਸੀ ਸਾਥ ਹੈ। ਇਸ ਨੇ ਹਮਾਰਾ ਭਤੀਜਾ ਅਜੀਤ ਸਿੰਘ ਕੋ ਮਾਰਾ ਹੈ। ਉਸੀ ਕੇ ਘੋੜੇ ਪਰ ਅਸਵਾਰ ਹੈ। ਹਮ ਬਦਲਾ ਲੇਤੇ ਹੈਂ। ਐਸੇ ਕਹਿ ਕੇ ਦੋ ਨਾਲੀ ਬੰਦੂਕ ਮਾਰੀ। ਘੋੜੇ ਸੇ ਗਿਰ ਪੜਾ। ਤਹਾਂ ਗੁਲਾਬ ਸਿੰਘ ਕੇ ਭੀ ਸਿਪਾਹੀ ਸਾਥ ਥੇ। ਏਕ ਨੇ ਕਰਾਬੀਨ ਅਤਰ ਸਿੰਘ ਕੋ ਮਾਰ ਕੇ ਸੀਸ ਕਾਟ ਲੀਆ। ਤਹਾਂ ਜੇਤੇ ਅਤਰ ਸਿੰਘ ਕੇ ਨੌਕਰ ਸੇ ਚੀਚੇ ਭਗਨੇ ਕੇ ਸੰਧੂ ਦੋਨੋ ਭਰਾਤਾ ਥੇ ਅਤਰ ਸਿੰਘ ਕੇ ਵਸਾਵਾ ਸਿੰਘ ਕੇ ਜਵਾਈ ਥੇ। ਵਹੁ ਭੀ ਮਾਰੇ ਗਏ। ਸਿਪਾਹੀ ਭੀ ਮਾਰੇ ਗਏ। ਤਬ ਕਸ਼ਮੀਰਾ ਸਿੰਘ ਪਾਤਸ਼ਾਹ ਰਣਜੀਤ ਸਿੰਘ ਕਾ ਬੇਟਾ ਔਰ ਜਵਾਹਰ ਸਿੰਘ ਨਲੂਏ ਹਰੀ ਸਿੰਘ ਕਾ ਬੇਟਾ, ਵਿਸਾਖਾ ਸਿੰਘ ਦੀਵਾਨ ਸ਼ੇਰ ਸਿੰਘ ਕਾ ਜੇਤੇ ਇਨ ਕੇ ਪਾਸ ਨੌਕਰ ਥੇ ਔਰ

ਏਕ ਪੜਤਲ ਪਿਸ਼ੌਰ ਥੀਂ ਆਈ ਬਿਤਲਬੀ ਥੀ, ਉਹ ਭੀ ਸਭ ਨੇ ਮਿਲ ਕੇ ਉਨੋਂ ਸਾਥ ਲੜਾਈ ਕਰੀ । ਕੇਤੇ ਮਾਰੇ ਗਏ ਕੇਤੇ ਭਾਜ ਗਏ । ਕਹੂ ਜਾਏ ਦੂਰੇ ਕਸ਼ਮੀਰਾ ਸਿੰਘ ਮਾਰਯਾ, ਵਿਸਾਖਾ ਸਿੰਘ ਭੀ ਮਾਰਯਾ, ਜਵਾਹਰ ਸਿੰਘ ਫਟਯਾ । ਭਾਈ ਸਾਹਿਬ ਪਾਸ ਜਿਸ ੨ ਮੂਏ ਕੀ ਖਬਰ ਪਹੁੰਚੇ ਉਸ ਕੋ ਦਰੀਆਉ ਮੇਂ ਰੁੜਾਇ ਦੀਜੇ।

ਭਾਈ ਪਾਸ ਸਿਦਕ ਵਾਲੇ ਸਿਖ ਬੈਠੇ ਰਹੇ । ਉਹਾਂ ਕੇਤੇ ਬੈਠੇ ਮਾਰੇ ਭੀ ਗਏ । ਏਕ ਮਹਾਰਾਜ ਸਿੰਘ ਚਰਨੋਂ ਪਾਸ ਬੈਠਾ ਰਹਾ । ਔਰ ਭੀ ਕੋਈ ਕੋਈ । ਭਾਈ ਸਾਹਿਬ ਕਾ ਡੇਰਾ ਅਸਬਾਬ ਸਭ ਲੁਟ ਲੀਆ । ਜੋ ਕੋਈ ਦਰੀਆਉ ਕੇ ਪਾਰ ਕੋ ਗਿਆ, ਪਾਰਲੇ ਕੰਢੇ ਆਲੂਵਾਲੀਆਂ ਕੀ ਫੌਜ ਖਲੀ ਥੀ । ਕੇਤੇ ਜਲ ਮੇਂ ਮਾਰ ਦੀਏ । ਕੇਤੇ ਪਾਰ ਨਿਕਲੇ ਲੁਟ ਲੀਏ ਕੇਤੇ ਨਸ ਗਏ । ਭਾਈ ਸਾਹਿਬ ਸੇ ਸਿਖੋਂ ਪੁਛਾ ਤੁਮਾਰੇ ਦੇਹ ਕੀ ਕਯਾ ਕਰੀਏ । ਡੇਰਾ ਕੀ ਕੋਨ ਤਰ੍ਹਾਂ ਕਰੀਏ । ਭਾਈ ਸਾਹਿਬ ਕਹਾ ਪਹਿਲੇ ਹਮਾਰੀ ਦੇਹ ਰੁੜ੍ਹਾਵਣੀ। ਦੂਸਰੇ ਦਿਨ ਦਰੀਆਉ ਕੇ ਕਿਨਾਰੇ ਤੇ ਲੈ ਕੈ ਜਲਾਵਣੀ। ਫੁੱਲ ਸ੍ਰੀ ਅੰਮ੍ਰਿਤਸਰ ਜੀ ਪਾਵਣੇ। ਸਭ ਬਸਤ੍ਰ ਸ਼ਸਤ੍ਰ ਪ੍ਰਸਾਦ ਭੀ ਚੜ੍ਹਾਵਣਾ। ਮਹਾਰਾਜ ਸਿੰਘ ਪਰ ਖ਼ੁਸ਼ੀ ਕੀਨੀ । ਤੁਮ ਲੰਗਰ ਕੀ ਖ਼ਿਦਮਤ ਕਰਨੀ ਜੈਸੇ ਅਬ ਕਰਤੇ ਹੋ ਤੈਸੇ ਹੀ ਕਰਨੀ । ਥੋੜ ਨ ਹੋਵੇਗੀ । ਗੁਰੂ ਕਾ ਖਜ਼ਾਨਾ ਭਰਪੂਰ ਹੈ। ਹਮਾਰੇ ਗਾਤ੍ਰੇ ਭਗੌਤੀ ਜੀ ਥਾ ਇਸ ਕੇ ਲੋਭ ਕਰਕੈ ਇਕ ਸਿਖ ਨੇ ਤਲਵਾਰ ਚਲਾਈ ਹੈ । ਹਮ ਨੇ ਕਿਸੀ ਜਨਮ ਕਾ ਬਦਲਾ ਦੇਣਾ ਥਾ । ਸੋ ਦੀਆ ਹੈ। ਹੇ ਖਾਲਸਾ ਜੀ ਤੁਮ ਮਨ ਮੇਂ ਸ਼ੰਕਾ ਨਹੀਂ ਕਰਨੀ। ਜੋ ਦੇਹ ਕੀ ਔ ਡੇਰੇ ਕੀ ਐਸੀ ਦਸ਼ਾ ਭਈ ਹੈ। ਗੁਰੂ ਕੀ ਰਜਾਇ ਮੰਨਣੀ ਹੀ ਭਲੀ ਹੈ । ਦੇਹ ਪਦਾਰਥ ਸਦਾ ਅੰਤ ਵੰਤ ਹੈਂ । ਕੰਤੀ ਵਾਰ ਹਮ ਆਗੇ ਹੀ ਕਹਿਤੇ ਥੇ ਕਾਲ ਨੇ ਆਠੋਂ ਬਲਦੋਂ ਸਾਥ ਸੁਹਾਗਾ ਜੋੜਿਆ ਹੈ ਜੋ ਕੇਤੇ ਬਡੇ ਪੁਰਖੋਂ ਕੀ ਮ੍ਰਿਤ ਆਈ ਹੈ। ਇਹ ਪਾਪ ਕਾ ਫਲ ਏਹੀ ਭੋਗਨਗੇ । ਤੀਸਰੇ ਪਹਿਰ ਭਾਈ ਸਾਹਿਬ ਬੈਕੁੰਠ ਵਾਸੀ ਭਏ । ਜੈਸੀ ਬਿਧਿ ਕਹਾ ਥਾ ਤੈਸੀ ਬਿਧਿ ਰੁੜ੍ਹਾਏ। ਦੂਸਰੇ ਦਿਨ ਦਰੀਆਉ ਕੇ ਕਿਨਾਰੇ ਤੇ ਲੈ ਕੈ ਵਿਧਿ ਸੰਜੁਗਤ ਸਿਸਕਾਰ ਕੀਨਾ । ਅਤਰ ਸਿੰਘ ਕਾ ਸੀਸ ਲਾਹੌਰ ਪਹੁਚਯਾ ਹੀਰਾ ਸਿੰਘ ਪਾਸ। ਖ਼ੁਸ਼ੀ ਭਯਾ ।

ਸੰਮਤ ੧੯੦੧ ਵਿਸਾਖ ਸਤਾਈ ਮੰਗਲਵਾਰ ਤਿਥ ਭਾਈ ਸਾਹਿਬ ਵੀਰ ਸਿੰਘ ਬੈਕੁੰਠਬਾਸੀ ਭਏ ਬਯਾਸਾ ਕੇ ਕਨਾਰੇ ।

ਸੰਮਤ ੧੯੦੧ ਹਾੜ ਪ੍ਰਵਿਸਟਾ ੬ ਬਿਤ...

ਜਮਾਂਦਾਰ ਖ਼ੁਸ਼ਾਲ ਸਿੰਘ ਲਹੌਰ ਮੈਂ ਕਾਲਵਸ ਭਯੇ। ਰਾਜੇ ਹੀਰਾ ਸਿੰਘ ਕੇ ਪੰਡਤ ਜਲਾ ਵਜ਼ੀਰ ਕੇ ਮਨ ਮੈਂ ਰਾਜ-ਮਦ ਭਯੋ ਫ਼ੌਜ ਸਭ ਹਮਾਰੇ ਅਧੀਨ ਹੈ। ਏਕ ਏਕ ਬੁਤਕੀ ਇਨਾਮ ਦੀਨੀ ਥੀ ਸਭ ਕੋ। ਖਾਲਸੇ ਕੀ ਤਲਬ ਬਹੁਤ ਹੈ। ਜਿਸ ਕੋ ਥੋੜੀ ਤਲਬ ਦੇਈਏ। ਪਹਾੜੀਏ ਔਰ ਮੁਸਲਮਾਨ ਨੌਕਰ ਰਖੀਏ। ਕੇਤੇ ਹਜ਼ਾਰਾਂ ਰਾਖੇ ਇਕ ਤਲਕਾ ਸ਼ਾਹਪੁਰ ਕਾ ਲਹਿਣਾ ਸਿੰਘ ਮਜੀਠੀਏ ਕਾ ਲੀਨੋ। ਇਸ ਤੌਰ ਕੇਤੇ ਜਰਨੈਲ ਕਰਨੈਲ ਹਟਾਏ। ਚੱਟੀ ਲੀਨੀ। ਲਹਿਣਾ ਸਿੰਘ ਮਜੀਠੀਏ ਕੋ ਕਾਸ਼ੀ ਮੇਂ ਲਿਖ ਭੇਜਯੋ ਤੁਮ ਛੇਤੀ ਆਵੋ ਤੋ ਰਾਜ ਰਹੇਗਾ ਇਸ ਕਰਕੇ ਸਭ ਸਿਰਦਾਰ ਕਰਨੈਲ ਜਰਨੈਲ ਫੌਜ ਕੇ ਮਨ ਦੁਬਿਧਾ ਭਈ।

ਔ ਜਹਾਂ ਜਹਾਂ ਖਾਲਸੇ ਕੋ ਪੁਨ ਦੀਏ ਹੂਏ ਥੇ, ਸੋ ਭੀ ਜ਼ਬਤ ਕਰ ਲੀਏ।

ਪੋਹ ਸੰਗ੍ਰਾਂਦ ਦਲੀਪ ਸਿੰਘ ਪਾਤਸ਼ਾਹ ਮਾਈ ਜਿੰਦ ਕੌਰ ਪ੍ਰਸਾਦ ਸਿਖਾਂ ਸਾਧਾਂ ਨਿਹੰਗਾਂ ਗਰੀਬਾਂ ਬ੍ਰਾਹਮਣਾ ਕੋ ਕੀਨੋ। ਪੰਜ ਹਜ਼ਾਰ ਰੁਪਯਾ ਮਾਂਗਯੋ। ਹੀਰਾ ਸਿੰਘ ਜਲ੍ਹੇ ਪੰਡਤ ਪਾਸੋਂ। ਇਨ ਕੋ ਦੱਖਣਾ ਦੇਨੀ ਹੈ। ਜਲ੍ਹੇ ਕਹਾ ਸਿਖਾਂ ਨਿਹੰਗਾਂ ਗਰੀਬਾਂ ਕੋ ਭੋਜਨ ਕਯਾ ਦੇਣਾ ਹੈ ਇਹ ਲਾਯਕ ਨਹੀਂ। ਕਿਸੀ ਪੰਡਿਤਾਂ ਕੋ ਭੋਜਨ ਦੱਛਨਾ ਦੇਉ। ਦੋ ਸੈ ਰੁਪੈਯਾ ਹਰੀ ਸਿੰਘੀਆ ਭੇਜਯਾ। ਜਿੰਦਕੌਰ ਮੋੜ ਦੀਨਾ। ਤਬ ਸਰਬਤਰ ਖਾਲਸਾ ਕੇ ਜਰਨੈਲ ਕਰਨੈਲ ਸਿਰਦਾਰ ਬੁਲਾਏ। ਹਾਥ ਜੋਰ ਕਹਾ ਹੇ ਖਾਲਸਾ ਜੀ ਇਹ ਪਾਤਸ਼ਾਹੀ ਤੁਸਾਡੀ ਹੈ। ਤੁਸਾਂ ਹੀ ਬਖਸ਼ੀ ਹੈ। ਦਲੀਪ ਸਿੰਘ ਬਾਰਕ ਹੈ। ਇਹ ਪਹਾੜੀਏ ਰਾਜੇ ਔਰ ਜੱਲ੍ਹਾ ਹਮ ਦੋਨੋ ਕੋ ਮਾਰੇਗਾ। ਹਮਾਰਾ ਕਿਹਾ ਭੀ ਮਾਨਤਾ ਨਹੀਂ। ਹਮਾਰਾ ਤੁਮਾਰਾ ਇਸ਼ਟ ਖਾਲਸਾ ਜੀ ਹੈ ਤਿਸ ਕੀ ਸੇਵਾ ਪੂਜਾ ਨਹੀਂ ਕਰਨੇ ਦੇਤੇ। ਈਹਾਂ ਰਣਵਾਸ ਮੇਂ ਜ਼ੋਰ ਨਾਲ ਆਇ ਵੜਤੇ ਹੈਂ। ਬਦਫੈਲੀ ਕਰਤੇ ਹੈਂ। ਜਾਂ ਤੁਸੀਂ ਹਮ ਕੋ ਆਪ ਮਾਰੋ ਜਾਂ ਇਨ ਕੀ ਕੈਦ ਤੇ ਕਾਢੋ। ਤਬ ਸਰਬਤ੍ਰ ਖਾਲਸੇ ਕਹਾ ਹਮ ਪਾਤਸ਼ਾਹ ਰਣਜੀਤ ਸਿੰਘ ਕੀ ਅੰਸ ਕੇ ਨੌਕਰ ਹੈਂ, ਐਸੇ ਪਾਂਚ ਸਾਤ ਦਿਨ ਗੁਰਮਤਾ ਹੋਤਾ ਰਹਾ।

ਪੋਹ ੯ ਸ਼ਨਿਵਾਰ ਤਿਥੀ ੧੨ ਈਦ:

ਸਵੇਰੇ ਹਵੇਲੀ ਤੇ ਨਿਕਲ ਕੇ ਰਾਜਾ ਹੀਰਾ ਸਿੰਘ ਪੰਡਤ ਜੱਲ੍ਹਾ, ਸੋਹਣ ਸਿੰਘ, ਲਾਭ ਸਿੰਘ, ਹੋਰ ਫੌਜ ਸਾਤ ਹਾਥੀ ਬੁਤਕੀਆਂ ਸੇ ਜਵਾਹਰਾਤ ਸੇ ਲਦ ਕੇ ਘੋੜ-ਨਾਲਾਂ ਹਜ਼ਾਰਾਂ ਆਦਮੀਂ ਸੋ ਨਿਕਲੇ।

ਵਾਹਣ ਹੀ ਦਰੀਆ ਕਾ ਲੰਘੇ ਪਾਛੇ ਖਾਲਸੇ ਕੀ ਫ਼ੌਜ ਲਾਗੀ ਜਿਉਂ ਜਿਉਂ ਸੁਨੀ। ਆਗੇ ਚਾਰਯਾਰੀ ਸੀ, ਸੋ ਭੀ ਲਾਗੀ, ਰਾਹ ਮੇ ਸ਼ਸਤ੍ਰ ਚਲਨੇ ਲਾਗੇ। ਰਾਜ਼ੇ ਕੀ ਫੌਜ ਹਟਤੀ ਗਈ। ਦਸ ਬਾਰਾਂ ਕੋਸ ਪਿੰਡ ਲਬਾਣਿਆ ਕਾ ਥਾ। ਤਾਂ ਸੋ ਤ੍ਰਿਹਾਂਸ੍ਰੇ ਲੁਕ। ਖਾਲਸੇ ਕਹਾ ਅਬ ਕਹਾਂ ਲੁਕੇ ਹੋ, ਫੇਰ ਪਿਆਦੇ ਹੋ ਕੇ ਏਕ ਖੂਹ ਪਰ ਆਏ ਲੜੇ, ਚਾਲੀ ਆਦਮੀਂ ਸਾਥ। ਸੋਹਣ ਸਿੰਘ ਕੋ ਗੋਲਾ ਲਗਾ ਥਾ ਹਾਥੀ ਬੈਠੇ ਆਗੇ ਹੀ। ਲਾਭ ਸਿੰਘ ਕੋ ਬੰਦੂਕ ਲਾਗੀ ਥੀ। ਘੋੜੇ ਪਰ ਚੜ੍ਹਾ ਥਾ। ਭਜਾਇ ਗਯਾ। ਪਾਛੇ ਖਾਲਸੇ ਕੀ ਫੌਜ ਨੇ ਜਾਇ ਮਾਰਾ। ਦੋ ਤ੍ਰੈ ਕੋਸ ਪਰ। ਹੀਰਾ ਸਿੰਘ ਨੇ ਭੀ ਤਲਵਾਰ ਕੇ ਦੋ ਤ੍ਰੈ ਵਾਰ ਕੀਏ ਪਰੰਤ ਨੇਜੇ ਸੇ ਮਾਰਾ। ਇਸੀ ਤਰ੍ਹਾਂ ਪੰਡਿਤ ਜੱਲ੍ਹਾ ਭੀ ਏਕ ਵਾਰ ਕਰਕੇ ਮੂਆ। ਖਾਲਸੇ ਜੀ ਤਲਵਾਰ ਸੇ ਮਾਰਾ। ਦੌਲਤ ਜਵਾਹਰਾਤ ਲੂਟੀ। ਫ਼ਤੇ ਪਾਈ ਗੁਰੂ ਕੀ ਦਯਾ ਸੇ।

ਫੇਰ ਜੰਮੂ ਪਰ ਚੜੇ। ਲੜਾਈ ਕਰੀ। ਨ੍ਰਿਪ ਰਣਜੋਰ ਸਿੰਘ ਮਜੀਠੀਏ ਗੁਬਾਰੇ ਦੇ ਗੋਲੇ ਬਾਹੂ ਦੇ ਕਿਲ੍ਹੇ ਵਿਚ ਮਾਰੇ। ਗੁਲਾਬ ਸਿੰਘ ਖਾਲਸੇ ਜੀ ਕੀ ਸ਼ਰਨੀ ਆਯਾ। ਵਿਸਾਖ ਮੇਂ ਲਾਹੌਰ ਲੈ ਆਏ। ਸਰਬਤ੍ਰ ਖਾਲਸਾ ਰਾਜੀ ਭਯਾ। ਏਕ ਜਵਾਹਰ ਸਿੰਘ ਮਾਮਾ ਦਲੀਪ ਸਿੰਘ ਜੀ ਕਾ ਵੈਰ ਰਾਖੇ। ਧਨ ਦੇ ਕੇ ਪੰਥ ਕੋ ਜੰਮੂ ਕੋ ਜਾਤਾ ਰਹਾ।

ਫੇਰ ਪ੍ਰਿਥੀ ਸਿੰਘ ਡੋਗਰੇ ਪੜਤਲ੍ਹਾਂ ਕੋ ਧਨ ਦੇ ਕੇ ਜਵਾਹਰ ਸਿੰਘ ਕੋ ਅਸੂ ੯ ਮਰਵਾਇ ਡਾਰਾ। ਸਮਤ ੧੯੦੨।

ਫੇਰ ਮਘਰ ਮੇਂ ਫ਼ਿਰੰਗੀ ਏਕੱਠਾ ਹੋ ਕੇ ਪਰੋਜ਼ਪੁਰ ਕੇ ਪਰ ਸਤਲੁਦਰ ਬਿਆਸਾ ਕੇ ਬੀਚ ਬੁਤ੍ਰਕੀ ਪਿੰਡ ਨਜ਼ੀਕ ਖਾਲਸੇ ਸਾਥ ਜੁਧ ਕੀਆ। ਖਾਲਸਾ ਬਹੁਤ ਲੜਾ। ਰਾਜਾ ਲਾਲ ਸਿੰਘ ਬਾਹਮਣ, ਮਾਕੇ ਖਾਂ ਤੋਪਾਂਵਾਲਾ ਫਿਰੰਗੀ ਸੇ ਮਿਲ ਗਏ। ਚਾਰ ਘੜੀ ਰਾਤ ਗਈ ਭਾਂਜਿ ਗਏ ਚੌਰੀ। ਪਾਛੇ ਖਾਲਸਾ ਜੀ ਭਾਜ ਗਯਾ। ਸਵਾ ਸੈ ਤੋਪ ਸਭ ਬੰਦਬੱਸਤੁ ਰਹਯਾ। ਫ਼ਿਰੰਗੀ ਭਾਜੇ ਹੂਏ ਚਾਰ ਕੋਸ ਤੇ ਮੁੜੇ। ਖੇਤ ਲੀਆ ਗਨਤੀ ਕਰੀ, ਪਾਂਚ ਸੈ ਸਿੰਘ ਮੂਏ, ਨੌ ਦਸ ਹਜ਼ਾਰ ਗੋਰਾ ਕਾਲਾਂ ਮੂਆ।

# ਸਿੰਘ ਜੀ !

(ਭਾਈ ਕੇਸਰ ਸਿੰਘ ਛਿੱਬਰ)

ਦੋਹਰਾ

ਸੁਨੀਏ ਬਿਨਤੀ ਮੇਰੀ ਸਿੰਘ ਜੀ !
ਸਿੰਘ ਕੇਸਰ ਛਿੱਬਰੁ ਹੈ ਕਹਿੰਦਾ ।
ਖ਼ੁਲਕ ਮੁਹਬਤਿ ਪਿਆਰੁ ਤੇ ਸੇਵਾ,
ਸਿੰਘ ਜੀ ! ਜਗਿ ਏਹੋ ਹੀ ਥਿਰੁ ਰਹਿੰਦਾ ॥੧੭੫
ਹੋਵਨਿ ਉਜਲ ਜਿਸਦੇ ਭਾਗਿ ਸਿੰਘ ਜੀ !
ਸੋ ਆਵੇ ਬਾਬੇ ਨਾਨਕ ਸਾਹਿਬ ਦੇ ਪੰਥ ।
ਹੈ ਬਿਆਪਕ ਸਭ ਘਟਿ ਮੋ ਹਰਿ,
ਸਿੰਘ ਜੀ ! ਸਾਖ ਲਿਖੀ ਵਿਚ ਗ੍ਰੰਥ ॥ ੧੭੬
ਚੜ੍ਹਿਆ ਹੈ ਮਹਿਤਾਬ ਸਿੰਘ ਜੀ !
'ਬਾਬਾ ਨਾਨਕ ਸਾਹਿਬ' ਜਿਸਦਾ ਨਾਮੁ ।
ਇਸ ਜਾਮੇ ਕੋ ਧੋ ਲੀਜੈ ਸਿੰਘ ਜੀ !
ਬਡਾ ਏਹੋ ਕਰਨਾ ਹੈ ਕਾਮੁ ॥ ੧੭੭

ਚੌਪਈ

ਜੋ ਗੁਰੂ ਕਾ ਬਚਨ ਕਮਾਵੇਗਾ ਸਿੰਘ ਜੀ !
ਸੋ ਦੀਨ ਦੁਨੀਆਂ ਸੁਖ ਪਾਵੇਗਾ ਸਿੰਘ ਜੀ !
ਜੋ ਸਤਿਗੁਰਾਂ ਥੀਂ ਮੁੜਿ ਜਾਵੇਗਾ ਸਿੰਘ ਜੀ !
ਸੋ ਨਰਕੇ ਬਾਸਾ ਪਾਵੇਂਗਾ ਸਿੰਘ ਜੀ !! ੧੭੮

ਦੋਹਰਾ

'ਸਿੰਘ ਜੀ' 'ਸਿੰਘ ਜੀ' ਕਰਿ ਸਭ ਕੋਈ ਆਖੈ,
'ਸਿੰਘ ਜੀ' ਹੋਣਾ ਅਉਖ਼ਾ ।
ਸਿੰਘ ਹੋਇ ਮੁਰਦਾਰੁ ਨ ਖਾਏ,
ਨਹੀਂ ਸਿੰਘ ਸਦਾਵਣ ਸਉਖਾ ॥ ੧੮੦

ਪ੍ਰੋ: ਪਿਆਰਾ ਸਿੰਘ 'ਪਦਮ'–

# ਵਾਰ ਪਾਤਸ਼ਾਹੀ ਦਸਵੀਂ ਕੀ

ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ 'ਸੰਗਤਾਂ' ਨੂੰ ਸ਼ਸਤ੍ਰਧਾਰੀ ਖਾਲਸਾ ਬਣਾ ਕੇ ਕ੍ਰਾਂਤੀਕਾਰੀ ਲਹਿਰ ਦੀ ਨੀਂਹ ਰੱਖੀ; ਤਾਂ ਸਮਾਜਕ ਤੇ ਰਾਜਸੀ ਤੌਰ ਤੇ ਬ੍ਰਾਹਮਣਾਂ ਤੇ ਮੁਗਲ ਸਾਮਰਾਜ ਵਲੋਂ ਇਸ ਦਾ ਬਹੁਤ ਵਿਰੋਧ ਹੋਇਆ; ਤੇ ਇਕ ਤਰ੍ਹਾਂ ਗੁਰੂ ਜੀ ਦਾ ਨਿਵਾਸ ਅਸਥਾਨ– ਅਨੰਦਪੁਰ-'ਜੰਗ ਪੁਰ' ਹੀ ਬਣਿਆ ਰਿਹਾ । ਕਦੀ ਸਰਹੰਦ ਤੋਂ ਫੌਜਾਂ ਚੜ੍ਹਦੀਆਂ, ਕਦੀ ਲਾਹੌਰ ਦੀ ਸੈਨਾ ਧਾਵੇ ਕਰਦੀ ਤੇ ਕਦੀ ਦਿੱਲੀ ਦਾ ਸ਼ਾਹੀ-ਲਸ਼ਕਰ ਟੁਟ ਟੁਟ ਪੈਂਦਾ। ਬੇ-ਗ਼ੈਰਤ ਪਹਾੜੀ ਰਾਜੇ ਤਾਂ ਸਦਾ ਸਾਮਰਾਜ ਦੇ ਪਿੱਠੂ ਬਣ ਕੇ ਗੁਰੂ ਜੀ ਦੇ ਵਿਰੁਧ ਹੀ ਲੜਦੇ ਰਹੇ। ਇਉਂ ਅਨੰਦਪੁਰ ਉਤੇ ਹੋਇਆਂ ਸਾਰਿਆਂ ਹੱਲਿਆਂ ਦਾ, ਇਤਿਹਾਸ ਪੂਰਾ ਵੇਰਵਾ ਨਹੀਂ ਦਿੰਦਾ। ਗੁਰੂ ਸਾਹਿਬ ਨੇ ਆਪਣੀ ਆਤਮ ਕਥਾ– 'ਬਿਚਿੱਤਰ ਨਾਟਕ' ਵਿਚ ਕੁਛ ਜੁਧਾਂ ਦਾ ਹਾਲ ਦਿੱਤਾ ਹੈ, ਪਰ ਬੱਧ ਦਾ ਸਾਰਾ ਬਿਉਰਾ ਨਹੀਂ ਮਿਲਦਾ। ਸਾਡੇ ਇਤਹਾਸਕਾਰਾਂ, ਭੀਮ ਚੰਦ, ਫਤੇ ਸ਼ਾਹ, ਹੁਸੈਨ ਖਾਂ, ਦੀਨਾ ਬੇਗ, ਪੈਂਡਾ ਖਾਂ, ਅਲਿਫ ਖਾਂ, ਸੈਦਾ ਬੇਗ, ਸੈਦ ਖਾਂ, ਰਮਜ਼ਾਨ ਖਾਂ, ਵਜ਼ੀਰ ਖਾਂ, ਜ਼ਬਰਦਸਤ ਖਾਂ ਤੇ ਨਾਹਰ ਖਾਂ ਆਦਿ ਵਲੋਂ ਕੀਤੇ ਗਏ ਧਾਵਿਆਂ ਦਾ ਜ਼ਿਕਰ ਤਾਂ ਕੀਤਾ ਹੈ, ਪਰ ਰੁਸਤਮ ਖਾਂ ਤੇ ਹਿੰਮਤ ਖਾਂ ਦੀ ਅਨੰਦਪੁਰ ਉਤੇ ਚੜ੍ਹਾਈ ਦਾ ਕਿਧਰੇ ਵਰਣਨ ਨਹੀਂ ਮਿਲਦਾ।

ਇਸ 'ਵਾਰ' ਵਿਚ ਇਨ੍ਹਾਂ ਦੋਹਾਂ ਜੋਧਿਆਂ-ਰੁਸਤਮ ਖਾਂ ਤੇ ਹਿੰਮਤ ਖਾਂ ਦਾ ਅਨੰਦਪੁਰ ਉਤੇ ਹਲਾ 'ਕਰਨ ਦਾ ਹਾਲ ਦਿਤਾ ਗਿਆ ਹੈ। ਘਟਨਾਵਾਂ ਦਾ ਵਰਣਨ, ਮੁਖੀਏ ਸਿੰਘਾਂ ਦੀ ਨਾਮਾਵਲੀ ਅਤੇ ਬੋਲੀ ਦੀ ਰੂਪ-ਰੇਖਾ ਇਸ ਗਲ ਨੂੰ ਪ੍ਰਗਟ ਕਰਨ ਲਈ ਕਾਫੀ ਹੈ ਕਿ ਇਹ ਕਿਸੇ ਸਮਕਾਲੀ ਕਵੀ ਦੀ ਰਚਨਾ ਹੈ। ਫਿਰ ੪੮ਵੇਂ ਛੰਦ ਵਿਚ ਇਸ ਜੁੱਧ ਦਾ ਦਿਨ ਸੋਮਵਾਰ-ਸਹਿਜ-ਸੁਭਾ ਲਿਖਣ ਵਿਚ ਆਇਆ ਹੈ। ਕਵੀ ਉਥੇ ਇਹ ਨਹੀਂ ਦਸ ਰਿਹਾ ਕਿ ਜੰਗ ਹੋਣ ਦੀ ਮਿਤੀ ਤੇ ਦਿਨ ਇਹ ਹੈ, ਸਗੋਂ ਉਹ ਤਾਂ ਸੁਭਾਵਕ ਲਿਖ ਰਿਹਾ ਹੈ–

"ਗਾਲਬ ਭਏ ਪਠਾਣ ਰਣ, ਦੀਨੋ ਸਿੰਘ ਹਟਾਇ ॥
ਜਾਮ ਰਹੇ ਦਿਨ ਸੋਮ ਕੈ, ਸੂਰਨ ਕੀਨੋ ਤਾਇ ॥੪੮॥"

ਇਹ ਸਹਿਜ ਸੁਭਾ ਦਿਨ ਤਕ ਦਾ ਲਿਖਣਾ ਇਸ ਗਲ ਦਾ ਹੋਰ ਪੱਕਾ ਸਬੂਤ ਬਣਦਾ ਹੈ ਕਿ ਇਹ 'ਵਾਰ' ਕਿਸੇ ਸਮਕਾਲੀ ਕਵੀ ਦੀ ਹੀ ਰਚੀ ਹੋਈ ਹੈ।

ਰੁਸਤਮ ਖਾਂ ਇਹ ਦੱਾਵਾ ਕਰ ਕੇ ਹੱਲਾ ਬੋਲਦਾ ਹੈ ਕਿ ਮੈਂ ਸਿੰਘਾਂ ਦੀ ਅਲ੍ਖ ਮੁਕਾ ਦਿਆਂਗਾ । ਨਹੀਂ ਤਾਂ ਉਨ੍ਹਾਂ ਨੂੰ ਮਲੇਰ ਕੋਟਲੇ (ਮਾਲਨੇਰ) ਯਾ ਕੁੰਜਪੁਰੇ ਵਲਿ ਨਿਕਲ ਜਾਣ ਪੁਰ ਮਜਬੂਰ ਕਰ ਦਿਆਂਗਾ । ਉਨ੍ਹਾਂ ਨੂੰ ਇਨ੍ਹਾਂ ਮਹਾਨ ਪੁਰੀਆਂ (ਅਨੰਦਪੁਰ, ਕੀਰਤਪੁਰ ਆਦਿ) ਦੇ ਰਾਹਾਂ ਉਤੇ ਨਹੀਂ ਚਲਣ ਦਿਆਂਗਾ। ਇਧਰ ਗੁਰੂ ਸਾਹਿਬ ਨੇ ਵੀ ਭਾਈ ਚੈਂਚਲ ਸਿੰਘ, ਜੁਝਾਰ ਸਿੰਘ, ਹਰੀ ਸਿੰਘ, ਭਾਈ ਸੈਣਾ ਤੇ ਬਚਿਤ੍ਰ ਸਿੰਘ ਆਦਿ ਮੁਖੀ ਸਿੱਖਾਂ ਨੂੰ ਬੁਲਾ ਕੇ ਸੁਰੱਖਿਆ ਦੀ ਤਜਵੀਜ਼ ਬਣਾਈ। ਸਮੂੰਹ ਸਿੰਘ ਰਣਜੀਤ ਨਗਾਰੇ ਉਤੇ ਚੋਟ ਲਗਾ ਕੇ ਜੰਗ ਲਈ ਤਿਆਰ ਹੋ ਗਏ, ਗੁਰੂ ਸਾਹਿਬ ਦੇ ਸਾਹਿਬਜ਼ਾਦੇ ਵੀ ਸਨਧਬਧ ਹੋ ਕੇ ਲੜਨ ਲਈ ਨਿਤਰੇ। ਸਿੰਘਾਂ ਵਿਚ ਜੋਸ਼ ਕਿਤਨਾ ਸੀ, ਭਾਈ ਬਚਿਤ੍ਰ ਸਿੰਘ ਦੀ ਪ੍ਰਤਗਿਆ ਸੁਣੋ:–

ਬੋਲਿਆ ਚਿਤ੍ਰ ਬਚਿਤ੍ਰ ਸਿੰਘ, ਰਣ ਹੋਲੀ ਖੇਲਾਂ ਜਾਇਕੈ।
ਪਹਿਲਾਂ ਖੰਡਾ ਝਾੜਨਾ, ਰੁਸਤਮ ਦੇ ਸਿਰ ਕੜਕਾਇ ਕੈ ।੭।

ਗੁਰੂ ਸਾਹਿਬ ਦੇ ਅਕਾਲੀ ਵਿਸ਼ਵਾਸ ਨੂੰ ਪ੍ਰਗਟ ਕਰਦਾ ਕਵੀ ਲਿਖਦਾ ਹੈ:–

ਸੂਰੇ ਧਉੜੇ ਜੁਧ ਨੂੰ, ਚੜ੍ਹਿ ਚੜ੍ਹਿ ਸਭਾ ਧਾਂਵਦੀ।
ਕਲਗੀ ਵਾਲਾ ਬੋਲਿਆ: 'ਸੁਭ ਸਾਈ ਜੋ ਤੁਧ ਭਾਂਵਦੀ !'
ਸਾਹਿਬਜ਼ਾਦੇ ਚੜ੍ਹਿ ਨਿਕਲੇ, ਜਿਨ੍ਹਾਂ ਨੂੰ ਪ੍ਰਿਥੀ ਗਾਂਵਦੀ।
ਉੱਮਲ ਸੂਰੇ ਨਿੱਕਲੇ, ਸਿਰ ਮਉਤ ਫਿਰੈ ਗਣਣਾਂਵਦੀ
ਚੜ੍ਹਦਾ ਹੋਇਆ ਬੋਲਿਆ: 'ਪੈਜ ਰਖੀਂ ਅਪਣੇ ਨਾਂਵ ਦੀ !'੧੧।

ਇਹ ਆਖਰੀ ਤੁਕ "ਚੜ੍ਹਦਾ ਹੋਇਆ ਬੋਲਿਆ ਪੈਜ ਰੱਖੀਂ ਆਪਣੇ ਨਾਂਵ ਦੀ" ਅਜ ਤਕ ਨਿਹੰਗਾਂ ਸਿੰਘਾਂ ਦੇ ਬੋਲਿਆਂ ਵਿਚ ਆਮ ਪ੍ਰਚਲਤ ਹੈ; ਜਿਸ ਤੋਂ ਇਸ ਦੀ ਪੁਰਾਤਨਤਾ ਤੇ ਪ੍ਰਮਾਣੀਕਤਾ ਦਾ ਪਤਾ ਲਗਦਾ ਹੈ। ਸਿੰਘਾਂ ਕੇਹੋ ਜੇਹਾ ਜੁੱਧ ਰਚਾਇਆ, ਇਸ ਗੱਲ ਨੂੰ ਕਵੀ ਰਾਮਾਇਣ ਤੇ

ਮਹਾਂ ਭਾਰਤ ਦੇ ਮਸ਼ਹੂਰ ਇਤਿਹਾਸਕ ਜੁੱਧਾਂ ਵਲ ਸੰਕੇਤ ਕਰਕੇ ਇਉਂ ਖੋਲ੍ਹਦਾ ਹੈ :–

ਰਾਵਣ ਨਾ ਹੀ ਮਾਹੀਆਂ ਰਾਮ ਜੁਧ, ਨਾ ਹੀ ਭੀਮ ਚਲਾਈਆਂ ।
ਜੇਹੀਆਂ ਪਿੜ ਵਿਚ ਆਇ ਕੈ, ਸਿੰਘਾਂ ਖੜਕਾਈਆਂ ।੧੮।

ਗੁਰੂ ਸਾਹਿਬ ਨੇ ਵੀ ਕਮਾਣ ਤਾਣ ਖ਼ੂਬ ਤੀਰ ਵਰ੍ਹਾਏ ਤੇ ਆਖਰ ਰੁਸਤਮ ਖਾਂ ਇਨ੍ਹਾਂ ਤੀਰਾਂ ਦਾ ਨਿਸ਼ਾਨਾ ਹੋ ਕੇ ਧਰਤੀ ਤੇ ਢਹਿ ਢੇਰੀ ਹੋ ਗਿਆ। ਇਸ ਦਾ ਜ਼ਿਕਰ ੨੦ਵੇਂ ਛੰਦ ਵਿਚ ਐਉਂ ਆਇਆ ਹੈ।

ਧ੍ਰੱਗਾਂ ਸੂਲ ਬਜਾਈਆਂ ਸਿਰਦਾਰਾਂ ਮੁਹਰੇ ਜੋੜ ਕੈ।
ਫੜੇ ਕਮਾਨ ਗੋਬਿੰਦ ਸਿੰਘ, ਧਰਤੀ ਤੇ ਗੋਡਾ ਹੋੜ ਕੈ।
ਪੁਰ ਕਰਿ ਮਾਰਿਆ ਪਾਤਸ਼ਾਹਿ, ਦੁਇ ਬਗਲਾਂ ਵਿਚਿ ਰਹੋੜ ਕੈ।
ਨਿਕਲ ਗਇਆ ਸਣੇ ਸਫਾਲਿਆਂ, ਬਖਤ੍ਰ ਤੇ ਚਿਲਤਾ ਫੋੜ ਕੈ।...੨੦॥

ਰੁਸਤਮ ਖਾਂ ਦੀ ਮੌਤ ਬੱਾਦ ਹਿੰਮਤ ਖਾਂ, ਕਟੋਚੀਏ ਪ੍ਰਿਥੀ ਚੰਦ ਦੇ ਤੌਂਾਨਾ ਮਾਰਨ ਪੁਰ ਅੱਗੇ ਵਧਿਆ। ਗਹਿਗਚ ਲੜਾਈ ਹੋਈ; ਪਰ ਉਸ ਦੀਆਂ ਕੋਸ਼ਿਸ਼ਾਂ ਸਭ ਨਿਸਫਲ ਗਈਆਂ; ਤੇ ਅੰਤ ਉਸ ਨੂੰ ਮੂੰਹ ਦੀ ਖਾ ਕੇ ਨਿਰਾਸ ਮੁੜਨਾ ਪਿਆ।

ਇਸ 'ਵਾਰ' ਦੀ ਸ਼ਬਦਾਵਲੀ ਉਤੇ 'ਚੰਡੀ ਦੀ ਵਾਰ' ਦਾ ਕਾਫੀ ਪ੍ਰਭਾਵ ਦਿਸਦਾ ਹੈ। ਕਈ ਟੋਟੇ ਜਿਵੇਂ 'ਦੁਹਾਂ ਕੰਧਾਰਾਂ ਮੁੰਹਿ ਜੁੜੇ'; 'ਜੰਗ ਮੁਸਾੱਫਾ ਬਜਿਆ', 'ਰਣ ਬਿਧਣ ਰਾਤੀਂ ਆਈਆਂ'; 'ਸਦ ਰਹਮਤ ਤੇਰੇ ਵਾਰ ਨੂੰ'; ਉਵੇਂ ਦੇ ਉਵੇਂ ਆਏ ਹਨ। 'ਗੁਰ ਚੇਲੇ ਰਹੁਰਾਸ ਸਲਾਮਤ ਥੀਂਵਦੋ'; ਸਤੇ ਬਲਵੰਡ ਦੀ ਰਾਮਕਲੀ ਵਾਰ ਦੀ ਇਕ ਤੁਕ ਵੀ ਵਰਤੀ ਗਈ ਹੈ। ਸ਼ਾਇਦ ਇਹ ਪਹਿਲੀ ਰਚਨਾ ਹੈ; ਜਿਸ ਵਿਚ 'ਸਿੰਘਾਂ ਕੀਤੇ ਗੁਰਮਤੇ'; (੪੨ ਪਉੜੀ) ਵਿਚ 'ਗੁਰਮਤੇ' ਦਾ ਜ਼ਿਕਰ ਹੈ। ਸਿਖਾਂ ਦੇ ਫਕੀਰੀ ਵੇਸ 'ਫੈਂਟੇ ਕਛਾਂ ਚਾਦਰੇ' ਅਤੇ ਅਕਾਲੀਆਂ ਨਿਹੰਗਾਂ ਦੇ ਸੁਰਮਈ ਬਸਤ੍ਰਾਂ ਦਾ ਵੀ ਵਰਣਨ ਹੈ।

ਅਲੰਕਾਰਕ ਨੁਕਤੇ ਤੋਂ ਵੀ ਕਵੀ ਦਾ ਕਮਾਲ ਧਿਆਨ ਯੋਗ ਹੈ। ੧੩ਵੀਂ ਪਉੜੀ ਵਿਚ ਤੇਗਾਂ ਦੀ ਸਿਫਤ ਬਹੁਤ ਸੋਹਣੀ ਕੀਤੀ ਗਈ ਹੈ। ਸਿੰਘਾਂ ਦੇ ਹੱਲੇ ਵਾਂਙ, ੧੮ਵੀਂ ਪਉੜੀ ਦਾ ਜ਼ੋਰ ਵੀ ਵੇਖਣ ਵਾਲਾ ਹੈ। ਬਾਕੀ ਹੋਰ ਤਸ਼ਬੀਹਾਂ-ਸੂਰਮੇ ਇਉਂ ਟੁਟ ਕੇ ਪਏ ਜਿਵੇਂ ਜਲ ਮੁਰਗਾਬੀਆਂ; ਯਾ ਬੀਰ, ਜਵਾਈਆਂ ਵਾਂਗੂ ਢੁਕੇ

ਆਪਸ ਵਿਚ ਜੋਧੇ ਇਉਂ ਠਹਿਕਰੇ;ਜਿਵੇਂ ਜੀਜੇ ਨਾਲ ਸਾਲ੍ਹੀਆਂ।ਬਹਾਦੁਰਾਂ ਦੀਆਂ ਗੁਰਜਾਂ ਇਉਂ ਭਉਂਦੀਆਂ ਫਿਰਦੀਆਂ ਹਨ ਜਿਵੇਂ ਮਾਝੇ ਦੁਧ ਵਿਚ ਮਧਾਣੀਆਂ। ਇਹ ਜਾ ਅਜੇਹੀਆਂ ਹੋਰ ਨਿਰੋਲ ਪੰਜਾਬੀ ਆਚਰਣ ਦੀਆਂ ਮਿਸਾਲਾਂ ਚੰਗੀਆਂ ਦਿਲਚਸਪ ਤੇ ਪ੍ਰਭਾਵਸ਼ਾਲੀ ਹਨ। ਇਸੇ ਤਰ੍ਹਾਂ ਪੁਰਾਣੀ ਸ਼ਬਦਾਵਲੀ—ਥੰਨਾਂ ਉਤੇ ਥੰਨ, ਧਮਾ ਚੌਕੜੀਆਂ, ਧਉੜੇ, ਘਿਨ, ਖਿਧਣ, ਕੰਧਾਰਾਂ, ਭਗਾਣੀ, ਪਿੜ, ਧੁੱਗਾਂ, ਮੁੰਡਾਸੇ, ਛੰਛਾਲੀ, ਮੱਲ-ਅਖਾੜਾ, ਛਿੰਝ, ਗਡਾਵਡੀ, ਭੰਭਾਕ, ਮਹਿਖਲੀ, ਚਿਹ (ਚਿਖਾ) ਰੰਜਪੂਤ, ਕੈਥਰ, ਆਢਾ ਆਦਿ ਵੀ ਵਿਦਵਾਨਾਂ ਦੇ ਧਿਆਨ ਗੋਚਰੀ ਹੈ।

**ਸੰਪਾਦਕ ਵਲੋਂ :—**

ਇਸ 'ਵਾਰ' ਦੀ ਚਾਲੀਹਵੀਂ ਪਉੜੀ ਵਿਚ ਸ਼ਬਦ 'ਬੰਗਾਲੀਆਂ' ਆਇਆ ਹੈ;ਜੋ ਕੇਵਲ ਆਸਾਮੀਆਂ ਦਾ ਰਿਵਾਜੀ(ਰੂੜ੍ਹੀ = ਇਸਤਿਲਾਹੀ) ਲਫਜ਼ ਹੈ; ਅਰੁ ਗੈਰ-ਆਸਾਮੀਆਂ ਵਾਸਤੇ ਵਰਤਿਆ ਜਾਂਦਾ ਹੈ; ਭਾਵੇਂ ਉਹ ਕਿਸੇ ਸੂਬੇ ਜਾ ਕੌਮ ਨਾਲ ਸੰਬੰਧ ਰਖਦੇ ਹੋਣ। ਭਾਵ ਓਪਰੇ ਵੈਰੀ, ਆਦਿ ਤੋਂ ਹੁੰਦਾ ਇ। ਏਥੇ ਨਿਹਾਇਤ ਓਪਰਾ ਜਾਪਦਾ ਇ। ਲੇਕਿਨ ਇਸ ਸ਼ਬਦ ਨੇ ਵਾਰ ਦੇ ਲਿਖਾਰੀ ਬਾਰੇ ਕੁਝ ਇਹੋ ਜਿਹਾ ਝਾਉਲਾ ਪਾਇਆ ਹੈ, ਜੀਕੂੰ ਉਹ ਆਸਾਮ ਦੇਸ ਵਿਚ ਵਿਚਰਿਆ ਯਾ ਟਿਕਿਆ ਹੈ, ਕਦੇ ! ਭਾਵੇਂ ਸਤਿਗੁਰੂ ਤੇਗ ਬਹਾਦੁਰ ਸਾਹਿਬ ਨਾਲਿ ਓਧਰਿ ਗਿਆ ਹੋਵੇ; ਯਾ ਮੁਗਲਈ-ਦਲ ਜਾਂ ਦੀਵਾਨੀ ਅੱਮਲੇ ਵਿਚ ਮੁਲਾਜ਼ਮ ਰਿਹਾ ਹੋਵੇ। ਹੈ ਉਹ ਜ਼ਰੂਰ ਸਿੱਖ।

ਇਸ 'ਵਾਰ' (ਜੰਗ) ਦਾ ਇਕ ਵਾਰ (ਦਿਨ) ਤਾਂ 'ਸੋਮ' ਅਠਤਾਲੀਹਵੇਂ 'ਦੋਹਰੇ' ਵਿਚ ਦਸਿਆ ਹੈ; ਪਰ ਥਿੱਤਿ-ਸੰਮਤ ਕੋਈ ਨਾਂ। ਇਹ ਜੁਧ ਐਤ ਤੇ ਸੋਮ ਨੂੰ—ਦੋ ਦਿਨ—ਹੋਇਆ ਹੈ। ਅਰੁ 'ਅੰਤੁ' ਇਸ ਦਾ ਸਿੰਘਾਂ ਦੇ ਵਿਰੁਧ, ਪਠਾਣਾਂ ਦੀ ਜਿੱਤ ਵਿਚ ਹੋਇਆ ਹੈ। ਅਰੁ ਰੁਸਤਮ ਖਾਂ ਭਾਵੇਂ ਮਾਰਿਆ ਗਿਆ; ਪਰ ਉਸਦੇ ਸਾਥੀਆਂ, ਉਸਦਾ ਇਹ ਮਨੋਰਥ ਸਫਲ ਕਰ ਵਿਖਾਇਆ ਹੈ; ਕਿ ਸਿੰਘਾਂ ਨੂੰ ਮਾਰ ਮੁਕਾਵਾਂਗਾ;ਨਹੀਂ ਤਾਂ ਮਾਲਨੇਰ (ਮਲੇਰ ਕੋਟਲੇ) ਯਾ ਕੁੰਜਪੁਰੇ ਵਲ ਨਿਕਲ ਜਾਣ ਪੁਰ ਮਜਬੂਰ ਕਰ ਦਿਆਂਗਾ। ਕੁੰਜਪੁਰਾ, ਦਿੱਲੀ ਦੇ ਰਾਹ ਵਿਚ ਲਾਗਲੌਣੇ ਰਹਿੰਦਾ ਏ; ਤੇ ਮਲੇਰੀਆਂ ਦਾ ਮੁਖ ਨਗਰ ਮਲੇਰ ਕੋਟਲਾ ਕਾਂਗੜ-ਦੀਨੇ ਦੇ ਰਾਹ ਵਿਚ ਪੈਂਦਾ ਹੈ। ਸੋ ਏਧਰ ਨੂੰ ਹੀ

ਸਤਿਗੁਰੂ ਜੀ ਸਿੰਘਾਂ ਸਮੇਤ ਨਿਕਲਿ ਪਧਾਰੇ ਹਨ। ਚਉਰੰਜਹਵੇਂ ਛੰਦ ਵਿਚ ਇਹ ਇਸ਼ਾਰਾ ਭੀ ਸਪਸ਼ਟ ਹੈ, ਕਿ ਅਉਰੰਗਜ਼ੇਬ ਤੇ ਉਸਦੇ ਪੱਖੀ (ਦੋਸਤ = ਖਿਲਾਲ) ਇਸ ਜੰਗ ਦਾ ਨਤੀਜਾ ਸੁਣਕੇ ਖੁਸ਼ ਹੋਏ ਹਨ। ਨਾਲੇ ਗੁਰੂ ਕੇ 'ਲਾਲ' (ਸਾਹਿਬਜ਼ਾਦੇ) ਭੀ ਉਨ੍ਹਾਂ ਦੇ ਹੱਥਿ ਪੈ ਗਏ ਹਨ । ਇਸ ਲਈ ਇਹ 'ਵਾਰ' ਅਨੰਦਪੁਰ ਦੇ ਆਖ਼ਰੀ ਜੰਗ ਦੀ ਸਹੀ ਹੁੰਦੀ ਹੈ। ਜੋ ਮੱਘਰ ਸੰਮਤ ਸਤਾਰਾਂ ਸੈ ਬਾਹਠ ਵਿੱਚ ਹੋਇਆ ਸੀ । ਸਤਿਗੁਰਾਂ ਦੇ ਜ਼ਫਰਨਾਮੇ ਵਿੱਚ ਅਪਣੇ ਦਿੱਤੇ ਇਸ਼ਾਰੇ—

'ਚਰਾਗ਼ੇ ਜਹਾਂ ਚੂੰ ਸ਼ੁਦਹ ਬੁਰਕਾਪੋਸ਼ ।
ਸ਼ਬੇ ਸ਼ਹਿ ਬਰਾਮਦ ਬਹਮ ਜਲਵਾ ਜੋਸ਼ ॥"੪੨

{ ਸੂਰਜ ਜਦੋਂ ਆਥਣ ਗਿਆ; ਅਰੁ
ਚੰਦ੍ਰਮਾਂ ਪੂਰੇ ਠਾਠ-ਬਾਠ ਨਾਲ ਚੜ੍ਹਿ ਪਿਆ }

—ਅਨੁਸਾਰ, ਚਮਕੌਰ-ਜੁੱਧ, ਚਾਨਣੇ ਪੱਖ ਦੇ ਲਗ ਪਗ ਪੂਰੇ ਚਾਨਣੇ ਦਿਨਾਂ ਵਿੱਚ ਹੋਇਆ ਸੀ । ਤਕਰੀਬਨ ਸਾਰੇ ਪੁਰਾਣੇ ਲਿਖਾਰੀ ਇਸ ਜੰਗ ਦੀ ਤਾਰੀਖ਼ ੧੭ ਮੱਘਰ ਦੇਂਦੇ ਹਨ। ਸੋ ਸੰਮਤ ਸਤਾਰਾਂ ਸੈ ਬਾਹਠ ਵਿੱਚ ਇਹ ਤਾਰੀਖ ਮੱਘਰ ਸੁਦੀ ਤ੍ਰਿਔਦਸ਼ੀ, ਸ਼ਨੀਵਾਰ ਨੂੰ ਪੈਂਦੀ ਹੈ। ਇਸ ਲੇਖੇ, ਇਸ 'ਵਾਰ' ਵਿਚ ਵਰਣੇ ਜੁੱਧ ਦੇ ਥਿੱਤ-ਵਾਰ ੧੧, ੧੨ ਮੱਘਰ ਐਤ-ਸੋਮ ਨਿਕਲਦੇ ਹਨ। ਜੋ ਵੀਹ ਵਿਸਵੇ ਠੀਕ ਹੀ ਹੋਣਗੇ।

ਅੰਮ੍ਰਿਤਸਰ
੯ ਮੱਘਰ ੪੮੪ ਗੁਰੂ

(ਰਣਧੀਰ ਸਿੰਘ)

ੴ ਵਾਹਿਗੁਰੂ ਜੀ ਕੀ ਫਤੇ।

# ਵਾਰ ਪਾਤਸ਼ਾਹੀ ਦਸਵੀਂ ਕੀ

ਪ੍ਰਿਥਮ ਸਿਮਰ ਹੌਂ ਤਾਸ ਕਉ, ਜਾ ਸਮ ਅਵਰੁ ਨ ਕੋਇ
ਰਣ ਜੂਝੰਤੇ ਸੂਰਿਆਂ, ਰਛਾ ਕਰੈ ਖਲੋਇ ॥੧

ਦੋਹਰਾ

ਡਉਰੂ ਘਣ ਤਣ ਬਾਜਿਓ, ਪੜੀ ਨਗਾਰੇ ਚੋਟ।
ਰੁਸਤਮ ਖਾਂ ਚੜਿ ਧਾਇਓ, ਜੁ ਸਿੰਘ ਮੁਕਾਊਂ ਘੋਟ ॥੨

ਸੋਰਠਾ

ਮਾਲਨੇਰ[1] ਤਟ ਧਾਇ, ਨਾਤਰ ਤਾਕੇ ਕੁੰਜ ਪੁਰ
ਸਿੰਘਨ ਦੀਆ ਉਠਾਇ, ਮਾਰਗ ਚਲੈ ਨ ਮਹਤ ਪੁਰ ॥੩

ਪਉੜੀ

ਫਉਜਾਂ ਭੇਜੀਆਂ ਖੁਨਸ ਕੈ, ਸੁਰ-ਸੁਰਤਿ ਦਿਤੀ ਹਲਕਾਰਿਆਂ।
ਮੁਹਰਖੇ[2] ਨਿਕਲੇ ਲਸਕਰੋਂ, ਚਿਤ ਪੂਨੀ ਧਰੇ ਵਿਚਾਰਿਆ।
ਵਿਚੇ ਗੁਰੂ ਗੋਬਿੰਦ ਸਿੰਘ, ਆਨੰਦਪੁਰੇ ਨੂੰ ਮਾਰਿਆ।
ਭੁਸੀ ਭਰਾਵਾਂ ਖਲੀਆਂ, ਮੈਂ ਸਿਰ ਉਮਰਾਵਾਂ ਭਾਰਿਆ।
ਗਉਗਾ ਸੁਣਿਆ ਮੁਲਖ ਵਿਚ, ਸਿੰਘ ਫਿਰਦੇ ਵਿਚ ਗਲਿਆਰਿਆਂ*।
ਮਾਰਾਂ ਘੋੜਿਆਂ ਸੂਰਿਆਂ, ਝੰਡੇ ਦੇ ਨਾਲ ਝੁਲਾਰਿਆ।
ਮਰਸਣ ਹਾਲ ਜ਼ਬੂਨ[4] ਹੋਇ, ਕੀ ਕਰਣਾਂ ਇਨ੍ਹਾਂ ਵਿਚਾਰਿਆਂ।
ਥੋੜੇ ਸੂਰੀਂ ਧਾਇਕੈ, ਚੰਨ ਬੰਨ੍ਹ ਲਇਆ ਸਣ ਤਾਰਿਆਂ।
ਗੜ੍ਹ ਟੁੱਟਣ ਕਟਕਾਂ ਧਾਰਿਆ ॥੪

---

੧-ਮਲੇਰ ਕੋਟਲਾ। ੨-ਚੋਣਵੇਂ ਨਿਕਟ ਵਰਤੀ। *-ਗਲ੍ਹੇ, ਨਾਕੇ, ਪਹਾੜੀ ਰਸਤੇ। ੪-ਭੈੜੇ, ਬੁਰੇ (ਹਾਲੀਂ)।

ਦੋਹਰਾ

ਸੁਤ੍ਰ ਨਾਲ[1] ਧਰਕੀ ਧਰਤ, ਛੁਟਾ ਪਾਸਣਾ ਆਇ ।
ਰੁਸਤਮ ਮਨ ਮਹਿ ਯਹ ਮਿਥੀ, ਗਹਿ ਮਰਹੂ ਅਬ ਜਾਇ ॥ ੫
ਛੁਟੀ ਪਰਬਤੀ ਦਸਤ ਥੀਂ, ਸਰਪਟ ਗਏ ਤੁਰੰਗ ।
ਰਮਨੇ ਸਿੰਘ ਉਦਾਸ ਮਤਿ, ਸਾਹਿਬ ਕੈ ਕਰ ਭੰਗ ॥੬

ਪਉੜੀ

ਸਾਹਿਬ ਬਚਨੁ ਅਲਾਇਆ, ਆਨੰਦ ਮਨੇ ਮੁਸਕਾਇ ਕੇ ।
ਚੌਂਚਲ ਸਿੰਘ, ਜੁਝਾਰ ਸਿੰਘ ਨੂੰ ਪਾਸ ਬੈਠਾਇ ਕੈ ।
ਤੁਰਕਾਂ ਦੀਆਂ ਫਉਜਾਂ ਆਈਆਂ, ਸਿੰਘਾਂ ਉਪਰ ਗੁਸਾ ਖਾਇ ਕੈ ।
ਭਾਈ ਸੈਣਾ ਸੱਦਿਆ, ਅਰਦਾਸ ਧਰੀ ਲਿਖਵਾਇਕੈ ।
ਹਰੀ ਸਿੰਘ ਹੋਰ ਸੂਰ ਸੰਤਿ, ਸਭ ਪੁਛੇ ਮਤਾ ਪਕਾਇ ਕੈ ।
ਕੀ ਕਰਨੀ ਹੈ ਉਤ ਸਮੇ, ਜਾਂ ਬਿੱਜ ਪਵੈ ਝਰਲਾਇ[2] ਕੈ ।
ਬੋਲਿਆ ਚਿਤ੍ਰ ਬਚਿਤ੍ਰ ਸਿੰਘ, ਰਣ ਹੋਲੀ ਖੇਲਾਂ ਜਾਇਕੈ ।
ਪਹਿਲਾ ਖੰਡਾ ਝਾੜਨਾ, ਰੁਸਤਮ ਦੇ ਸਿਰ ਕੜਕਾਇ ਕੈ ।
ਕਮਰਾਂ ਕਸੀਆਂ ਸੂਰਿਆਂ, ਝਬ ਤੋੜੇ ਸਭ ਸੁਲਗਾਇ ਕੈ ।
ਗਜਗਾਹਾਂ[3] ਬੱਧੀਆਂ ਘੋੜਿਆਂ, ਕਲਗੀਆਂ ਸਿਰ ਦਸਤ ਫਿਰਾਇਕੈ ।
ਫੜ ਵਾਗਾਂ ਨਿਕਲੇ ਧਾਇ ਕੈ ।
ਜਿਉਂ ਸੀਂਹੁ ਪਵੈ ਘੁਰਰਾਇ ਕੈ ॥ ੭

ਸੋਰਠਾ

ਜਬ ਉਠ ਪ੍ਰਭਾਤ ਮੈਦਾਨ ਬਿਖੈ, ਰਣਜੀਤ ਨਗਾਰ ਪੁਕਾਰ ਕੀਓ ।
ਸਭ ਸੰਗ ਸਿਪਾਹ [4]ਕਸੂਨਿ ਘਨੀ, ਕਰਿ ਸੰਘਰ ਫਉਜ ਉਤਾਰ ਦੀਓ ।
ਰਣਰੰਗ[5] ਕਲੋਲ ਉਪੰਗ[6] ਘਨੀ, ਸਭ ਅਪਨੀ ਠਉਰ ਉਸਾਰ ਦੀਓ ।
ਸਭ ਕਾਇਰ ਹੈਂ ਜੋ ਹੈਂ ਗੜ੍ਹ ਮੈਂ, ਪ੍ਰਭ ਕਾ ਸਭ ਅੰਤ ਬਿਸਾਰ ਦੀਓ ।੮।

---

੧–ਉਠਾਂ ਤੇ ਲਦਣ ਵਾਲੀ ਤੋਪ । ੨–ਲਿਸ਼ਕਾਰੇ ਮਾਰ ਕੇ । ੩–ਫੋਲਾਦੀ ਮਖੇਰਨੇ,ਜੋ ਹਾਥੀਆਂ ਘੋੜਿਆਂ ਦੇ ਸਿਰਾਂ ਪਰ ਸੰਜੋਇ ਸਮਾਨ ਬਚਾਉ ਵਾਸਤੇ ਪਹਿਨਾਏ ਜਾਂਦੇ ਨਿ । ੪–ਥੋੜੀ ਕਿ ਬਹੁਤੀ, ਜਿਤਨੀ ਭੀ ਸੀ । ੫–ਪਿੜ ਜੁੱਧ ਦਾ, ਮੈਦਾਨਿ ਜੰਗ, ਰਣਭੂਮੀ । ੬–ਨਸਤ੍ਰੰਗ, ਇਕ ਤਰਾਂ ਦਾ ਵਾਜਾ (ਸਾਜ਼) ।

## ਖਾਲਸੇ ਕਾ ਅਸਵਾਰਾਂ

ਦੋਹਰਾ

ਨਿਕਲੇ ਜਾਨ ਬਿਸਾਰ ਕੈ, ਸੂਰਿਓ ਕੇ ਤਨ ਤਾਬਿ ।
ਘੁਰਰੇ ਫਉਜਾਂ ਦੇਖਕੈ, ਮੂਛੈ ਦਸਤ ਫਿਰਾਇ ॥੯
ਸ੍ਰੀਸਾਹਿਬ ਕਉ ਧੂਪ ਦੇਹ, ਗਲ ਡਾਰੈਂ ਭਰ ਆਹੁ ।
'ਦੀਨ-ਮਜ਼ਬ ਕੈ ਜੁਧ ਮੈਂ, ਪਤਿ ਰਾਖੀਂ ਪਤਿਸ਼ਾਹੁ !!੧੦'

ਪਉੜੀ

ਸੂਰੇ ਧਉੜੇ[1] ਜੁਧ ਨੂੰ, ਚੜ੍ਹਿ ਚੜ੍ਹਿ ਸਭਾ ਧਾਂਵਦੀ।
ਕਲਗੀਵਾਲਾ ਬੋਲਿਆ: 'ਸੁਭ ਸਾਈ; ਜੋ ਤੁਧ ਭਾਂਵਦੀ !'
ਸਾਹਿਬਜਾਦੇ ਚੜ੍ਹ ਨਿਕਲੇ, ਜਿਨ੍ਹਾਂ ਨੂੰ ਪ੍ਰਿਥੀ ਗਾਂਵਦੀ।
ਉੱਮਲ ਸੂਰੇ ਨਿਕਲੇ; ਸਿਰ ਮਉਤ ਫਿਰੈ ਗਣਣਾਂਵਦੀ।[2]
ਚੜ੍ਹਦਾ ਹੋਇਆ ਬੋਲਿਆ: 'ਪੈਜ ਰੱਖੀਂ ਅਪਣੇ ਨਾਂਵ ਦੀ !!'੧੧

## ਅਥ ਸੰਗ੍ਰਾਮ

ਦੋਹਰਾ

ਮਾਰੂ* ਕੜਕਿਆਂ ਰਣ ਬਿਖੈ, ਦੀਆ ਤਿਲਾਵਾਂ ਜਾਇ ।
ਗੱਜੇ ਸਿੰਘ ਨਿਹੰਗ[4] ਜਿਉਂ, ਉਤਰੇ ਗੁੱਸਾ ਖਾਇ।੧੨।

ਪਉੜੀ

ਸੂਤਿ ਮਿਆਨੋਂ ਕੱਢੀਆਂ, ਜਾਂ ਮਾਰੂ ਰੱਣ ਦੀਆਂ ਰਾਣੀਆਂ।
ਦੱਖਣ ਦੀਆਂ ਅਲਬੇਲੀਆਂ, ਕੈਧਾਰ ਚੜ੍ਹਾਈਆਂ ਸਾਣੀਆਂ।
ਪਾਲਕੀਆਂ[5] ਵਿੱਚ ਗਣਕਦੀਆਂ[6], ਜਿਉਂ ਮਹਲੀਂ ਛਣਕਣ ਰਾਣੀਆਂ।

---

੧–ਧਾਇ, ਦਉੜੇ। ੨–ਗੱਜਦੀ; ਲਲਕਾਰਦੀ–ਵੰਗਾਰਦੀ।
*–ਜੰਗੀ ਨਗਾਰਾ; ਉੱਚੀ ਧੁਨਿ ਵਾਲਾ ਧਉਂਸਾ।੪–ਨਿਧੜਕ,ਦਿਲੇਰ।
੫–ਹਾਥੀਆਂ ਦੀਆਂ ਅੰਮਾਰੀਆਂ। ੬–ਗਰਜਦੀਆਂ; ਤਲਵਾਰਾਂ ਦੀ ਖੜਾਕ ਦਾ ਉਚਾਰਣ ਹੈ।

ਹਉਦਿਆਂ ਵਿਚਹੁ ਫਿਰੁ ਗਈਆਂ, ਜਿਉਂ ਇੰਦ੍ਰ ਦੀਆਂ ਇੰਦ੍ਰਾਣੀਆਂ।
ਮਲ ਨ ਬੋਲੈ ਦੁੱਖ ਸੁਖ, ਜਿਨ੍ਹਾਂ ਦੇ ਸਿਰੀਂ ਵਿਹਾਣੀਆਂ।
ਰਣ ਤੇਗਾਂ ਮਉਜਾਂ ਮਾਣੀਆਂ
ਚਮਕਾਈਆਂ ਲਾਈਆਂ ਹਾਣੀਆਂ ॥੧੩

ਦੋਹਰਾ

[੧]ਕਟਵਤ ਮੁਖ ਤੁਰਕ ਛਕੇ, ਰੁਸਤੁਮ ਲੀਨੋ ਘੇਰ।
[੨]ਬਨੀਆ ਛੁਟਕੁ ਕਪਾਹ ਕੋ, ਖੜਗ ਪੜੇ ਚਉਫੇਰੁ ॥੧੪

ਪਉੜੀ

ਫੜ ਤਲਵਾਰੀਂ ਸੂਰਮੇਂ, ਜਾਂ ਰਣ ਵਿਚ ਧਾਏ।
ਸ਼ਸਤ੍ਰਧਾਰੀ ਹੁਇ ਪਏ, ਤਿਨ ਵੇਖੁ ਸਵਾਏ।
*ਥੰਨਾ ਉਤੇ ਥੰਨਲੇ, ਧੜਿ ਮਾਰਿ ਗਿਰਾਏ।
[੪]ਪੂਰ ਕਰਿ ਕਰੜੀ ਧਨਖਨਾ, ਭਰ ਤੀਰ ਚਲਾਏ।
ਸਰੋਹੀ ਹਲੱਬੀ ਮਿਸਰੀਆ, ਬਰਦਵਾਨ ਝਮਾਏ[੫]।
ਪੱਬਾਂ ਪਰਨੇ ਹੋਇ ਬੀਰ, ਗੁਜਰਾਤੀ[੬] ਲਾਏ।
ਆਮ੍ਹੋ ਸਾਹਵੇਂ ਖੜਗ ਆਇ, ਦੁੰਦਭ[੭] ਖੜਕਾਏ।
ਹੁਕਮਸੱਤ[੮] ਦੁਇ ਸਿੰਘ ਹੋਇ, ਸੁਰ-ਪੁਰਹਿ ਸਿਧਾਏ।
ਤਾਂ ਫਿਰਿ ਬੁਧ ਸਿੰਘ ਜੁਆਨ ਨੂੰ, ਗੁਰੂ ਆਪ ਬੁਲਾਏ। ੧੫।

---

੧–ਤੁਰਕਾਂ ਦੇ ਮੂੰਹ ਕੱਟੀਦੇ (ਭੰਨੀਦੇ) ਸੋਭ ਰਹੇ ਹਨ। ੨–ਜਿਵੇਂ ਹਟਵਾਣੀਏ ਦੀ ਛਟੀ ਕਪਾਹ ਨੂੰ ਥੰਬਦੀ ਹੈ;...। *–ਥਾਨਾਂ ਤੇ ਥਾਨ (ਤੈਹਾਂ); ਭਾਵ ਧੜਾਂ ਦੇ ਢੇਰਾਂ ਤੇ ਢੇਰ ਲਾ ਦਿਤੇ। ੪ਕਰੜੇ ਧਣੁਖ ਪੂਰੀ ਤਰਾਂ ਖਿੱਚ ਕੇ। ੫-ਲਿਸ਼ਕਾਏ ਤੇਗੇ (ਖੜਗ) ਸਰੋਹੀ, ਹਲੱਬ, ਮਿਸਰ ਤੇ ਬਰਦੁਆਨ ਦੇ ਬਣੇ ਹੋਏ)। ੬–ਗੁਜਰਾਤ (ਕਾਠੀਆਵਾੜ) ਦੀ ਬਣੀ ਤਲਵਾਰ। ੭-ਨਗਾਰਾ, ਧਉਂਸਾ। ੮–ਸ਼ਹੀਦ ਹੋਏ, ਮਾਰੇ ਗਏ।

ਦੋਹਰਾ

[1]ਧਮਾਂ ਚੋਕੜੀਆ ਮਚੀ, ਖੇਤ ਪੜਿਓ ਘਮਸਾਣ।
[2]ਬਖਤ੍ਰ ਤਨ ਪਰ ਤਾਇਕੈ, ਘੁਰੇ ਖੇਤ ਪਠਾਣ ॥ ੧੬
ਸਿੰਘਨ ਕੋ ਤਬ ਯੋਂ ਕਹੀ : 'ਸਿੰਘਹ ਗਹਹੁ ਨਿਸੰਗ !
ਕੜਕੀਆਂ *ਆਯੁਧੁ ਸੇ ਸਿਰਾਂ, ਸ਼ਮਸ਼ੇਰਾਂ ਜੰਗ ਨਿਹੰਗ ॥ ੧੭

ਪਉੜੀ

ਜੰਗ ਮੁਸਾਫਾ[4] ਬਜਿਆ, ਪੁਰੀਆਂ ਧਰਕਾਈਆਂ।
ਧਾਏ ਸੂਰੇ ਪੁਜ ਕੇ, ਆ ਹਾਠਾਂ ਲਾਈਆਂ।
ਆਏ ਛਾਲਾਂ ਡਾਹ ਕੈ, ਜਿਉਂ ਜਲ ਮੁਰਗਾਈਆਂ।
ਘੁਟੀਆਂ ਦੇ ਕੈ ਸਾਰ ਦੀਆਂ, ਜੋ ਪਾਲੇ ਮਾਈਆਂ।
ਮਿਆਨ ਥੀਂ ਨਿਕਲ ਸਰੋਹੀਆਂ, ਸਿਰ ਤੇ ਘੁਰਰਾਈਆਂ,
ਹਿੱਕਾਂ ਡਾਹੀਆਂ ਸੂਰਿਆਂ, ਢੁਕ ਵਾਂਗ ਜਵਾਈਆਂ।
ਤੇਗਾਂ ਵਰ੍ਹੀਆਂ ਖੇਤ ਵਿਚ, ਜਿਉਂ ਮਾਸ ਕੁਟਾਈਆਂ।
[5]ਮੁਛੇ ਧੜ; ਆਚਾਰ ਦੀ, ਗਾਜਰ ਹਲਵਾਈਆਂ।
ਸਿਰੀਆਂ ਰੁਲੀਆਂ ਪੰਜ ਸੇਰੀਆਂ, ਸਟੀਆਂ ਧੜਵਾਈਆਂ।
ਤਕਵਾ[6] ਪਾਤਿਸਾਹ, ਜੁਧ ਨਾਲ ਕਸਾਈਆਂ।
ਧਸੇ ਕਟਕ ਮੈਂ ਝਟਕ ਦੈ, ਰਣ ਭੁੰਨੁ ਚਲਾਈਆਂ।
ਰਾਵਣ ਨ ਮਾਰੀਆਂ ਰਾਮ ਜੁਧ, ਨਾਹੀ ਭੀਮ ਚਲਾਈਆਂ।
ਜੇਹੀਆਂ ਪਿੜ ਵਿਚ ਆਇ ਕੈ, ਸਿੰਘਾਂ ਖੜਕਾਈਆਂ ॥ ੧੮

ਦੋਹਰਾ

ਭਾਰੀ ਫਉਜ ਪਠਾਣ ਕੀ, ਆਪ [7]ਤੁਰਾ ਟਲਕਾਇ।
ਪਕੜ ਕਮਾਨਾਂ ਨਿਕਲੇ, ਸਿੰਘ ਅਉਰ [8]ਤੁਰਕਾਇ ॥ ੧੯

---

੧–ਚੁਪਾਸੜ ਧਮਾਕੇ, ਪੈਣ ਲਗ ਪਏ। ੨–ਸੰਜੋਇਆਂ ਸਰੀਰਾਂ ਪੁਰ ਕੱਸ ਕੇ। *–ਸ਼ਸਤ੍ਰਾਂ ਦੀਆਂ ਸ਼੍ਰੋਮਣੀ ਸ਼ਮਸ਼ੇਰਾਂ (ਸ੍ਰੀ ਸਾਹਿਬਾਂ)। ੪–ਭੇੜ ਦਾ ਘੰਟਾ, ਭਾਵ ਜੁਧ ਦਾ ਬਿਗੁਲ, ਲੜਾਈ ਛਿੜਨ ਦਾ ਇਸ਼ਾਰਾ। ੫–ਸੂਰਿਆਂ ਦੇ ਧੜ ਐਉਂ ਮੁੱਛੀਦੇ ਨਿ,ਜਿਵੇਂ ਹਲਵਾਈ ਅਚਾਰ ਪਾਉਣ ਵਾਸਤੇ ਗਾਜਰਾਂ ਵੱਢਦੇ ਹਨਿ। ੬–ਭਰੋਸਾ, ਆਸਰਾ। ੭–ਘੋੜੇ ਦੀਆਂ ਹਰਕਾਈਆਂ ਮਰਵਾਉਂਦਾ ਇ। ੮–(ਤੁਰਕ+ਆਇ)–ਤੁਰਕ ਆ ਕੇ।

ਪਉੜੀ

[1]ਧੱਗਾਂ ਸੂਲ ਬਜਾਈਆਂ, ਸਿਰਦਾਰਾਂ ਮੂਹਰੇ ਜੋੜ ਕੇ ।
ਫੜੇ ਕਮਾਨ ਗੋਬਿੰਦ ਸਿੰਘ, ਧਰਤੀ ਤੇ ਗੋਡਾ ਹੋੜਕੇ[2] ।
ਰੁਸਤੁਮ ਖਾਂ ਭੀ ਆਇਆ, ਰਣ ਝੰਝਲ ਖੋਰੀ* ਮੋੜ ਕੇ ।
ਦੁਇ ਦੁਇ ਕੈਬਰ[4] ਮਾਰਦਾ, ਜਿਹ[5] ਨਾਲਿ ਕੰਨਾਂ ਦੇ ਜੋੜਕੈ ।
ਪੁਰ ਕਰਿ ਮਾਰਿਆ ਪਾਤਸਾਹ, ਦੁਇ ਬਗਲਾਂ ਵਿਚ ਚਹੋੜ[6] ਕੈ ।
ਨਿਕਲ ਗਇਆ ਸਣੇ ਸਫਾਲਿਆਂ[7] ਬਖਤ੍ਰ ਤੇ ਚਿਲਤਾ[8] ਫੋੜ ਕੇ ।
ਪਲ ਵਿਚ ਪਕੜਿ ਪਠਾਣ ਨੂੰ, ਰਣ ਮਾਰੂ [9]ਦਿਤਾ ਥੋੜ ਕੇ ।
ਅਹਿ ਘਿੰਨ ਸਨੇਹਾ ਮੋੜ ਕੇ ॥ ੨੦

ਦੋਹਰਾ

ਪੜੀ ਪੁਕਾਰ ਦੋ ਤਰਫ ਮੈਂ, ਹੱਲੋ ਹੱਲਾ ਹੋਇ ।
ਸਤਿਗੁਰ ਬਲਿਧਰ[10] ਧਾਰਕੇ, ਸਤ੍ਰ ਲੀਓ ਪੁਰੋਇ ॥ ੨੧

ਪਉੜੀ

ਹੱਲਾ ਕੀਤਾ ਦੁਹ ਦਲਾਂ, ਗੰਗਾ ਜਮਨਾ ਉਮਡਾਰੀਆਂ ।
ਸੂਰੇ ਮਾਰਨ ਸੂਰਿਆਂ, ਮਿਲ ਬਾਤਾਂ ਕਰਨ ਕਰਾਰੀਆਂ ।
ਸਿਰਿ ਤੀਰੀ ਪਉਦੇ ਸੜ ਸੜਾਕ, ਤੰਗ ਤੁਪਕ[11] ਦੀਆਂ ਕੜਕਾਰੀਆਂ ।
ਕਢ ਕਲੇਜਾ ਲੈ ਗਈਆਂ, ਇਕ ਪਲ ਵਿਚ ਹੈਂਇਸਆਰੀਆਂ[12] ।
ਜੋ ਰਸਨਾ ਕਦੀ ਨ ਬੋਲੀਆਂ, ਰਣਿ "ਮਾਰੋ ! ਮਾਰੁ !!" ਪੁਕਾਰੀਆਂ ।

---

੧–ਨਉਬਤਾਂ (ਧੱਗਾਂ) ਡੰਡਿਆਂ (ਸੂਲ) ਨਾਲ ਵਜਾਈਆਂ । ੨–ਥੰਮ ਕੇ, ਟਿਕਾ ਕੇ । *–ਝਾਂਝਰਾਂ ਹਨ ਖੁਰਾਂ (ਪੈਰਾਂ) ਵਿਚ ਜਿਸਦੇ; ਭਾਵ 'ਘੋੜਾ' । ੪–ਤੀਰ । ੫–ਕਮਾਣ ਦੀ ਤੰਦੀ, ਚਿੱਲਾ । ੬–(ਵੈਰੀ ਦੀਆਂ) ਦੋਹਾਂ ਬਗਲਾਂ ਦੇ ਐਨ ਵਿਚਕਾਰ–ਹਿੱਕ ਵਿਚ–ਸਿੰਨ੍ਹ ਕੇ । ੭–ਤੀਰ ਦੇ ਪਿਛਲੇ ਸਿਰੇ-ਖੰਘੀਆਂ । ੮–ਕੁੜਤੇ ਵਰਗੀ ਸੰਜੋਇ । ੯–ਵੈਰੀ ਦਾ ਜੁਝਾਊ ਵਾਜਾ (ਯਾ ਰਾਗ) ਥੋੜਾ ਕਰ ਦਿੱਤਾ, ਮਾਤ ਪਾ ਦਿੱਤਾ । ੧੦–ਬਰਛਾ ਧਾਰਨ ਵਾਲਾ ਛੜ, ਲੰਮੇ ਛੜ ਵਾਲਾ ਬਰਛਾ । ੧੧–ਬੰਦੂਕ । ੧੨–ਹੈਂਸਿਆਰੀਆਂ, ਬੇਦਰਦਾਂ (ਬੰਦੂਕਾਂ) ।

ਚਾਲਾ ਕੀਤਾ ਖਾਲਸੇ, ਜਣੁ ਸਾਗਰ ਪਾਨ ਪਿਟਾਰੀਆਂ।
ਪ੍ਰਭੁ ਪੇਖੈ ਕੁਦਰਤਿ ਸਾਰੀਆਂ, ਸਭ ਆਪੋ ਆਪਣੀ ਵਾਰੀਆਂ।
ਜਿਨ ਲਾਜਾਂ ਚਿਤੁ ਚਿਤਾਰੀਆਂ, ਕਬ ਜਾਨਾਂ ਕਰਨ ਪਿਆਰੀਆਂ।
ਮੁੜ ਢੁੱਕੇ ਸੁੱਤੀਆਂ ਮਾਰੀਆਂ ॥੨੨

ਦੋਹਰਾ

ਜਬ ਰੁਸਤੁਮ [1]ਬਧ ਮੋ ਭਯੋ, ਤਾਂ ਕੋ ਹਿੰਮਤ ਭ੍ਰਾਤ।
'ਦੇਉ-ਲੋਕ ਰੁਸਤੁਮ ਭਯੋ, ਤੁਮ ਕਾਹੂ ਨਾਹੀਂ ਜਾਤ !'੨੩
[2]ਹਿੰਮਤ ਕਾ ਤਨ ਤਾਇ ਕੈ, ਪ੍ਰਿਥੀ ਦਿਓ ਚੜਾਇ।
'ਬੈਰ ਲਿਉ ਗਹਿ ਬੀਰ ਕਾ, ਤਉ ਜੰਗ ਪਤਿ ਰਹਿ ਆਇ !'੨੪

ਪਉੜੀ

ਰੁਸਤੁਮ ਖਾਂ ਜਾ ਦ੍ਰਿਸਟਿਆ, ਸੁਰਗਾ-ਪੁਰੀਆਂ ਦੇ ਰੰਗ ਨੂੰ।
ਹਿੰਮਤ ਖਾਂ ਚੜ੍ਹ ਧਾਇਆ, ਜਾਂ ਭੜਕੀ ਅੰਤ੍ਰ ਅੰਗ ਨੂੰ।
ਚੜ ਸੂਰੇ ਧਉੜੇ ਜੰਗ ਨੂੰ, ਕਉਣ ਮੋੜੇ ਉਲਟੀ ਗੰਗ ਨੂੰ।
ਰਤ ਧਾਈ ਤੰਗ ਤੁਰੰਗ ਨੂੰ, ਰਣ ਭਿੜੇ ਭੁਜੰਗੇ ਜੰਗ ਨੂੰ।
ਤੱਛਣ ਮੁਛਾਇਣ ਅੰਗ ਨੂੰ ॥੨੫

ਦੋਹਰਾ

ਧੂੜ ਚੜੀ ਸੂਰਜੁ ਛਪਿਓ, ਅੰਬਰ ਰਿਵੀ* ਗੁਬਾਰ।
ਜਿਉਂ ਪ੍ਰਲੈ ਕਾਲ ਕੈ ਮੇਘ ਮੈਂ, ਪ੍ਰਿਥੀ ਅੰਧ ਅੰਧਾਰ ॥੨੬

ਸੋਰਠਾ

ਧੂਮ ਪੜੀ ਸੰਸਾਰ, [4]ਜਮ ਹਿੰਮਤ ਦਲਿਓ ਲੜਿਓ।
ਬਾਗਨ ਪੜੀ ਪੁਕਾਰ, ਜਿਉਂ ਫਾਗਨ ਕੀ ਪਉਨ ਗਹਿ ॥੨੭

---

੧—ਮਾਰ ਵਿੱਚ, ਭਾਵ—ਕਾਲਵੱਸ ਹੋ ਗਿਆ। ੨—ਰਾਜਾ ਕਟੋਚ ਦੇ ਭਰਾ ਪ੍ਰਿਥੀ ਚੰਦ ਨੇ ਤੱਾਨਾ ਮਾਰ ਕੇ ਰੁਸਤੁਮ ਖ਼ਾਂ ਦੇ ਭਰਾ ਹਿੰਮਤ ਖਾਂ ਨੂੰ ਚਾੜ੍ਹ ਦਿੱਤਾ। *—ਤੇਜ਼ ਹਵਾ। ੪—ਹਿੰਮਤ ਖ਼ਾਂ ਲੜਿਆ ਤੇ ਕਾਲ ਨੇ ਦਲਿਆ (ਮਾਰਿਆ)।

ਪਉੜੀ

ਨਿਕਲ ਸਾਂਹਵੇ ਦੁਹਾਂ ਦਲਾਂ, ਜਾਂ ਡਿਠੀਆਂ ਫਉਜਾਂ ਆਈਆਂ।
ਇਕ ਸਾਂਹਵੇਂ ਹੋਏ ਰੀਝ ਨਾਲਿ, ਇਕਨਾਂ ਨੇ ਚਾਇ ਭਵਾਈਆਂ।
ਬੁਰੀਆਂ ਦਿਸਟਾਂ ਕੇਤੀਆਂ, ਜਿਉਂ ਇਯੜ ਵਿਚ ਕਸਾਈਆਂ।
ਇਕ ਕਾਇਰ ਭਜਦੇ ਮਾਰੀਅਨ, ਮੁਹ ਦੇਂਦੇ ਲਖ ਦੁਹਾਈਆਂ।
ਇਕ ਲਾਜਾਂ ਤਕਣ ਬਿਰਦ ਦੀਆਂ, ਰਣ ਮੁੜ ਮੁਛਾਂ ਫੁਲਕਾਈਆਂ।
ਤਿਨ ਜਿੰਦੂ ਆਸ ਚਿਤਾਰੀਆਂ, [1]ਜਿਨਿ ਕਾਲ ਨ ਕੀਤੀ ਰਾਈਆਂ।
ਸੇ ਆਸਾਂ ਤਿਆਗੀਆਂ ਮ੍ਰਿਤ-ਲੋਕ, ਜਿਨ੍ਹਾਂ ਦੇ ਸਿਰੀਂ ਵਿਹਾਈਆਂ।
ਇਕ ਮੁੜ ਨ ਲੜਨ ਫਿਰ ਭਾਗ ਜਾਂਹਿ, ਇਕ ਠਾਢਿ ਕਰਨ ਚਤੁਰਾਈਆਂ।
ਮਰਦਾਂ ਅਤੇ ਤੁਰੰਗਮਾਂ, ਰਣ ਬਿਧਣ[2] ਰਾਤੀਂ ਆਈਆਂ।
ਸਿੰਘ ਕਰਨ ਚਤਰਾਈਆਂ, ਰਣ ਮੁੜ ਮੁੜ ਦੇਨ ਵਿਖਾਈਆਂ।
ਤੇਗਾਂ ਦੀ ਫਿਰਨ ਦੁਹਾਈਆਂ ॥੨੮

ਦੋਹਰਾ

ਟੇਢੇ ਤੁਰੇ ਫਿਰਾਇਕੈ, ਟਪਕਾ* ਦੀਆ ਮਚਾਇ।
ਮਾਰ ਪਰੀ ਗਜਨਾਲਿ[4] ਕੀ, ਚਾਲਾ ਦੀਆ ਧਾਇ ॥ ੨੯

ਪਉੜੀ

[5]ਉੱਮਲ ਨਿੱਮਲ ਨਿਕਲੇ, ਧੰਨ ਬਾਘ ਜਣੇ ਤਰਕਾਂਣੀਆਂ[6]।
ਘੋੜੇ ਉਡੇ ਪਉਣ ਵਾਂਗ, ਕਰਿ ਚੰਚਲ ਉਲਟੀਆਂ ਭਾਣੀਆਂ।
ਆਇ ਰਲੇ ਹੋਇ ਗਡਾਵਡ, ਫਿਰਿ ਜਣਨੇ ਨਾਹੀ ਪਠਾਣੀਆਂ।

---

੧—ਰਾਈ ਭਰ ਕਾਹਲ (ਛੇਤੀ) ਨਹੀਂ ਕੀਤੀ। ੨—ਦੁਖਦਾਈ (ਰਾਤਾਂ); ਔਖੀਆਂ ਘੜੀਆਂ। *—ਛੇਤੀ ਛੇਤੀ ਡਿਗਣਾ, ਮਰ ਮਰਕੇ ਜੋਧਿਆਂ ਦਾ;ਜਿਵੇਂ ਪੱਕੇ ਬੇਰ ਯਾ ਅੰਬ ਹਵਾ ਦੇ ਬੁਲੇ ਨਾਲ ਕਿਰਦੇਹਨ। ੪—ਹਾਥੀ ਜੋ ਕੇ ਖਿੱਚਣ ਵਾਲੀ ਤੋਪ। ੫—ਜੋ ਸੂਰਮੇ ਤਰਕਾਣੀਆਂ (ਬਾਘਣੀਆਂ) ਦੇ ਜਣੇ ਬਾਘਾਂ ਵਾਂਗੂ, ਜੋਸ਼ ਨਾਲ ਨਿੱਤਰ ਕੇ ਮੈਦਾਨ ਵਿਚ ਨਿਕਲੇ ਹਨ; ਉਹ ਧੰਨ ਹਨ। ੬—ਤਰਕਾਂ (ਤਰਕ, ਇਕ ਕਿਸਮ ਦਾ ਬਘਿਆੜ, ਜਿਸ ਦੇ ਸੰਗ ਤੋਂ ਸ਼ੇਰਨੀ ਨੂੰ ਬਾਘ ਜੰਮਦਾ ਇ) ਦੀਆਂ ਮਦੀਨਾ; ਏਥੇ ਮੁਰਾਦ ਬਾਘਣੀਆਂ ਯਾ ਸ਼ੇਰਨੀਆਂ ਤੋਂ ਹੀ ਹੈ।

ਪਾਲੋ ਪਾਲ ਅਨੇਕ ਢਾਲ, ਜਾਣੁ ਛਪਰ ਛਾਏ ਬਾਣੀਆਂ ।
ਗੁਰਜ ਭਵਣ ਵਿਚਿ ਭਿੰਭਰਾਂ,[1] ਜਿਉਂ ਮਾਝੇ ਦਹੀਂ ਮਧਾਣੀਆਂ ।
ਏਹੀਆਂ ਤੁਰਕਾਂ ਮਾਰੀਆਂ, ਜਗ ਸੂਰੇ ਕਰਨ ਕਹਾਣੀਆਂ !
ਸਾਹਿਬਜਾਦਿਆਂ (ਤੇ) ਸ਼ਿਰਵਾਣੀਆਂ[2] ॥ ੩੦

ਦੋਹਰਾ

ਚੰਚਲ ਸਿੰਘ ਅਰ ਫਤੇ ਸਿੰਘ, ਦੋਨੋ ਰਲੇ ਉਠਾਇ ।
ਲਾਜ ਬ੍ਰਿਦ ਕਛੁ ਦ੍ਰਿਗ ਕੀ, ਘੋੜੇ ਦੀਏ ਰਲਾਇ ॥ ੩੧

ਸੋਰਠਾ

ਡਹੇ ਦੁਤਰਫੀ ਸੂਰ, ਜਿਉਂ ਚਾਵਲ ਸੰਗ ਮੂੰਗਦਲ* ।
ਕਟ ਕਟ ਭਟ ਕਰੇ ਚੂਰ, ਸੂਰ ਜਥਾ ਲਰ ਸੂਰ ਬਲਿ ॥ ੩੨

ਪਉੜੀ

ਦੁਹਾਂ ਕੰਧਾਰਾਂ[4] ਮੁਹ ਜੁੜੇ, ਰਣਜੀਤ[5] ਪੁਕਾਰਿਆ ਗੱਜ ਕੇ ।
ਪਕੜ ਭਗਉਤੇ ਸੂਰਮੇ, ਰਣ ਜੂਝੇ ਮਨ ਤਨ ਰੱਜ ਕੇ ।
ਕਬਜੇ ਚਾਏ ਖਾਲਸੇ, ਪਿੜ ਛਡ ਨ ਜਾਣਾ ਭੱਜ ਕੇ ।
ਫੈਂਟੇ ਕੱਛਾਂ ਚਾਦਰੇ, ਸੂਰਿਆਂ ਤਨ ਸੋਹੇ ਸੱਜ ਕੇ ।
ਬਖਤ੍ਰ ਚਿਲਤਾ ਤੇ ਸੰਜੋਇ, ਸੂਰਿਆਂ ਤਨ ਸੋਹੇ ਸੱਜ ਕੇ ।
ਸੂਤੀਆਂ ਦੇ ਸਾਹਵੇਂ ਸੂਰਮੇਂ, ਆ ਢੁਕੇ ਜਾਨਾਂ ਤੱਜ ਕੇ ।
ਸਦੋ ਸਚਾ ਪਾਤਸ਼ਾਹ, ਹਲਕਾਰੇ ਆਏ ਭੱਜ ਕੇ ।
'ਜੇ ਅਜ ਲੋੜੋਗੇ ਪਾਤਸ਼ਾਹ, ਪਿੜ ਤੁਰਕ ਨ ਜਾਸਣ ਛੱਡ ਕੇ !'
ਬੋਲਿਆ ਸਚਾ ਪਾਤਸ਼ਾਹ : 'ਪਿੜ ਤੁਰਕ ਨ ਜਾਸਣ ਛੱਡ ਕੇ !

---

੧–ਗੁਲਾਈਆਂ (ਚੱਕਰ) ਵਿਚ । ੨–'ਸ਼ਿਰਵਾਣੀ' ਘਰਾਣੇ ਦੇ ਪਠਾਣ; ਮਲੇਰੀਏ ਪਠਾਣ ਇਸੇ ਖੇਲ (ਜੱਦ) ਵਿਚੋਂ ਹਨ । *–ਮੁਗਦਰ, ਮੁਹਲਾ–ਜਿਸ ਨਾਲ ਧਾਨ ਕੁਟੀਦੇ ਨਿ । ੪–ਹਾਠਾਂ, ਜੁਧ ਸਮੇਂ ਫੌਜ ਨੂੰ ਗੁੰਦ ਕੇ ਬੱਧੀ ਸਫ (ਲਾਈਨ) । ੫–ਨਗਾਰੇ ਦਾ ਨਾਮ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੩੫ ਵਿਚ ਤਿਆਰ ਕਰਵਾਇਆ ਸੀ । ਵਡੇ ਸਾਹਿਬਜ਼ਾਦੇ ਦਾ ਨਾਮ ਭੀ ਸੀ ।

ਸੂਰੇ ਰਣ ਜਾਹਿ ਨ ਤਜ ਕੈ, ਜਗ ਰੋਸ਼ਨ ਨਾਵੈ ਅੱਜ ਕੈ !'
ਮੁੜ ਜੁਟੇ ਸੂਰਮੇ ਗੱਜ ਕੈ ॥ ੩੩

ਦੋਹਰਾ

ਐਸੇ ਮਰੇ ਪਠਾਣ ਰਣ, ਦੀਪਕ ਮਧਿ ਪਤੰਗ ।
ਜਰ ਜਰ ਗਿਰਹੈਂ ਤੇਗ ਆਂਚ, ਪਲੁਕੁ ਨ ਮੋੜੈਂ ਅੰਗੁ ॥ ੩੪

ਸੋਰਠਾ

ਸਜੇ ਭੁਜੰਗੇ ਸਜਾਮ, ਅਰੁ ਸੁਰਮਈ ਬਸਤ੍ਰ ਕਲ ।
ਦੂਜੀ ਤਰਫ ਪਠਾਣ, ਪਹਰੇ ਬਖਤ੍ਰ ਫੁਨ ਜਿਰਹਾ ॥ ੩੫

ਪਉੜੀ

ਗੱਜੇ ਘਣ ਮੀਹਾਵਲੇ,* ਡਹਿ ਕਟਕਾਂ ਟਪਕਾ ਲਾਇਆ ।
ਪਵਣ ਨਗਾਰੇ ਦੁਹ ਵਲੀ, ਸਿਰ ਮਉਤ ਵਰੋਲਾ ਚਾਇਆ ।
ਇਕਨਾਂ ਸਿਰ ਵਰਤੀ ਪਲ ਝਲਕ, ਜਾਂ ਖੰਡਾ ਸਿਰੀਂ ਵਹਾਇਆ ।
ਇਕ ਕਾਇਰ ਭਾਗੇ ਖੇਤ ਤੀਂ, ਜਿਨ ਸਮਾਂ [1]ਭਗਾਣੀ ਪਾਇਆ ।
ਇਕ ਪਕੜ ਕਮਾਣਾਂ ਉਤਰੇ, ਜਿਨ ਰਣ ਸਭ ਸੂਰ ਛਕਾਇਆ[2] ।
ਦੁੰਦਭ ਗੜ ਰਣ ਮਚਿਓ, ਕਲ ਨਾਰਦ ਡਉਰੂ ਪਾਇਆ ।
ਬਿਧਣ ਰਾਤੀ ਘੋੜਿਆਂ, ਰਣ ਮਰਦਾਂ ਹਾੜ੍ਹ† ਬੁਲਾਇਆ ।
[4]ਦੁਇ ਦੁਇ ਮ੍ਰਿਤ ਪਿਸਾਚਰੀਂ[5], ਜਣੁ ਸਰਵਣ ਬੰਸ ਉਠਾਇਆ ।
ਕੈ ਜਸਰਥ ਬਾਣ ਚਲਾਇਆ । ੩ ।

ਦੋਹਰਾ

ਪੁਨ ਹੋਕਾ ਜੋ ਢੁਕੇ ਰਣ ਆਇ ਸੁ ਰਹੈਂ ਨ ਜੀਂਵਦੇ ।

---

੧–ਭੱਜ ਨਿਕਲਣ ਦਾ (ਸਮਾਂ), ਭੱਜਣ ਦਾ (ਦਾਉ) । ੨–ਸਜਾਇਆ ਫਬਾਇਆ; ਯਾ ਛਲ-ਬਲ ਤੇ ਦਾਉ ਖੇਡ ਕੇ ਹੈਰਾਨ ਕੀਤਾ । †–ਮੈਦਾਨ ਜੰਗ ਵਿਚ ਕ੍ਰਿਝ ਰਹੇ ਜ਼ਖਮੀਆਂ ਦੀ ਹਾਹਾਕਾਰ। ੪–ਭੂਤਨੀਆਂ ਦੋ ਦੋ ਮੁਰਦੇ ਵੰਝ (ਵੰਸ) ਤੇ ਲਟਕਾ ਕੇ ਐਉਂ ਚੁਕੀ ਜਾਂਦੀਆਂ ਹਨ, ਜਿਵੇਂ ਸਰਵਣ ਨੇ ਵਹਿੰਗੀ ਵਿਚ ਆਪਣੇ ਅੰਨ੍ਹੇ ਮਾਪੇ ਚੁਕੇ ਹੁੰਦੇ ਸਨ। ੫–ਭੂਤਨੀਆਂ ਨੇ । *ਸ਼ੁੱਧ ਪਾਠ 'ਭੀਹਾਵਲੇ' (ਡਰਾਉਣੇ) ਚਾਹੀਏ ।

ਸੂਰ ਛਕੇ ਰਣ ਮੱਧ, ਮਨੋ ਮਧੁ[1] ਪੀਂਵਦੇ ॥ ੩੭
ਦੁਹੀਂ ਵਲੀ ਕੁਲਾਲੀ, ਬੋਰੀ ਸੀਂਵਦੇ।
ਗੁਰ ਚੇਲੇ ਰਹੁਰਾਸ, ਸਲਾਮਤਿ ਥੀਂਵਦੇ ॥ ੩੮

ਦੋਹਰਾ

ਹਟਕੇ ਉਤਰੇ ਦੁਹੰ ਵਲੀਂ, ਨਿਸ ਇਕ ਕੀਆ ਮੁਕਾਮ।
ਸੂਰਜ ਤੀਂ ਆਗੀ ਚੜੇ, ਸੂਰੇ ਦੇਹ ਦਮਾਮ ॥੩੯

ਪਉੜੀ

ਸ਼ਾਹ ਨਿਸਾਨ ਭੁਜੰਗੋ, ਫੜੇ ਅਕਾਲੀਆਂ।
ਗੁਪਤੁ ਪਿਟਾਰੀ ਬਿਸੀਅਰ, ਧਰੇ ਬੰਗਾਲੀਆਂ।
ਨਿਕਲੀਆਂ ਰਣ ਢਾਲਾਂ, ਲਾਹ ਨਿਹਾਲੀਆਂ।
ਤੇਗਾਂ ਕੀਤੇ ਬਖਤ੍ਰ ਮਾਰ ਪਰੋਲੀਆਂ।
ਕੁੱਦਣ ਤੁਰੇ ਸਵਾਏ, ਕਰਿ ਕਰਿ ਚਾਲੀਆਂ।
ਕੁੰਚਰ-ਤੋਪਾਂ[2] ਖਿੰਚੀਆਂ, ਜਿਉਂ ਹਲ ਹਾਲੀਆਂ।
ਅੰਗਰੇਜ਼ੀ ਤੇ ਹਲੱਬੀ, ਕਰੰਨਿ ਕੁਚਾਲੀਆਂ।
ਕੁਜਰਾਤੀ, ਕੰਧਾਰੀ, ਰਣ ਰੱਤ-ਪਾਲੀਆਂ।
ਰਾਮ-ਜੰਗੇ* ਸਿਰ ਕੜਕਣ, ਬਿਜਲੀਆਲੀਆਂ।
ਛੁਰੀ ਕਟਾਰੀ ਰਣ, ਵਿਚ ਨੱਖਿਆਲੀਆਂ।
ਨੇਜੇ ਬੰਬਲਿਆਲੇ, ਬਰਛੀ ਭਾਲੀਆਂ।
ਧੰਨ ਕਮਾਨਾਂ ਨਾਗਣੀਆਂ, ਪੈਮਾਲੀਆਂ[4]।
ਫੁਲ ਅਨਾਰ ਸਫਾਲੇ, ਲਾਏ ਮਾਲੀਆਂ।
ਵਾਹ ਚਕ੍ਰ ਫੁਨਿ ਗਦਾ, ਤ੍ਰਿਸੂਲ ਕੁਚਾਲੀਆਂ।

---

੧–(ਸਹੀ ਪਾਠ 'ਮਦੁ' ਚਾਹੀਏ) ਸ਼ਰਾਬ।

੨–ਭਾਰੀਆਂ ਤੋਪਾਂ, ਜੋ ਹਾਥੀ ਜੋ ਕੇ ਖਿੱਚੀਆਂ ਜਾਂਦੀਆਂ ਸਨ।

*–ਛੋਟੀ ਬੰਦੂਕ, ਕਰਾਬੀਨ, ਪਿਸਤੋਲ। ੪-ਪਾਇਮਾਲ ਕਰਨ ਵਾਲੀਆਂ। ਪੈਰਾਂ ਹੇਠ ਦਰੜਨਾ, ਪਾਇਮਾਲ ਕਰਨਾ ਹੁੰਦਾ ਇ; ਭਾਵ–ਮਾਰਨ ਵਾਲੀਆਂ।

ਘਤਿ ਕੁਠਾਲੀ, ਉਸਤਾਕਾਰਾਂ[1] ਢਾਲੀਆਂ ।
ਸਰਮੁਖ[2] ਸੂਰੇ ਤੇਗਾਂ, ਐਸੀਆਂ ਡਾਲੀਆਂ ।
ਚਉ-ਤ੍ਰਫੀ ਹੋ ਮਾਰਨ, ਗਿਰਦ ਗਿਰਾਲੀਆਂ ।
ਜਿਉਂ ਜੀਜੇ ਸੰਗ ਸਖਾ, ਬਿਰਾਜਤ ਸਾਲੀਆਂ ॥੪੦

ਦੋਹਰਾ

ਪਹਲੇ ਹਮਲੇ ਘੋੜਿਆਂ, ਦਿਤੀ ਧਰਤ ਉਠਾਇ।
ਤੁਰਕਾਂ ਸਹੂ ਉਠਾਈਆ, ਰਣ ਮਰਣਾ ਅੱਜ ਜਾਇ ॥੪੧
ਸਿੰਘਾਂ ਕੀਤੇ ਗੁਰਮਤੇ, ਸਿਰ ਕੜਕਾਣਾ ਕਾਲੁ।
ਗੁਰ ਸਾਹਵੇਂ ਜੋ ਸੀਸ ਦੇਹਿ, ਪਉਸਨ ਨ ਜੰਜਾਲੁ ॥੪੨

ਪਉੜੀ

ਜੰਗ ਮੁਸਾਫਾ ਬਜਿਆ, ਧੁੜ ਕੂਚਵਿਆ ਸੰਸਾਰ ਨੂੰ।
ਹਥ ਫੇਰੇ ਸਿਰੀਂ ਤੁਰੰਗਮਾਂ; ਸੁਭ ਸ਼ਗਨ ਫਿਰੇ ਸਰਕਾਰ ਨੂੰ ।
'ਮਾਰੇ ਮਰਦੇ ਲਜ ਨਾਲਿ, ਜਸੁ ਸੋਭਾ ਇਸ ਬਿਉਹਾਰ ਨੂੰ !
ਢਾਢੀਆਂ ਦੇ ਜਾਏ ਪਿੜਾਂ ਵਿਚ, ਜਸ ਗਾਵਨਗੇ ਤਲਵਾਰ ਨੂੰ'!
ਹਥ ਵਾਸੇ ਢਾਲੀਂ ਫੜ ਲਏ, ਜਿਉਂ ਜਾਮਨ ਲਹਣੇਦਾਰ ਨੂੰ ।
ਭੈਰੋਂ ਡਰਿਆ ਬੈਤਾਲ ਬੀਰ, ਧੁੱਗਾਂ ਦੇ ਸੁਣ ਮਧਕਾਰ ਨੂੰ।
ਜਿਨ੍ਹਾਂ ਸੁਤ ਭੇਜੇ ਬੀਰ-ਖੇਤ*, ਮਨਿ ਸੇਵਣ ਪਰਬਤਗਾਰ[4] ਨੂੰ ।
ਚੈਂਚਲ ਸਿੰਘ ਉਮਲ ਫਉਜ ਬੀਰ,ਰਲ[5] ਲਾਈ ਗਜੁ-ਅਸਵਾਰ[6] ਨੂੰ।
ਸਿਰ ਵਖ ਕੀਏ ਪਲ ਖੜਗ ਭੇਟ, ਅਸਵਾਰਾਂ ਦੇ ਦੁਇ ਚਾਰ ਨੂੰ।
ਬਖਤ੍ਰ ਧੜਿ ਕਾਠੀ ਮਾਰ ਕੈ, ਘੋੜੇ ਦੇ ਪਰਲੇ ਵਾਰ ਨੂੰ ।
ਧੰਨ ਸੂਰੇ ਦੀ ਤਲਵਾਰ ਨੂੰ, ਸਦ ਰਹਮਤੁ ਤੇਰੇ ਵਾਰ ਨੂੰ ॥੪੩

---

੧–ਉਸਤਾਦ ਕਾਰੀਗਰਾਂ ਨੇ (ਢਾਲੀਆਂ ਹਨ) । ੨-ਸੁੱਧ ਪਾਠ 'ਸਨਮੁਖ' (ਸਾਹਮਣੇ) ਹੋਣਾ ਚਾਹੀਏ। *–ਮੈਦਾਨਿ ਜੰਗ, ਰਣਭੂਮੀ। ੪–ਸੁੱਧ ਪਾਠ 'ਪਰਵਦਗਾਰ' (ਪਾਲਣ ਹਾਰ) ਹੋਵੇਗਾ, ਵਾਹਗੁਰੂ-ਦਾਤਾਰ। ੫-ਨੇੜੇ ਢੁੱਕ ਕੇ। ੬-ਹਾਥੀ ਦੇ ਅਸਵਾਰ ਸਰਦਾਰ ਨੂੰ ।

ਦੋਹਰਾ

ਸੂਰ[1] ਟਲਿਆਂ ਸੂਰੇ ਟਲੇ, ਰੁਦ੍ਰ[2] ਕੀਓ ਮੁਕਾਮ।
ਨਿਸ ਬੈਸੇ ਦ੍ਰਿਗ ਠਾਂ ਲਗਿਓ, ਪ੍ਰਾਤਕ[3] ਦੀਓ ਦਮਾਮੁ ॥੪੪

ਪਉੜੀ

ਧੁੱਗਿ ਸੁਹਾਵੀ ਬਜੀਆ, ਸਿਰ ਚਵੇ[4] ਮੁੰਡਾਸੇ ਸੂਰਿਆਂ।
ਧਰਿ ਚਲੇ ਜਾਨਾਂ ਦਸਤ[5] ਤੇ, ਬਿਧ[6] ਬਚਨ ਸਮਾਲੇ ਪੂਰਿਆਂ।
ਜਮ ਦੇ ਘਰਿ ਧਾਇ ਚਉਂਪ[7] ਨਾਲਿ, ਸਭੁ ਆਸਾ ਤਿਆਗੀ ਚੂਰਿਆ।
ਧਾਏ ਸਾਂਹਵੇ ਹੋ ਪਠਾਣ, ਜਿੰਦੁ ਜਾਏ ਜਿਨ੍ਹਾਂ ਖੰਘੂਰਿਆਂ।
ਵਿਣ ਜੁਟੇ ਸੂਰੇ ਰੋਹਲ[8] ਨਾਲਿ ਗਰਦਾਨੁ[9] ਘੱਤਣ ਘੂਰੀਆਂ।
ਅਜ ਆਸਾਂ ਜਮ ਦੀਆਂ ਪੂਰੀਆਂ।
ਕੀ ਕਰਣੀਆਂ ਰਣ ਥੋਂ ਦੂਰੀਆਂ।
ਬਹੁ ਰਾਜ ਚੁੜੇਲੀਆਂ ਝੂਰੀਆਂ।
ਹੁਣ ਆਸਾਂ ਜਗ ਦੀਆਂ ਕੂੜੀਆਂ ॥ ੪੫

ਦੋਹਰਾ

ਜਾਗੇ ਭੂਤ ਮਸਾਣ ਕੈ, ਪ੍ਰੇਤੋਂ ਗ੍ਰਿਹ ਆਨੰਦੁ।
ਕਾਹਲ ਕੀਨੇ ਰਕਤ ਸੂਰ, ਖੜਗ ਤੁੜਾਏ ਬੰਦੁ ॥ ੪੬

ਪਉੜੀ

ਉੱਮਲ ਗਰਦੋਂ ਨਿਕਲੇ, ਜਿਉਂ ਤਾਰੇ ਮੇਘ ਮੰਝਾਰੀਆ।
ਤੇੜੇ ਚਮਕੇ ਰੋਹ ਨਾਲਿ, ਧੂੰਏ ਜਿ ਝੜ ਜਟ-ਧਾਰੀਆਂ।
ਸਨਮੁਖ ਹੋਇ ਹੋਇ ਸੂਰਮੇ, ਰਣ ਲੜਿ ਲੜਿ ਮੁਏ ਕਾਟਾਰੀਆਂ।

---

੧–ਸੂਰਜ ਲੱਥਿਆਂ, ਸ਼ਾਮਾਂ ਪਈਆਂ ਤੇ। ੨–ਸ਼ਿਵ, ਜੰਗੀ ਦੇਵਤਾ; ਭਾਵ–ਜੁੱਧ ਬੰਦ ਹੋ ਗਿਆ। ੩ ਵੱਡੇ ਵੇਲੇ, ਸਵੇਰੇ ਹੀ। ੪-ਬੋਲਦੀ ਹੈ (ਵਜਦੀ) ਹੈ) ਜਦੋਂ ਨੌਬਤ (ਨਗਾਰਾ)। ੫–ਹੱਥ, ਹਥੇਲੀ। ੬–ਬਿਧਨਾ, ਕਿਸਮਤ, ਤਕਦੀਰ (ਦੇ ਬਚਨ)। ੭–ਚਾਉ, ਸ਼ੌਂਕ। ੮-ਗੁੱਸੇ ਭਰੇ ਦਬਕੇ (ਲਲਕਾਰੇ)। ੯–ਭੁਆਂਟਣੀ, ਭਾਵ-ਪਸਪਾਈ; ਪਿਛਾਹਾਂ ਮੁੜਨਾ।

ਘਨਘੋਰਾਂ ਪਾ ਕੈ ਖੇਤ ਵਿਚ, ਮੁੜਿ ਡਹੀਆਂ ਫਉਜਾਂ ਭਾਰੀਆਂ।
ਜਾਂ ਵਗੀਆਂ ਨਿਕਲ ਸਰੋਹੀਆਂ, ਯਾਰਾਂ ਦੀਆਂ ਤਰੀਆਂ ਯਾਰੀਆਂ।
ਸੈਨਾ ਭੂਤ ਪਿਸਾਚਰੀ, ਰਣਿ ਕਰਨ ਅਨਲ[1] ਕਿਲਕਾਰੀਆਂ।
ਏਹੀਆਂ ਮਾਰੀਆਂ ਖਾਲਸੇ, ਛੰਛਾਲੀ[2] ਜਿਉਂ ਝਣਕਾਰੀਆਂ।
ਹਉਦਿਆਂ ਵਿਚ ਜਾ ਖਿਉਂਕੀਆਂ*, ਜਿਉਂ ਬਾਂਸ ਚੜ੍ਹੀ ਨਟ-ਨਾਰੀਆਂ।
ਹਨਵੰਤ ਜਤੀ ਜਿਉਂ ਕ੍ਰੋਪਿਆ, ਲੰਕਾ ਦੀਆਂ ਫੂਕ ਅਟਾਰੀਆਂ।
ਤਉ ਰਾਮ ਜਿਣੀ ਰਾਵਣ ਮਣੀ,[4] ਭੁਜ-ਬਲ ਕੀਆਂ ਦੇ ਘੁਮਕਾਰੀਆ।
ਰਣਿ ਤਣਿ ਸੂਰਿਆਂ ਮਾਰੀਆਂ ॥੪੭

ਦੋਹਰਾ

ਗਾਲਬ[5] ਭਏ ਪਠਾਣ ਰਣਿ, ਦੀਨੇ ਸਿੰਘ ਹਟਾਇ।
ਜਾਮ[6] ਰਹੇ ਦਿਨ ਸੋਮ ਕੇ ਸੂਰਨ ਕੀਨੋ ਤਾਇ ॥੪੮

ਪਉੜੀ

ਜਿਉਂ ਮੱਲ ਅਖਾੜੇ ਛਿੰਝ ਦੇ, ਤਿਉਂ ਉਤਰੇ ਤੇਗਾਂ ਸੂਤਿ ਕੈ।
ਜੂਝੇ ਲਾਜਨਿ ਮੁੱਛ ਕੀ, ਰਣ ਉਮਡੇ ਸੁਤ ਰੱਜਪੂਤ ਕੈ।
ਨਾਰੈ ਕੈਬਰ ਨਿਕਲੇ, ਰਣ ਨਿਤਰ ਦਿਲ ਮਜ਼ਬੂਤ ਕੈ।
ਸੂਰਿਆਂ ਨੈਨ [7]ਗੜਾਵਲੀ, ਜਿਉਂ ਗਹਰੇ ਨੈਣ ਅਧੂਤ[8] ਕੈ।
ਮਾਰਨ ਮਿਲ ਮਿਲ ਬਰਛੀਆਂ, ਸਭ ਤਿਆਗੇ ਤਰਕੇ[9] ਲੂਟ ਕੈ।
ਮਾਰੇ ਬੀਰ ਸਰੋਸਰੀ, ਸਭ ਕੀਮਾ ਕੀਨਾ ਕੂਟ ਕੈ।
ਰਜ ਉਤਰੇ ਸੂਰੇ ਜੂਟਿ ਕੈ ॥੪੯

ਦੋਹਰਾ

ਜਾਗਿਯੋ ਭੂਤ ਮਸਾਣ ਕੈ, ਭੈਰੋਂ ਕੀਆ ਭੰਭਾਕ[10]।
ਬੰਨ੍ਹ ਮੁੰਡਾਸੇ ਸੂਰਿਆਂ, ਦਿੱਤੇ ਆਇ ਕੜਾਕੁ ॥੫੦

---

੧–ਅੱਗ (ਉਗਲਦੇ ਤੇ...)। ੨–ਬਿਜਲੀ। *–ਝਿਲਮਲਾਈਆਂ, ਲਿਸ਼ਕੀਆਂ। ੪-ਹੰਕਾਰ, ਹਉਮੈ, ਅਭਿਮਾਨ। ੫–ਭਾਰੂ, ਜੇਤੂ। ੬–ਪਹਿਰ, ਤਿੰਨ ਘੰਟੇ। ੭–ਗੜਬੜ ਵਾਲੇ (ਨੈਣ); ਭਾਵ–ਗੁੱਸੇ ਨਾਲ ਰੱਤਿ ਵਿਰੱਤੀਆਂ ਅੱਖੀਆਂ ਹੋਈਆਂਦੀਆਂ। ੮–ਅਵਧੂਤ, ਜੋਗੀਆਂ ਦੀ ਇਕ ਸ੍ਰੇਣੀ। ੯–ਮੋਇਆਂ ਦੇ ਮਾਲ, ਜੋ ਸਾਂਭੇ ਸਨ। ੧੦–ਭਭਕਾਰ, ਭਿਆਨਕ ਗਰਜ।

ਪਉੜੀ

ਧਉਂਸਾ ਹੋਇਆ ਕੂਚ ਦਾ, ਕਿਛੁ ਸੁਖੁ ਨ ਦਿੱਸੈ ਦੇਸ ਨੂੰ।
ਆਪੋ ਧਾਪੀ ਡਹੇ ਰਣ, ਹੋਰ ਕੋਇ ਨ ਪੁਛੇ ਭੇਸ ਨੂੰ।
ਬਰਛੀਆਂ ਮਾਰਨ ਰਾਜਪੂਤ, ਗਲ ਛਡ ਛਡ ਖੁਲ੍ਹੇ ਕੇਸ ਨੂੰ।
ਕੀਨਾਰ ਚਵੀ ਮਲਘੇਸ ਨੂੰ ॥੫੧

ਸੋਰਠਾ

ਤੁਪਕ ਕੀਨੋ [1]ਤਾਉ, ਲਾਗੀ ਭਾਹ [2]ਵਣਾਸਤੀ।
ਬੈਠੇ ਆਢਾ ਲਾਉ, ਜਿਉਂ ਚਹ ਚੁੜੀ ਮਹਾਂ ਸਤੀ ॥੫੨

ਪਉੜੀ

ਘੇਰੁ ਪਇਆ ਆ ਚੰਦ ਤੇ, ਲਖ ਝੁਰਮਟ ਪਾਏ ਤਾਰਿਆਂ।
ਸਿਰ ਦਿਤੇ ਆ ਪਲਕ ਨਾਲਿ, ਸਤਗੁਰ ਦਿਆਂ ਸਿਖਾਂ ਪਿਆਰਿਆਂ।
ਚੰਦ ਆਇ ਕੈਦੀ ਗ੍ਰਿਹਨ ਦੇ, ਬਲ ਕੀਤਾ ਕਟਕਾਂ ਭਾਰਿਆਂ।
ਕਹੀ ਨ ਜਾਏ ਸੋ ਹੋਈ ,ਅਪਰਾਧ *ਕਮੱਤਾ ਸਾਰਿਆਂ।
ਰਾਜ ਮੁੰਦ੍ਰ[4] ਕੇ ਰਾਜਪੁਤਿ, ਬੰਨ੍ਹ ਟੋਰੇ ਹੈਂਇਸਿਆਰਿਆਂ।
ਜਾਂ ਆਸਾ ਲੱਧੀ ਮੁੜਨ ਦੀ, ਨਉਰੰਗੇ ਦੇ ਹਲਕਾਰਿਆਂ।
ਸਿੰਘ ਰਲੇ ਜਾ ਝਾੜ-ਬੂਟ, ਕਟਕਾਂ ਦਿੱਤੀਆਂ ਕੜਕਾਰੀਆਂ।
ਅੰਧੇਰੁ ਪਇਆ [5]ਸਿੰਧ ਦੀਪ ਖੰਡ,ਬੰਧਨ ਪਏ ਸ਼ੀਂਹਾਂ ਭਾਰਿਆਂ।
ਵਸੁ ਪਏ ਆ ਵੈਰੀਆਂ, ਜੋ ਦੇਂਦੇ ਸਨ ਲਲਕਾਰੀਆਂ।
ਵਾਹ ਰਜਾਈਂ ਥਾਰੀਆਂ।
ਬੰਧੇ ਜਿਨ੍ਹਾ ਮੁਹ ਮਾਰੀਆਂ ॥੫੩

ਦੋਹਰਾ

ਆਏ ਨਉਰੰਗ ਸ਼ਾਹ ਪੈ, ਰਾਜ਼ੀ ਭਇਉ ਖੁਲਾਲ।
ਬੈਰੀ ਪੂਤਿਨਿ ਹਮੈ, ਹਾਥ ਪਰੈ ਘਰ [7]ਲਾਲ ॥੫੪

---

੧–ਗਰਮ ਕੀਤੀਆਂ, ਪਲੀਤੇ ਲਾਇ ਬੰਦੂਕਾਂ ਨੂੰ।
੨–ਵਣਾਸਪਤੀ, ਜੰਗਲ ਦੇ ਘਾਹੁ-ਬੂਟੇ। *–ਕਮਾਇਆ, ਕੀਤਾ।
੪-ਰਾਜਸ਼ਾਹੀ ਸਿੱਕੇ ਦੇ; ਟਕਸਾਲੀ (ਰਾਜਪੂਤ)। ੫–ਸਮੁੰਦਰ।
੬–'ਖ਼ਿਲਾਲ' ਦਾ ਰੂਪਾਂਤ੍ਰ ਜਾਪਦਾ ਇ, ਯਾਨੀ ਆਪਣੇ ਦੋਸਤ (ਖ਼ੁਸ਼ ਹੋਏ)। ੭–ਪੁੱਤ੍ਰ, ਸਾਹਿਬਜ਼ਾਦੇ।

## ਚੇਸਟਾ[1]

ਪਉੜੀ

ਚਉਰੰਜਹ ਸਭ ਪਉੜੀਆਂ ਕਬਿ ਕੀਨੇ ਜਬ ਬਿਉਹਾਰ ਨੂੰ।
ਜਿਉਂ ਜਿਉਂ ਪਾਈ ਮਹਖਲੀ[2], ਸਭ ਪੰਥਨ ਦੇ ਸਿਰਦਾਰ ਨੂੰ।
ਪਵੈ ਨ ਜੂਨ ਜੰਜਾਲ ਮਹਿ, ਜੋ ਗਾਵੈਗਾ ਇਸ ਵਾਰ ਨੂੰ।
ਹੋਹਿ ਸ਼ਹੀਦ ਮੁਰੀਦ ਨਾਲਿ, ਜਾਂ ਚੜਿ ਧਾਇ ਜੁਝਾਰ* ਨੂੰ।
ਸਾਬਤੁ ਦਰਗਾਹ ਸੁਰਖਰੂ, ਦੇਖੈਗੋ ਪਰਬਤਗਾਰ ਨੂੰ।
ਸਦਾ ਸਹਾਈ ਅੰਗ ਸੰਗ, ਲੱਜ ਰਾਖੈ ਬਿਰਦ ਬਿਉਹਾਰ ਨੂੰ।
ਸੂਰਿਆਂ ਦੇ ਜਸ ਜੋ ਸੁਨੈਗਾ, ਪੂਰਾ ਗੁਰ ਲੋਚੈ ਸਾਰ ਨੂੰ।
ਬਖਸ਼ ਅਉਗਣਹਾਰ ਨੂੰ ॥੫੫

---

੧–ਕਾਰਰਵਾਈ, ਭਾਵ-ਇਹ 'ਵਾਰ'। ੨–ਛੋਟਿਆਂ ਜੇਹੇ ਭੇੜ।
*- (ਜੁੱਝ-ਆਲ), ਲੜਾਈ-ਘਰ, ਮੈਦਾਨਿ-ਜੰਗ।

## ਆਪ ਦਾ ਜ਼ਰੂਰੀ ਫ਼ਰਜ਼

'ਇਤਿਹਾਸ' ਕੌਮ ਦੀ ਜਿੰਦ ਜਾਨ ਹੁੰਦਾ ਹੈ। ਜਿਊਂਦੀਆਂ ਕੌਮਾਂ ਇਸੇ ਕਰਕੇ ਸਭ ਤੋਂ ਪਹਿਲਾਂ ਤੇ ਹੋਰਨਾਂ ਜ਼ਰੂਰੀ ਫਰਜ਼ਾਂ ਨਾਲ ਇਸ ਪਾਸੇ ਭੀ ਜਾਦੇ ਧਿਆਨ ਦੇਂਦੀਆਂ ਅਰੁ ਧਨੁ ਖਰਚਦੀਆਂ ਹਨ। ਸਿੱਖ ਕੌਮ ਦਾ ਇਤਿਹਾਸ ਜਿਤਨਾਂ ਵਧੇਰੇ ਸ਼ਾਨਦਾਰ ਤੇ ਫ਼ਖਰ ਯੋਗ ਹੈ, ਉਤਨਾ ਹੀ ਵਧੇਰੇ ਅਧੂਰਾ, ਖਿੰਡਿਆ-ਪੁੰਡਿਆ ਤੇ ਉਲਝਿਆ ਹੋਇਆ ਹੈ। ਦੁਸ਼ਮਨ ਤੇ ਹਾਕਮ ਕੌਮਾਂ ਨੇ ਅਪਣੇ ਮਤਲਬ ਲਈ ਸਾਡੀ ਤਾਰੀਖ ਨੂੰ ਜਾਣ ਬੁੱਝ ਕੇ ਭੀ ਵਿਗਾੜਿਆ ਹੈ। ਇਤਿਹਾਸ ਨੂੰ ਸੁੱਧ ਤੇ ਸੁਲਝੀ ਹੋਈ ਸੂਰਤ ਵਿਚ ਪ੍ਰਕਾਸ਼ ਕਰਨਾ ਬੜੀ ਜ਼ਿੰਮੇਵਾਰੀ ਤੇ ਸਰਦੀ ਪੁਜਦੀ ਜਥੇਬੰਧੀ ਦਾ ਹੀ ਕੰਮ ਹੈ। ਇਹੋ ਵਿਚਾਰ ਕੇ 'ਸਿਖ ਹਿਸਟਰੀ ਸੋਸਾਇਟੀ' ਕਾਇਮ ਹੋਈ ਹੈ। ਸੋ ਇਸ ਨੂੰ ਸਹੀ ਅਰਥਾਂ ਵਿਚ ਸਮਰੱਥ ਬਨਾਣ ਲਈ ਆਪ ਪੱਕੇ ਮੈਂਬਰ ਬਣੋ ਤੇ ਹੋਰਨਾਂ ਨੂੰ ਬਣਾਓ! ਚੰਦਾ ਸਾਲਾਨਾ ੧੦) ਹੈ।

(ਸਕੱਤ੍ਰ)

# ਗੁਰੂ-ਬਾਬੇ ਦਾ ਦੀਦਾਰੁ, ਦੋ ਸੈ ਸਾਲ ਬੱਾਦ

'ਬੰਸਾਵਲੀ ਨਾਮਾ ਦਸਾਂ ਪਾਤਿਸਾਹੀਆਂ ਕਾ', ਭਾਈ ਸੈਂਤਦਾਸ 'ਛਿੱਬਰ' (ਜਿਸਨੇ ਦਸਵੇਂ ਪਾਤਿਸ਼ਾਹ ਦੇ 'ਪ੍ਰਤੱਖ ਦਰਸ਼ਨ' ਪਾਠਕਾਂ ਨੂੰ ਪਿੱਛੇ ਕਰਾਏ ਹਨ) ਦੇ ਭਤਾ ਭਾਈ ਕੇਸਰ ਸਿੰਘ 'ਛਿੱਬਰ' ਨੇ ਲਿਖਿਆ ਹੈ। ਉਸ ਨੇ ਸੰਮਤ ਸਤਾਰਾਂ ਸੈ ਬਾਨਵੇਂ ਬੀਤਿਆਂ, ਸਤਿਗੁਰੂ ਨਾਨਕ ਦੇਵ ਦੇ 'ਪ੍ਰਤੱਖ ਦਰਸ਼ਨ' ਕਰਤਾਰ ਪੁਰ ਵਿਖੇ ਖੁਦ ਹਾਜ਼ਰ ਸੰਗਤਿ ਸਮੇਤ ਕੀਤੇ ਸਨ। ਚੁਨਾਂਚਿ ਬਾਬਾ ਜੀ ਦੇ ਅੰਤਮ ਸੰਸਕਾਰ ਦਾ ਜ਼ਿਕਰ ਕਰਦਿਆਂ ਭਾਈ ਸਾਹਿਬ ਲਿਖਦੇ ਹਨ–

ਸਭ ਲੁਕਾਈ ਅੰਦਰਿ ਦੇਖਣਿ ਗਈ।
ਕਿਆ ਦੇਖਣ ਖਾਲੀ ਚਾਦਰ ਹੈ ਪਈ।
ਦੋ ਪਟ ਲੀਤੇ ਤੁਰਕਾਂ ਤੋੜਿ।
ਤੁਰਕਾਂ ਲੈ ਕੇ ਕੀਤੀ ਗੋਰ ॥ ੬੯

ਉਨ੍ਹਾਂ ਸਾੜ ਕੇ ਚਿਖਾ ਬਨਾਈ।
ਰਾਖ ਮੇਲਿ ਹਰਿਸਰਿ ਭਿਜਵਾਈ।
ਤਹਾਂ ਖੋਦਿ ਇਨ ਕੂਆ ਕੀਆ।
ਉਨ੍ਹਾਂ ਪਾਸ ਬਨਾਇ ਮਕਤਬਾ[੧] ਲੀਆ ॥ ੭੦
ਦੋਨੋਂ ਇਕਠੇ ਏਕ ਦਰਵਾਜਾ।
ਖੱਬੇ ਮਸੀਤ[੧] ਸੱਜੇ ਕੂਪ[੨] ਬਿਰਾਜਾ।
ਵਹੁ ਪੜ੍ਹਨ ਕਲਮਾ ਅਤੇ ਨਿਵਾਜਾਂ।
ਇਧਰ ਸ਼ਬਦ-ਸਾਖੀ ਦੀਆਂ ਅਵਾਜਾਂ ॥ ੭੧
ਸਿੰਘ ਕੇਸਰ ਇਹ ਕਥਾ ਬਨਾਈ।

---

੧–ਪਾਠਸ਼ਾਲਾ, ਸਕੂਲ, ਜੋ ਸਮੇਂ ਦੇ ਰਿਵਾਜ ਮੂਜਬ, ਓਦੋ ਮਸਜਿਦਾਂ ਵਿਚ ਹੀ ਹੁੰਦੇ ਸਨ।

੨–ਖੂਹ, ਖੂਹੀ।

੧੪.

ਮਸੀਤ ਕੂਆ ਦੋਨੋਂ ਅੱਖੀਂ ਡਿੱਠੇ ਜਾਈ।
ਉਸ ਕੂਏ ਇਸ਼ਨਾਨ ਅਸਾਂ ਹੈ ਕੀਤਾ।
ਉਸ ਕੂਏ ਦਾ ਜਲ ਅੰਮ੍ਰਿਤ ਹੈ ਮੀਠਾ॥ ੧੨

ਦੋਹਰਾ

ਇਕ ਸਿੱਖ ਆਇਓ ਪਰਦੇਸ ਤੇ, ਬੈਠਾ ਕੂਪ ਅਸਥਾਨਿ।
"ਤੂੰ ਗੁਰੁ ਪੂਰਾ ਸੱਚ ਹੈਂ, ਦੇਹੁ ਦਰਸ ਮੁਹਿ ਆਨਿ॥" ੧੩

ਚੌਪਈ

ਸੰਮਤ ਸਤਾਰਾਂ ਸੈ ਬਾਨਵੇਂ ਜਬ ਬੀਤੇ।
ਤਬ ਦਰਸ਼ਨ ਪ੍ਰਤੱਖ ਗੁਰੂ ਨਾਨਕ ਜੀ ਦੀਤੇ।
ਪ੍ਰਾਤੇ ਪਲੰਘ ਜਲ ਊਪਰਿ ਆਇ ਸੀ ਪਇਆ।
ਉਪਰਿ ਪ੍ਰਤੱਖ ਗੁਰੂ ਨਾਨਕ ਜੀ ਬੈਠਤ ਭਇਆ॥ ੧੪

ਦਰਸਨ ਲੱਗੀ ਆਇ ਸਭ ਲੁਕਾਈ।
ਚਾਰਿ ਘੜੀਆਂ ਸਾਹਿਬ ਤਹਿੰ ਦਰਸ ਦਿਖਾਈ।
ਫੇਰ ਅੰਤਰ-ਧਿਆਨ ਸਾਹਿਬ ਹੁਇ ਗਏ।
ਹਜਾਰਾਂ ਜੀਆਂ ਨੂੰ ਤਹਿੰ ਦਰਸ਼ਨ ਭਏ॥ ੧੫

ਕਿਆ ਕਹੀਐ ਸਤਿਗੁਰੁ ਦੀ ਵਡਿਆਈ।
ਉਹ ਸਦਾ ਹੀ ਪ੍ਰਤੱਖ ਹਾਜ਼ਰ ਜਾਨੋ ਭਾਈ॥੧੬

... ... – ...

(ਚਰਨ ਦੂਜਾ)

# ਅੰਗ-ਸੰਗਿ ਸਹਾਈ ਸਤਿਗੁਰੂ

ਬਾਬਾ ਬੰਦਾ ਸਿੰਘ 'ਬਹਾਦੁਰ' ਦੀ ਸ਼ਹੀਦੀ ਤੋਂ ਬੱਾਦ, ਪੰਜਾਬ ਦੇ ਹਾਕਮਾਂ, ਜੋ ਅਤਿਆਚਾਰ ਪੰਥੂ ਸਿੱਖਾਂ ਉੱਤੇ ਕੀਤੇ; ਉਹ ਕਹਿਣ-ਸੁਨਣ ਤੋਂ ਬਾਹਰੇ ਹਨ। ਮੀਰ ਮੰਨੂੰ ਦਾ ਜ਼ਮਾਨਾਂ ਇਨ੍ਹਾਂ ਜ਼ੁਲਮਾਂ ਦੀ ਭਰਮਾਰ ਵਾਸਤੇ ਮਸ਼ਹੂਰ ਹੈ। 'ਤ੍ਵਾਰੀਖਿ ਸਿੱਖਾਂ' (ਸੰਮਤ ੧੯੬੮ ਬਿੱ: = ੧੯੧੧ ਈ:) ਦਾ ਲਿਖਾਰੀ ਮੁਨਸ਼ੀ ਖ਼ੁਸ਼ਵਕਤ ਰਾਇ, ਮੀਰ ਮੰਨੂੰ ਦੇ ਆਖਰੀ ਸਾਲ (੧੮੧੦ ਬਿ: = ੧੭੫੩ ਈ:) ਦਾ ਵਾਕਿਆ ਦਸਦਾ ਏ–

"ਦਰ ਅੱਮਲਦਾਰੀ ਨਵਾਬ ਮੀਰ ਮੰਨੂੰ ਹਮ ਸਿੰਘਾਨ ਮਤਵਾਰੀ ਮੀ ਬੂਦੰਦ; ਵ ਗਾਹਿ-ਗਾਹੇ ਅਗਰ ਫੁਰਸਤ ਮੀ ਯਾਫਤੰਦ;ਬ-ਤਾਲਾਬ 'ਅੰਮ੍ਰਿਤਸਰ' ਗ਼ੁਸਲ ਕਰਦਾ ਮੀ ਰਫਤੰਦ। ਵ ਆਦਮੀਆਨਿ ਨਵਾਬ ਬ-ਦੇਹਾਤ ਤਜੱਸੁਸ-ਕੁਨਾਂ ਮੀ ਗਸ਼ਤੰਦ। ਹਰ ਜਾ ਕਸੇ ਰਾ ਬਰ ਵਜ਼ੱਇ ਸਿੱਖਾਂ ਮੀ ਯਾਫਤੰਦ; ਦਸਤਗੀਰ ਕਰਦਾ ਬ-ਹਜ਼ੂਰਿ ਮੀ ਆਵੁਰਦੰਦ। ਵ ਖਾਨ-ਮਾਨਸ਼ ਜ਼ਬਤ ਕਰਦਾ ਮੂ-ਤਰਾਸ਼ੀ ਊ ਮੀ ਨਮੂਦੰਦ। ਨਕ਼ਲ ਅਸਤ–

ਰੋਜ਼ੇ ਬ-ਮੀਰ ਮੰਨੂੰ ਖ਼ਬਰ ਰਸੀਦ; ਕਿ ਦਰ ਮੌਜ਼ਾ 'ਨਯਾਜ਼ ਬੇਗ' ਚੰਦੇ ਸਿੱਖਾਂ ਮਤਵਾਰੀ ਮੀ ਬਾਸ਼ੰਦ। ਬ-ਤਦਾਰੁਕ ਆਂ ਹਾ ਕ਼ਰੀਬ ਦੋ ਸਦ ਸਵਾਰ ਖ਼ੁਦ ਰਾ ਮਾਮੂਰ ਕਰਦ। ਆਂ ਹਾ ਦਰ ਮੌਜ਼ਾ ਮਜ਼ਕੂਰ ਰਸੀਦਾ; ਦਰ ਹਰ ਖ਼ਾਨਾ ਮੀ ਜੁਸਤੰਦ। ਹਰ ਚੀਜ਼ ਈਂ ਹਾ ਬ-ਹਾਲਿ ਰਿਆੱਯਾ ਜਾਇਜ਼ ਮੀ ਦਾਸ਼ਤੰਦ। ਜ਼ਨੇ ਬੇਵਾ ਆਹਿ ਸਰਦ ਅਜ਼ ਦਿਲ ਪੁਰ ਦਰਦ ਬਰ ਆਵੁਰਦ। ਕਿ–

"ਜੇ ਬਾਦਸ਼ਾਹ ਦਹਮ ਤੂ ਮੁਰਦੀ; ਵ ਈਂ ਮਰਦੁਮ ਜ਼ਮੀਂਦਾਰਾਂ ਰਾ ਦਰ ਮਸ਼ਰਬਿ ਖ਼ੁਦ ਆਵੁਰਦਾ ਚਿਰਾ

ਖਰਾਬ ਕਰਦੀ ? ਅਗਰ ਤੋ ਪੀਰਿ ਮਾ ਹਸਤੀ; ਅਜ਼ੀਂ
ਅੱਜ਼ਾਬ ਰਿਹਾਈ ਬਖਸ਼ !!"

ਗੋਯੰਦ ਕਿ ਬ-ਤਰਫ ਤੁਲ ਐਨ ਸਵਾਰੇ ਚੂੰ ਸ਼ਖ਼ਸ-ਫ਼ਲਕ ਨੀਲਾਪੋਸ਼ ਵ ਨੇਜ਼ਾ ਦਰ ਦਸਤ ਸਰਾ ਪਾ ਹੋਸ਼ ਬ-ਐਨਹੀ ਸ਼ਕਲੁ-ਹੈਯਤ ਗੁਰੂ ਗੋਬਿੰਦ ਸਿੰਘ, ਬ-ਕਮਾਲ ਚੁਸਤੀ ਵ ਚਾਲਾਕੀ ਅਜ਼ ਆੱਲਮਿ ਗ਼ੈਬ ਨੁਮਾਯਾਂ ਸ਼ੁਦਾ; ਅਜ਼ ਹਮਾਂ ਜ਼ਨ ਪੁਰਸੀਦ, ਕਿ "ਚਿਹ ਮੀ ਗੁਫਤੀ ?"

ਗੁਫਤ:—"ਗੁਰੂ ਗੋਬਿੰਦ ਸਿੰਘ—ਕਿ ਮਾ ਮਰਦੁਮ ਰਾ ਖਰਾਬ ਕਰਦਾ, ਬਿ ਮੁਰਦ ! ਅਗਰ ਉ ਜ਼ਿੰਦਾ ਮੀ ਬੂਦ, ਦਰ ਈਂ ਵਕ਼ਤ ਈਂ ਜ਼ੁਲਮ ਬਰ ਸਰਿ ਮਾ ਨਮੀ ਰਫਤ ! ਕਿ ਮਾ ਉੱਮਤਿ ਉ ਬੂਦੇਮ !!'

ਫ਼ਰਮੂਦ ਕਿ "ਅਗਰ ਉ ਜ਼ਿੰਦਾ ਅਸਤ, ਖ਼ਾਹਦ ਰਸੀਦ ! ਖ਼ਾਤਿਰ ਜਮੱਾ ਦਾਰ !!"

ਬ-ਇਸਤਿਮੱਾ ਖਬਰਿ ਆਂ ਸਵਾਰ,ਮਰਦੁਮਾਨਿ ਨਵਾਬ ਅਜ਼ ਹਰ ਤਰਫ਼ ਫ਼ਰਾਹਮ ਸ਼ੁਦਾ, ਬ-ਇਰਾਦਾ ਗਰਿਫ਼ਤਨਸ਼ ਦਰ ਰਸੀਦੰਦ। ਅਗਰਚਿਹ ਆਂ ਸਵਾਰ ਤਨਹਾ ਬੂਦ; ਲਾਕਿਨ ਦਰ ਚਸ਼ਮਿ ਮੁਖ਼ਾਲਿਫ਼ਾਂ ਬਾ-ਜਮੀਅੱਤਿ ਹਜ਼ਾਰਾਂ ਸਵਾਰ ਜੱਰਾਰ ਮੀ ਨਮੂਦ । ਬ-ਅੰਦੁਕ ਰੂਬਕਾਰੇ ਜੰਗ ਫੌਜਿ ਨਵਾਬ ਗੁਰੇਖ਼ਤਾ ਰਫ਼ਤ; ਵ ਆਂ ਸਵਾਰ ਵ ਹਮਰਾਹਿਆਂਨਸ਼ ਫ਼ਿਲਫ਼ੌਰ ਗ਼ਾਇਬ ਸ਼ੁਦੰਦ। ਨਿਸ਼ਾਨੇ ਦਰਯਾਫ਼ਤ ਨ ਸ਼ੁਦ; ਅਜ਼ ਕੁਜਾ ਆਮਦੰਦ, ਵ ਬ-ਕੁਜਾ ਰਫ਼ਤੰਦ । ਬ-ਕੌਲਿ ਈਂ ਤਾਇਫ਼ਾ ਈਨਸਤ, ਕਿ ਖੁਦ ਗੁਰੂ ਗੋਬਿੰਦ ਸਿੰਘ ਬ-ਮੁਦਾਫ਼ਅੱਤਿ ਜ਼ਾਲਿਮਾਂ ਆਮਦਾ ਬੂਦ ॥ ਵ ਅਲਹ ਆੱਲਿਮ ਬ-ਸਵਾਬ !!" ਕ਼ਲਮੀ ਨੁਸਖ ਵਰਕ਼ ੫੧—੨

ਅਰਥਾਤ—ਨਵਾਬ ਮੀਰ ਮੰਨੂੰ ਦੀ ਅੱਮਲਦਾਰੀ(ਸੰਮਤ ੧੮੦੬-੧੦ ਬਿੱ:) ਵਿੱਚ ਭੀ ਸਿੰਘ ਲੁਕੇ ਛਿਪੇ ਰਹਿੰਦੇ ਸਨ। ਕਦੀ ਕਦੀ ਅਉਸਰ ਪਾ ਕੇ ਅੰਮ੍ਰਿਤਸਰਿ ਇਸ਼ਨਾਨ ਜ਼ਰੂਰ ਕਰ ਜਾਂਦੇ ਸਨ; ਅਰੁ ਨਵਾਬ ਦੇ ਬੰਦੇ ਪਿੰਡਾਂ ੨ ਵਿੱਚ ਉਨ੍ਹਾਂ ਦੀ ਢੂੰਢ-ਭਾਲ਼ ਕਰਦੇ ਫਿਰਦੇ ਸਨ। ਜਿੱਥੇ ਕਿਤੇ ਕਿਸੇ ਨੂੰ ਸਿੱਖ-ਰੂਪ ਵਿਚ ਵੇਂਹਦੇ; ਫੜ ਕੇ ਨਵਾਬ ਅਗਾੜੀ ਜਾ ਖਲ੍ਹਿਆਰਦੇ । ਉਸਦਾ ਧਨ-ਧਾਮ ਜ਼ਬਤ ਕਰਕੇ, ਕੇਸ ਕ਼ਤਲ ਕਰਾ

ਦਿੱਤੇ ਜਾਂਦੇ ਸਨ। ਰਵਾਇਤ ਹੈ, ਕਿ–ਇਕ ਦਿਨ (ਸੰਮਤ ੧੮੧੦ ਬਿ: ਵਿੱਚ) ਮੀਰ ਮੱਨੂੰ ਨੂੰ ਖਬਰ' ਮਿਲੀ ਜੁ ਨਿਆਜ਼ ਬੇਗ(ਲਾਹੌਰ ਤੋਂ ਦੱਖਣਿ ਦੋ-ਢਾਈ ਕੋਹ, ਹੁਬੁਰਜੀ ਵਾਲੀ ਸੜਕ 'ਤੇ) ਪਿੰਡ 'ਚਿ ਕੁਝ ਸਿੰਘ ਲੁਕੇ ਰਹਿੰਦੇ ਹਨ। ਉਨ੍ਹਾਂ ਦੀ ਅਲਖ ਮੁਕਾਉਣ ਲਈ ਨਵਾਬ ਨੇ ਆਪਣੇ ਦੋ ਕੁ ਸੋ ਸਵਾਰ ਓਥੇ ਭੇਜੇ। ਉਨ੍ਹਾਂ ਜਾ ਕੇ ਘਰ ਘਰ ਛਾਣ ਮਾਰਿਆ; ਅਤੇ ਪਰਜਾ ਦੀ ਹਰ ਸ਼ੈ ਆਪਣੇ ਲਈ ਹਲਾਲ ਜਾਣ ਕੇ ਖੋਹ-ਖਿੱਚ ਲਈ। ਇਕ ਗਰੀਬ ਵਿਧਵਾ (ਸਿੰਘਣੀ) ਨੇ ਦੁਖੀ ਦਿਲ ਨਾਲ, ਠੰਢੇ ਹਾਉਕੇ ਭਰਦਿਆਂ ਅਰਦਾਸ ਕੀਤੀ–

"ਹੇ ਦਸਮੇਸ਼ ਪਿਤਾ ! ਜੇ ਤੂੰ ਸਾਨੂੰ ਛੱਡਿ ਜਾਣਾ ਸੀ; ਤਾਂ ਇਨ੍ਹਾਂ ਜ਼ਿਮੀਂਦਾਰ ਲੋਕਾਂ ਨੂੰ ਆਪਣੇ ਸਿੱਖ ਬਣਾ ਕੇ, ਕਿਉਂ ਖਰਾਬ ਕਰਨਾ ਸੀ ! ਜੇ ਤੂੰ ਸੱਚ ਮੁੱਚ ਸਾਡਾ ਸਤਿਗੁਰੂ ਹੈਂ; ਤਾਂ ਇਨ੍ਹਾਂ ਦੁੱਖਾਂ ਤੋਂ ਸਾਨੂੰ ਛੁਡਾ !!" 52346

ਕਹਿੰਦੇ ਨਿ–ਤਤਕਾਲ ਇਕ ਨੀਲੇ ਬਾਣੇ ਵਾਲਾ ਸਵਾਰ ਅਰਸ਼ੀ ਬੰਦੇ ਸਮਾਨ ਹੱਥ 'ਚਿ ਬਰਛਾ ਫੜੀਂ, ਇੱਨ ਬਿੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿੱਚ, ਬੜੀ ਫੁਰਤੀ ਤੇ ਚੋਕਸੀ ਨਾਲ, ਅਜ਼ਗੈਬੋਂ ਪ੍ਰਗਟ ਹੋਇਆ। ਉਸੇ ਸਿੰਘਣੀ ਪਾਸੋਂ ਪੁੱਛਿਓ ਸੂ–"ਤੂੰ ਕੀ ਆਂਹਦੀ ਏਂ ?"

ਬੋਲੀ–"ਗੁਰੂ ਗੋਬਿੰਦ ਸਿੰਘ–ਜਿਸ ਨੇ ਸਾਨੂੰ ਖਰਾਬ ਕੀਤਾ ਇ–ਠੀਕ ਹੀ ਮਰ ਚੁੱਕਾ ਹੈ। ਜੇ ਜਿਉਂਦਾ ਹੁੰਦਾ; ਤਾਂ ਇਹ ਅੱਤਿਆਚਾਰ ਅਸਾਂ ਲੋਕਾਂ ਪਰ ਕਦੀ ਨਾ ਹੁੰਦੇ। ਅਸੀਂ ਉਸਦੇ ਸਿੱਖ ਜੁ ਸਾਂ !!"

(ਉਸ ਅਣੋਖੇ ਸਵਾਰ ਨੇ) ਫਰਮਾਇਆ–

"ਜੇ ਉਹ ਜਿਉਂਦਾ ਇ; ਤਾਂ ਜ਼ਰੂਰ ਬਾਹੁੜੇਗਾ ! ਖ਼ਾਤਿਰ ਜਮੱਾ ਰੱਖੁ !!"

ਉਸ ਸਵਾਰ ਦੀ ਸੋਇ ਸੁਣ ਕੇ, ਨਵਾਬ ਦੇ ਬੰਦੇ ਹਰ ਪਾਸਿਓਂ ਇਕੱਠੇ ਹੋ ਕੇ, ਉਸਨੂੰ ਫੜਨਿ ਆ ਪਏ। ਭਾਵੇਂ ਉਹ ਸਵਾਰ ਸਵਾ-ਲੱਖ (ਇਕੱਲਾ)ਹੀ ਸੀ,ਪਰ ਵਿਰੋਧੀਆਂ ਦੇ ਨੈਣਾਂ ਉਸ ਨਾਲ ਹਜ਼ਾਰਾਂ ਸਵਾਰਾਂ ਦੀ ਭਾਰੀ ਭੀੜ ਤੱਕੀ। ਥੋੜਾ ਕੁ ਚਿਰ ਟਾਕਰਾ ਕਰਕੇ, ਨਵਾਬ ਦੇ ਸਵਾਰ ਹਾਰ ਕੇ ਭੱਜ ਟੁਰੇ। ਉਹ ਨੀਲੰਬਰੀ ਸਵਾਰ ਤੇ ਸਾਥੀ ਘੋੜ-ਚੜ੍ਹੇ (ਸ਼ਹੀਦ ਸਿੰਘ) ਭੀ ਅੱਖ ਦੇ ਫੋਰ ਵਿੱਚ ਲੋਪ ਹੋ ਗਏ। ਕਿਸੇ ਨੂੰ ਕੁੱਝ ਪਤਾ ਨਾ ਲੱਗਾ, ਕਿ ਕਿੱਧਰੋਂ ਆਏ ਤੇ ਕਿੱਧਰ ਚਲੇ ਗਏ। ਸਿੱਖਾਂ ਦਾ ਖ਼ਿਆਲ

ਹੈ, ਕਿ ਉਹ ਖ਼ੁਦ ਗੁਰੂ ਗੋਬਿੰਦ ਸਿੰਘ ਮਹਾਰਾਜ ਸਨ; ਤੇ ਜ਼ਾਲਮਾਂ ਨੂੰ ਦਫ਼ਾ ਕਰਨ ਆਏ ਸਨ!" ਸਹੀ ਗੱਲ ਵਾਹਗੁਰੂ ਜਾਣਦਾ ਇ!!

(ਲਿਖਤੀ ਪੋਥੀ–ਪਤ੍ਰ ੫੧–੨)

ਨੋਟ–'ਨਯਾਜ਼ ਬੇਗ' ਪਿੰਡ, ਪਠਾਣੀ ਰਾਜ ਸਮੇਂ ਇਸ ਇਲਾਕੇ ਦੇ ਜਾਗੀਰਦਾਰ ਸਰਦਾਰ ਨਯਾਜ਼ ਬੇਗ ਖਾਨ ਨੇ ਵਸਾਇਆ ਸੀ। ਲਾਹੋਰੋਂ ਦੱਖਣਿ, ਚੁਬੁਰਜੀ ਵਾਲੀ ਸੜਕ ਉੱਤੇ ਅਜੇ ਬੀ ਮੌਜੂਦ ਹੈ। ਸ: ਸੋਭਾ ਸਿੰਘ 'ਭੰਗੀ' ਇਸੇ ਨੱਗਰ ਦੇ ਵਸਨੀਕ ਸਨ। ਮੁਮਕਿਨ ਹੈ, ਵਿਧਵਾ ਮਾਈ ਇਨ੍ਹਾਂ ਦੇ ਵਡਿੱਕਿਆਂ ਵਿੱਚੋਂ ਹੀ ਹੋਵੇ!!

# ਦਸਵੇਂ ਪਾਤਸ਼ਾਹ ਦੀ ਪ੍ਰਸੰਗਾਵਲੀ

(ਸ: ਰਣਧੀਰ ਸਿੰਘ ਸਿੱਖ ਹਿਸਟਰੀ ਰੀ. ਸਕਾਲਰ)

ਸਿੱਖ-ਇਤਿਹਾਸ ਹਾਲਾਂ ਤਕ ਬੀ ਸਾਇੰਟਿਫਿਕ ਤੇ ਸਹੀ ਤ੍ਵਾਰੀਖੀ ਲੀਹਾਂ ਪੁਰ ਨਹੀਂ ਲਿਖਿਆ ਗਿਆ। ਸਰਧਾ ਪੂਰਬਕ ਲਿਖੀਆਂ ਸਾਖੀਆਂ ਨੂੰ ਹੀ, ਹਰ ਕੋਈ ਆਪਣੀ ਮਰਜ਼ੀ ਨਾਲ ਅੱਗੜ-ਪਿੱਛੜ ਕਰਕੇ ਤੇ ਅਟਾ-ਸਟਾ ਲੇਖੇ ਲਾ ਕੇ, ਤ੍ਵਾਰੀਖ਼ੀ ਰੂਪ ਦੇ ਦੇਂਦਾ ਹੈ। ਇਹੋ ਕਾਰਨ ਹੈ, ਕਿ ਕਿਸੇ ਵੀ ਗੁਰੂ ਸਾਹਿਬ ਦੇ ਜੀਵਨ ਪਰਸੰਗ, ਸਹੀ ਤਾਰੀਖ਼ਾਂ ਦੇ ਕੇ ਲਿਖੇ ਨਹੀਂ ਮਿਲਦੇ। ਥਿੱਤਾਂ, ਮਹੀਨਿਆਂ ਦਾ ਤਾਂ ਕਹਿਣਾ ਹੀ ਕੀ ਹੋਇਆ; ਸਾਲਾਂ-ਸੰਮਤਾਂ ਦੇ ਵਿਤਕਰੇ ਵਾਕਿਆਤ ਵਿਚ ਪਏ ਹੋਏ ਹਨ।

'ਸਿੱਖ ਹਿਸਟਰੀ ਸੋਸਾਇਟੀ' ਦੇ ਸੇਵਕਾਂ ਨੇ, ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਕਾਇਮ ਹੋਈ 'ਸਿੱਖ ਰੈਫਰੈਂਸ ਲਾਇਬ੍ਰੇਰੀ' ਵਿਚ ਦਸ ਕੁ ਵਰ੍ਹਿਆਂ ਤੋਂ ਪ੍ਰਾਚੀਨ ਲਿਖਤੀ ਪੁਸਤਕਾਂ ਇਕੱਠੀਆਂ ਕਰਨੀਆਂ ਸ਼ੁਰੂ ਕੀਤੀਆਂ ਹਨ। ਉਨ੍ਹਾਂ ਵਿੱਚੋਂ ਇਤਿਹਾਸਕ ਮਸਾਲਾ ਚੁਣ ਕੇ, ਉਲਝੇ ਇਤਿਹਾਸ ਨੂੰ ਸੁਲਝਾਣ ਦੀ ਕੋਸ਼ਿਸ਼ ਹੋ ਰਹੀ ਹੈ। ਇਸ ਕੋਸ਼ਿਸ਼ ਦੀ ਹੀ ਇਕ ਕੜੀ, ਇਹ 'ਪ੍ਰਸੰਗਾਵਲੀ' ਹੈ; ਜੋ ਅਗਲੀਆਂ ਸਤਰਾਂ ਵਿੱਚ, ਪਾਠਕਾਂ ਦੇ ਪੇਸ਼ ਕੀਤੀ ਜਾ ਰਹੀ ਹੈ। ਇਸ ਵਿੱਚ ਥਿੱਤ-ਵਾਰ ਤੇ ਸੰਮਤ ਆਦਿ, ਪੁਰਾਤਨ ਲਿਖਤੀ ਗੁਰ-ਪਰਣਾਲੀਆਂ, ਬੰਸਾਵਲੀਆਂ, ਦਸਵੇਂ ਪਾਤਸ਼ਾਹ ਦੇ ਆਪਣੇ ਰਚੇ ਗ੍ਰੰਥਾਂ ਤੇ ਹੁਕਮਨਾਮਿਆਂ ਵਗੈਰਾ ਤੋਂ ਲੈ ਕੇ, ਸ੍ਵਾਮੀ ਕੱਨੂ ਪਿੱਲੈ ਦੀ ਸੰਪਾਦਤ ਕੀਤੀ 'ਭਾਰਤੀ ਜੰਤ੍ਰੀ' (Indian Epehmeris) –ਜੋ ਮਦਰਾਸ ਸਰਕਾਰ ਨੇ ਛਾਪੀ ਹੈ–ਨਾਲ ਸੋਧ ਕੇ ਦਿੱਤੇ ਗਏ ਹਨ।

### ਗੋਬਿੰਦ-ਜਨਮਾਸੀ–

ਦਸਵੇਂ ਪਾਤਸ਼ਾਹ ਨੇ 'ਬਿਚਿੱਤ੍ਰ ਨਾਟਕ ਗ੍ਰੰਥ' ਦੇ ਆਰੰਭ ਵਿੱਚ

'ਅਪਨੀ ਕਥਾ'–ਪਿਛਲੀ ਅਗਲੀ–ਸੰਮਤ ੧੭੫੫ ਤੱਕ ਬੜੀ ਸੁੱਧ, ਪਰ ਸੰਕੋਚ ਨਾਲ ਸੁਣਾਈ ਹੈ। ਕੁਝ 'ਆਪ-ਬੀਤੀ' ਜ਼ਫਰਨਾਮਹ' ਦੀ 'ਦਾਸਤਾਨ' ਵਿੱਚ ਭੀ ਵਰਣਨ ਕੀਤੀ ਹੈ। ਉਨ੍ਹਾਂ ਹੀ ਪੂਰਨਿਆਂ ਤੇ ਚੱਲ ਕੇ, ਅਸਾਂ ਇਹ 'ਘਟਨਾਵਲੀ' ਬਣਾਈ ਹੈ।

ਗੁਰੂ ਸਾਹਿਬ ਫੁਰਮਾਉਂਦੇ ਹਨ:–

"ਮੁਰ ਪਿਤ ਪੂਰਬਿ ਕੀਯਸਿ ਪਯਾਨਾ॥
ਭਾਂਤਿ ਭਾਂਤਿ ਕੇ ਤੀਰਥ ਨ੍ਹਾਨਾ॥
ਜਬ ਹੀ ਜਾਤਿ 'ਤ੍ਰਿਬੇਣੀ' ਭਏ॥
ਪੁੰਨ-ਦਾਨ ਦਿਨ ਕਰਤ ਬਿਤਏ॥੧
ਤਹੀਂ ਪ੍ਰਕਾਸ਼ ਹਮਾਰਾ ਭਯੋ॥
'ਪਟਣਾ' ਸ਼ਹਰ ਬਿਖੈ ਭਵ ਲਯੋ॥...੨

(ਅਪਨੀ ਕਥਾ-ਅਧਿ: ੭)

ਰਿਆਸਤ ਅੰਬੇਰ (ਜੈ ਪੁਰ) ਦੇ ਸਰਕਾਰੀ ਰੀਕਾਰਡ ਵਿੱਚ, ਮੁਗ਼ਲ-ਰਾਜ ਸਮੇਂ ਦੀਆਂ ਲਿਖਤੀ ਖਬਰਾਂ ਪਈਆਂ ਹਨ। ਉਨ੍ਹਾਂ ਵਿਚੋਂ ਬਹਾਦਰ ਸ਼ਾਹੀ ਅਖਬਾਰਾਂ ਵਿੱਚ ਜ਼ਿਕਰ ਹੈ:–

"...'ਗੁਰੂ ਤਿਆਗ ਮੱਲ' ਕਾਇਮ ਮੁਕਾਮ ਗੁਰੂ ਨਾਨਕ, ਦਰ ਆਸਾਮ ਹਮਰਾਹ ਬੈਕੁੰਠਗਾਹੀ ਮਹਾਰਾਜਾ ਰਾਮ ਸਿੰਘ ਜੀਉ ਬੂਦ।..."

ਅਰਥਾਤ:–"ਸਤਿਗੁਰੂ ਨਾਨਕ ਦੇ ਜਾ-ਨਸ਼ੀਨ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਆਸਾਮ ਦੇਸ ਵਿੱਚ, ਸੁਰਗਵਾਸੀ ਮਹਾਰਾਜਾ ਰਾਮ ਸਿੰਘ ਜੀਉ ਦੇ ਨਾਲ ਸਨ।..."

'ਮੁਗਲਸ਼ਾਹੀ ਤਵਾਰੀਖਾਂ' ਤੇ 'ਆਸਾਮ ਬੁਰੰਜੀਆਂ (ਪਰਾਚੀਨ ਆਸਾਮੀ ਇਤਿਹਾਸਕ ਪੋਥੀਆਂ) ਵਿੱਚ ਲਿਖਿਆ ਲਭਦਾ ਇ; ਕਿ ਗੁਰੂ ਤੇਗ ਬਹਾਦੁਰ ਜੀ ਨੂੰ ਗੁਰ-ਗੱਦੀ ਪੁਰ ਵਿਰਾਜਣ ਤੋਂ ਬੱਾਦ, ਵਿਰੋਧੀ ਸੋਢੀਆਂ ਤੇ ਈਰਖਾਵਾਦੀ ਅਹਿਲਿਕਾਰਾਂ ਦੀਆਂ ਸ਼ਕਾਇਤਾਂ ਸੁਣ ਕੇ, ਔਰੰਗਜ਼ੇਬ ਨੇ ਦਿੱਲੀ ਸੱਦਿਆ ਸੀ, ਅਰੁ ਰਾਜਾ ਰਾਮ ਸਿੰਘ ਦੀ ਮਿਸਲ ਵਿਚ ਨਜ਼ਰਬੰਦ ਕਰ ਦਿੱਤਾ ਸੀ। ਅੰਬੇਰ-ਰਾਜ ਘਰਾਣਾ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਗੁਰੂ ਘਰ ਦਾ ਸ਼ਰਧਾਲੂ ਸੀ। ਇਸ ਨਾਤੇ ਰਾਜਾ ਜੀ ਨੇ ਸਤਿਗੁਰਾਂ ਨੂੰ ਆਪਣੀ

ਗ਼ਾਮਨੀ ਪੁਰ ਆਸਾਮ ਦੀ ਮੁਹਿੰਮ ਤੇ ਚੜ੍ਹਨ ਸਮੇਂ, ਨਾਲ ਲੈ ਜਾਣਾ, ਬਾਦਸ਼ਾਹ ਪਾਸੋਂ ਪਰਵਾਨ ਕਰਵਾ ਲਿਆ ਸੀ।

('ਬਾਦਸ਼ਾਹ ਬੁਰੰਜੀ'-ਅੰਗ੍ਰੇਜ਼ੀ ਪੰਨਾ ੧੬੨-੩)

ਆਸਾਮ ਦੀ ਮੁਹਿੰਮ ਦਾ ਕਾਰਣ 'ਮਆਸਰਿ ਆਲਿਮਗੀਰੀ' ਵਿਚ ਐਉਂ ਵਰਣਨ ਕੀਤਾ ਗਿਆ ਹੈ:-ਸੰਮਤ ੧੭੨੪, ਮਿਤੀ ੧੯ ਪੋਹ (੧੯ ਦਿਸੰਬਰ ੧੬੬੭) ਨੂੰ, ਦਿੱਲੀ ਰਾਜਧਾਨੀ ਵਿਚ ਇਤਲਾਂ ਪਹੁੰਚੀ; ਕਿ ਆਸਾਮੀਆਂ, ਮੁਗਲ ਸਰਕਾਰ ਦੇ ਥਾਣੇ ('ਕਾਮ ਰੂਪ' ਦੇਸ ਦੇ ਮੁੱਖ ਨੱਗਰ) ਗਉਹਾਟੀ ਪੁਰ ਹਮਲਾ ਕਰਕੇ, ਓਥੋਂ ਦੇ ਫੌਜਦਾਰ ਸੱਯਦ ਫੀਰੋਜ਼ ਖ਼ਾਨ ਇਖ਼ਤਿਸਾਸ ਖ਼ਾਂ ਨੂੰ ਮਾਰ ਮੁਕਾਇਆ ਹੈ। ਅਰੁ ਸਾਰੇ ਇਲਾਕੇ ਪੁਰ ਕਬਜ਼ਾ ਆ ਜਮਾਇਆ ਹੈ। ਔਰੰਗਜ਼ੇਬ ਬਾਦਸ਼ਾਹ ਦਿਲੋਂ ਰਾਜਾ ਰਾਮ ਸਿੰਘ ਦਾ ਦੋਖੀ ਸੀ। ਉਸ ਨੇ ਸੱਪ ਨਾਲ ਸੱਪ ਮਾਰਨ ਦੀ ਨੀਤੀ ਵਿਚਾਰ ਕੇ, ਰਾਜਾ ਜੀ ਨੂੰ ਉਸ ਮੁਹਿੰਮ ਵਾਸਤੇ ਚੁਣਿਆ। ਅਤੇ ਲੋੜੀਂਦਾ ਲਸ਼ਕਰ ਨਾਲ ਦੇ ਕੇ, ਓਧਰ ਚਾੜ੍ਹ ਘੱਲਿਆ। ਇਸ ਲੰਮੇ ਸਫਰ ਤੇ ਚੜ੍ਹੇ ਹੋਏ ਸਤਿਗੁਰੂ ਜੀ, ਸੰਮਤ ੧੭੨੬ ਮਿਤੀ ੧੧ ਵੈਸਾਖ, ਪੁੰਨਿਆਂ (੮ ਐਪ੍ਰਿਲ ੧੬੬੯) ਨੂੰ ਲੱਗੇ ਚੰਦ-ਗ੍ਰਹਿਣ ਸਮੇਂ, ਪਰਯਾਗ-ਤ੍ਰਿਬੇਣੀ ਸੰਗਮ' ਪੁਰ-ਪਹੁੰਚ ਗਏ ਸਨ। ਦਸਵੇਂ ਪਾਤਿਸ਼ਾਹ ਦੇ ਆਪਣੇ ਕਥਨਾਨੁਸਾਰ ਇਸੇ ਮੌਕੇ, 'ਸਪਤ ਸ੍ਰਿੰਗ' ਪਰਬਤ ਪੁਰ ਪ੍ਰਭੂ-ਅਰਾਧਨਾ ਕਰਕੇ, 'ਦ੍ਵੈ ਤੇ ਏਕ ਰੂਪ' ਹੋਏ ਮਹਾਪੁਰਖ ਦੀ ਆਤਮਾ ਨੇ, ਮਾਤਾ ਗੁਜਰੀ ਜੀ ਦੇ ਉਦਰਿ ਨਿਵਾਸ ਕੀਤਾ। ਗੁਰੂ ਜੀ ਪਰਵਾਰ ਸਣੇ, ਪਰਜਾਗ ਤੋਂ ਕੂਚ ਕਰਕੇ, ਕਾਸ਼ੀ ਆਦਿ ਤੀਰਥਾਂ ਦੀ ਯਾਤ੍ਰਾ ਤੇ ਗੁਰ-ਸਿੱਖ-ਵਾੜੀਆਂ ਉਤੇ, ਨਾਮ-ਬਾਣੀ ਦੀ ਵਰਖਾ ਕਰਦੇ, ਪਟਣੇ ਸ਼ਹਿਰ, ਮਿਰਜ਼ਾ ਰਾਜਾ ਜੈ ਸਿੰਘ* ਦੇ ਲਵਾਏ ਬਾਗ਼ ਵਿਚ ਜਾ ਵਿਰਾਜੇ। ਪਰਵਾਰ ਨੂੰ ਏਥੇ, ਭਾਈ ਦਿਆਲ ਦਾਸ, ਭਾਈ ਰਾਮਰਾਇ, ਤੇ ਮਾਤਾ ਗੁਜਰੀ

*ਨਵਾਬ ਅੱਲੀ ਮਰਦਾਨ ਖਾਨ ਦਾ ਪੁੱਤ੍ਰ ਇਬਰਾਹੀਮ ਖਾਨ ਭੀ 'ਬਿਹਾਰ' ਦਾ ਸੂਬੇਦਾਰ ਰਿਹਾ ਹੈ। ਹੋ ਸਕਦਾ ਹੈ, ਇਹ ਬਾਗ ਉਸੇ ਨੇ ਲਵਾਇਆ ਹੋਵੇ। ਸਿੱਖ-ਸਾਖੀਆਂ ਵਿੱਚ ਨਵਾਬ ਸਾਹਿਬ ਦਾ ਹੀ ਨਾਮ ਔਂਦਾ ਹੈ।

ਜੀ ਦੇ ਭਰਾਤਾ ਕਿਰਪਾਲ ਚੰਦ ਜੀ ਆਦਿਕ ਹਜ਼ੂਰੀ ਸਿੱਖਾਂ ਦੀ ਸੇਵਾ-ਸੰਭਾਲ ਵਿੱਚ ਛੱਡ ਕੇ, ਗੁਰੂ ਜੀ ਆਪ ਚੋਣਵੇਂ ਸਿੱਖ ਸਵਾਰਾਂ ਸਮੇਤ ਰਾਜਾ ਜੀ ਦੀ ਸਹਾਇਤਾਰਥ ਅਗਾਂਹ ਚਲੇ ਗਏ। ਇਸ ਗੱਲ ਦਾ ਜ਼ਿਕਰ ਆਪ ਨੇ ਅਗਾਹਾਂ ਜਾ ਕੇ ਲਿਖੇ ਇਕ ਹੁਕਮਨਾਮੇ ਵਿਚ ਇਉਂ ਕੀਤਾ ਹੈ:–

"...ਅਸੀਂ ਪਰੈ ਰਾਜੇ ਜੀ ਕੇ ਸਾਥ ਗਏ ਹਾਂ; ਕਬੀਲਾ ਹਮ ਪਟਣੇ ਮੇਂ ਛੋੜਾ ਹੈ।......ਸੰਗਤਿ ਕੀ ਸੇਵਾ ਕੀ ਵੇਲਾ ਹੈ; ਜੋ ਸਿਖ ਸੇਵਾ ਕਰੈਗਾ; ਤਿਸ ਕੇ ਰੁਜਗਾਰ ਮੇ ਬਰਕਤਿ ਹੋਵੈਗੀ ।...ਕੋਈ ਅੱਵਲ ਹਵੇਲੀ ਹੋਵੈ–ਬਡੀ ਹੋਵੈ–ਤਿਸ ਮੋਂ ਕਬੀਲੇ ਹਮਾਰੇ ਰਖਣੇ !..."

ਮੁੱਕਦੀ ਗੱਲ, ਮੁਗ਼ਲਈ ਦਲ ਸਮੇਤ ਰਾਜਾ ਰਾਮ ਸਿੰਘ, ਤੇ ਨਾਲ ਹੀ ਗੁਰੂ ਜੀ ਆਸਾਮ ਪਹੁੰਚੇ। ਕੁਝ ਜੁੱਧ ਤੇ ਕੁਝ ਸੁਲਹ ਕਰ-ਕਰਾ ਕੇ ੬ ਚੇਤ੍ਰ ਸੰਮਤ ਸ਼ਾਕਾ ੧੫੯੨ (ਬਿੱਕ੍ਰਮ ਸੰਮਤ ੧੭੨੬ ਮਿਤੀ ਚੇਤ੍ਰ ੪= ੨ ਮਾਰਚ ੧੬੭੦) ਨੂੰ 'ਰੰਗਾ ਮਾਟੀ' (ਧਾਰੂ ਪਤੀਆ ਘਾਟ) ਵਲਿ ਮੁੜਿ ਆਏ। (ਪੁਰਾਣੀ ਲਿਖਤੀ 'ਆਸਾਮ ਬੁਰੰਜੀ'–ਸੁਰਤ ਕੁਮਾਰ, 'ਦੱਤ' ਦੀ ਉਲਥਾਕੇ ਛਾਪੀ ਹੋਈ।)

ਏਧਰ ਪਟਣੇ ਸ਼ਹਰਿ, ਮਾਤਾ ਗੁਜਰੀ ਦੇ ਉਦਰਿ ਨਿਵਾਸੀ ਮਹਾਂ ਆਤਮਾ,–ਤਖਤ ਸਾਹਿਬ ਵਿਰਾਜਮਾਨ ਦਸਮ ਗ੍ਰੰਥ ਦੀ ਇਕ ਲਿਖਤੀ ਬੀੜ ਦੇ ਖਾਲੀ ਪੱਤ੍ਰੇ ਪੁਰ ਦਿੱਤੇ ਟੇਵੇ ਦੇ ਉਤਾਰੇ ਅਨੁਸਾਰ– "ਸੰਬਤ ੧੭੨੬, ਪੋਖੇ ਮਾਸੇ, ਸੁਕਲੇ ਪਖੇ ਸਪਤਮੀ ਰਵਿ-ਵਾਸਰੇ ਘਟਾ ੨੪ ਪੁਰ(੧੯ ਪੋਹ=੧੮ ਦਿਸੰਬਰ ੧੬੬੯ਨੂੰ)" ਬਾਲ-ਲਾਲ ਦੇ ਰੂਪ ਵਿੱਚ ਪ੍ਰਗਟ ਹੋਈ। ਜਿਸ ਦੀ ਖੁਸ਼ਖਬਰੀ ਚੇਤ੍ਰ ਮਹੀਨੇ ਹੀ, ਬ੍ਰਹਮਪੁੱਤ੍ਰ ਨਦੀ ਕੰਢੇ 'ਧੁਬੜੀ' ਦੇ ਮੁਕਾਮਿ ਸਤਿਗੁਰਾਂ ਨੂੰ ਮਿਲੀ। ਹਜ਼ੂਰੀ ਤੇ ਲਸ਼ਕਰੀ ਸ਼ਿੱਖਾਂ, ਇਸ ਖੁਸ਼ੀ ਦਾ ਨਿਸ਼ਾਨ, ਉਸ ਥਾਂ ਸਤਿਗੁਰ ਨਾਨਕ ਦੀ ਚਰਨ-ਛੋਹ ਨਾਲ ਪਾਵਨ ਹੋਈ ਧਰਤੀ ਪੁਰ, ਉੱਚਾ ਦਮਦਮਾ ਉਸਾਰਕੇ, ਕਾਇਮ ਕੀਤਾ; ਜੋ ਹੁਣ ਤੱਕ ਮੌਜੂਦ ਹੈ; ਅਰੁ ਇਸ ਮਹਾਨ ਘਟਨਾ ਦੀ ਉਗਾਹੀ ਭਰ ਰਿਹਾ ਹੈ। ਇਸ ਵਧਾਈ ਦੀ ਪਹੁੰਚ, ਜੋ ਸਤਿਗੁਰਾਂ ਪਟਣਾਂ-ਵਾਸੀ ਸੰਗਤਿ ਨੂੰ ਘੱਲੀ, ਉਹ ਬੀ ਤਖਤ ਪਟਣਾ

ਸਾਹਿਬ ਦੇ ਤੋਸ਼ੇਖਾਨੇ ਸਾਂਭੀ ਹੋਈ ਹੈ । ਉਸ ਵਿੱਚ ਚਮਤਕਾਰੀ ਲਾਲ-ਗੋਪਾਲ ਦਾ ਨਾਮ 'ਗੋਬਿੰਦ ਦਾਸ' ਲਿਖਿਆ ਹੈ।

ਉਪ੍ਰੰਤ ਗੁਰੂ ਜੀ ਤੇ ਰਾਜਾ ਰਾਮ ਸਿੰਘ, ਕਲਕਤਾ ਤੇ ਗਯਾ ਦੇ ਰਸਤੇ, ਪਿਛਾਹਾਂ ਪਰਤਿ ਆਏ। ਗੰਗਾ ਕੰਢੇ ਮੁਕਾਮ ਕਰਕੇ, ਪਰਵਾਰ ਨੂੰ ਹਜ਼ੂਰ ਸੱਦ ਲਿਆ; ਤੇ ਨਾਲ ਲੈ ਕੇ ਪ੍ਰਯਾਗ, (ਅਲਾਹਾਬਾਦ) ਆ ਵਿਰਾਜੇ। ਓਥੋਂ ਪਰਵਾਰ ਤੇ ਵਾਧੂ ਵਹੀਰ ਤਾਂ ਅਜੁੱਧਿਆ, ਨਾਨਕਮਤਾ ਤੇ ਹਰਿਦੁਆਰ ਦੇ ਰਸਤੇ, ਪੰਜਾਬ ਵਲਿ ਟੋਰ ਦਿੱਤਾ; ਗੁਰੂ ਸਾਹਿਬ ਆਪ ਰਾਜਾ ਜੀ ਨਾਲ-ਜਮੁਨਾ ਨਦੀ ਦੇ ਕੰਢੇ ੨-ਇਟਾਵਾ, ਆਗਰਾ ਤੇ ਮਥੁਰਾ ਹੁੰਦੇ ਹੋਏ, ਸੰਮਤ ੧੭੨੮, ਪੋਹ (ਦਿਸੰਬਰ ੧੬੭੧) ਦੇ ਅੰਤ ਵਿੱਚ, ਦਿੱਲੀ-ਭਾਈ ਕਲਿਆਣੇ ਦੀ ਧਰਮਸਾਲਿ-ਆ ਵਿਰਾਜੇ। ਏਥੇ ਬਾਬਾ ਰਾਮਰਾਇ ਤੇ ਔਰੰਗਜ਼ੇਬ ਦੀਆਂ ਗੁੰਦੀਆਂ ਗੁਪਤ-ਗੋਂਦਾਂ ਦੀ ਗੱਲ, ਨਵਾਬ ਸੈਫ ਖਾਨ ਨੇ ਸਤਿਗੁਰਾਂ ਨੂੰ ਸੁਣਾਈ। ਇਸ ਲਈ ਵਧੇਰੇ ਚਿਰ ਦਿੱਲੀ ਵਿਰਾਜਣਾ ਉਚਿੱਤ ਨਹੀਂ ਸਮਝਿਆ। ਨਵਾਬ ਸਾਹਿਬ ਗੁਰੂ ਜੀ ਨਾਲ ਮਸਲਤ ਕਰਕੇ, ਉਨ੍ਹਾਂ ਨੂੰ ਆਪਣੇ ਨਾਲ ਹੀ 'ਸੈਫਾਬਾਦ' (ਜਿੱਥੇ ਹੁਣ ਰਾਜ-ਪਟਿਆਲੇ ਦਾ ਬਹਾਦੁਰਗੜ੍ਹ' ਕਿਲ੍ਹਾ ਬਿਰਾਜ ਰਿਹਾ ਹੈ) ਲੈ ਆਏ।

ਓਧਰੋਂ ਸਾਹਿਬਜ਼ਾਦਾ ਗੋਬਿੰਦ ਦਾਸ ਜੀ ਬੀ ਪਰਵਾਰ ਸਮੇਤ ਲਖਨੌਰ ਪਹੁੰਚ ਗਏ ਸਨ। ਸਤਿਗੁਰਾਂ ਨੇ ਪਰਵਾਰ ਹਜ਼ੂਰਿ ਸੱਦ ਲਿਆ । ਅਰੁ ਦਸਮੇਸ਼ ਜੀ ਦੇ ਲਿਖੇ-

'ਮਦਰ ਦੇਸਿ' ਹਮ ਕੋ ਲੈ ਆਏ।
ਭਾਂਤਿ ਭਾਂਤਿ ਦਾਈਅਨ ਦੁਲਰਾਏ ॥੨
ਕੀਨੀ ਅਨਿਕ ਭਾਂਤਿ ਤਨ ਰੱਛਾ।
ਦੀਨੀ ਭਾਂਤਿ ਭਾਂਤਿ ਕੀ ਸਿੱਛਾ !...੩-

('ਅਪਨੀ ਕਥਾ'-ਅਧਿ: ੭)

ਅਨੁਸਾਰ, ਸੈਫਾਬਾਦ ਤੋਂ ਵਿਦਾ ਹੋ ਕੇ, ਗੁਰੂ ਜੀ ਪਰਵਾਰ ਤੇ ਸਾਥੀ ਸਿੱਖਾਂ ਸਮੇਤ, ਲੰਗ, ਮੂਲੋਵਾਲ, ਸੇਖੇ ਤੇ ਹੰਢਿਆਏ ਆਦਿ ਪਿੰਡਾਂ ਗਿਰਾਵਾਂ ਥਾਈਂ ਹੁੰਦੇ ਹੋਏ, ਮਦਰ ਦੇਸ (ਮਾਝੇ ਦੇ ਇਲਾਕੇ) ਬਕਾਲੇ ਪਿੰਡ ਆ ਵਿਰਾਜੇ। ('ਸਾਖੀ ਪੋਥੀ'-ਸਾਖੀ ੩-੫)

ਲੇਕਿਨ ਇਸ ਪਾਸੇ ਬੀ ਸ਼ਰੀਕ ਸੋਢੀਆਂ ਤੇ ਧਰਮ ਵਿਰੋਧੀਆਂ

ਦਾ ਜ਼ੋਰ ਜਾਚ ਕੇ, ਪਰਵਾਰ ਨੂੰ ਏਥੇ ਰੱਖਣਾ ਠੀਕ ਨਹੀਂ ਜਾਤਾ। ਛੇਤੀ ਹੀ ਕੂਚ ਕਰਕੇ, ਕੀਰਤਪੁਰ ਪਹੁੰਚ ਗਏ। ਉਪ੍ਰੰਤ ਰਾਜਾ ਭੀਮ ਚੰਦ ਕਹਿਲੂਰੀਏ ਪਾਸੋਂ ਚੱਕ, ਸਹੋਟਾ ਤੇ ਲੋਦੀ ਪੁਰ ਦੀ ਜੂਹ ਵਿੱਚ ਕੁਝ ਭੁਇੰ ਖਰੀਦ ਕੇ, ਆਪਣੀ ਮਾਤਾ ਜੀ ਦੇ ਨਾਮ ਪੁਰ 'ਨਾਨਕੀ ਚੱਕ' ਬੱਧਾ। ਜਿਸ ਦਾ ਨਾਮ ਇਸ ਪਾਸੇ 'ਮਾਖੋਵਾਲ' ਮਸ਼ਹੂਰ ਹੋ ਗਿਆ। ਰਿਹਾਇਸ਼ ਲਈ ਇਸ ਨੱਗਰਿ ਪੱਕਾ ਟਿਕਾਣਾ ਬਣਾ ਕੇ, ਆਪ ਮਾਲਵੇ ਦੇਸ ਵਲਿ ਸੱਚ-ਧਰਮ ਦਾ ਪ੍ਰਚਾਰ ਕਰਨ ਚੜ੍ਹ ਪਏ। ਅਰੁ ਸਾਹਿਬਜ਼ਾਦਾ ਜੀ ਦਾ ਲਾਲਣ-ਪਾਲਣ ਬਾਕਾਇਦਾ ਹੁੰਦਾ ਰਿਹਾ। ('ਨਿਰਗੁਣਿਆਰਾ' ਟ੍ਰੈਕਟ ਨੰ. ੧੧੧੨–'ਭਾਈ ਕਨੱਯਾ ਜੀ'–ਪੰਨਾ ੯)

ਏਦੂੰ ਅਗਲੀ ਘਟਨਾਵਲੀ ਸੰਖੇਪ ਰੂਪ ਵਿਚ ਇਉਂ ਬਿਆਨੀ ਜਾ ਸਕਦੀ ਹੈ:–

## ਘਟਨਾਵਲੀ

ਸੰਮਤ ੧੭੩੨, ਮੱਘਰ ੧੧ (੧੧ ਨਵੰਬਰ ੧੬੭੫–(ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ, ਦਿੱਲੀ ਸ਼ਹੀਦ ਕੀਤੇ ਗਏ।

ਸੰਮਤ ੧੭੩੩, ਵੈਸਾਖੀ (੨੯ ਮਾਰਚ ੧੬੭੬)–ਵਾਲੇ ਦਿਨ, ਗੁਰਸਿੱਖਾਂ ਦੇ ਭਾਰੇ ਇਕੱਠ ਵਿੱਚ, ਗੁਰ-ਗੱਦੀ ਤੇ ਰਾਜ-ਸਿੰਘਾਸਣ ਪੁਰ ਵਿਰਾਜੇ। ਅਰੁ 'ਸਤਿਗੁਰੂ ਗੋਬਿੰਦ ਰਾਇ ਸੱਚਾ ਪਾਤਿਸ਼ਾਹ' ਪਦਵੀ ਧਾਰਣ ਕੀਤੀ। ਇਸੇ ਮੌਕੇ ਬ੍ਰਹਮ-ਭੋਜ ਕਰਕੇ, ਬ੍ਰਹਮਣਾਂ ਦੀ ਪਰਖ-ਸੋਧ ਹੋਈ।

ਇਸੇ ਸਮੇਂ, ਦਰਬਾਰੀ ਲਿਖਾਰੀ ਭਾ: ਹਰਿਦਾਸ ਜੀ ਦੀ ਨੌਵੇਂ ਪਾਤਸ਼ਾਹ ਦੇ ਸਮੇਂ ਅਰੰਭ ਕੀਤੀ 'ਆਦਿ ਗ੍ਰੰਥ ਸਾਹਿਬ' ਦੀ ਬੀੜ ਨੌਵੇਂ ਮਹਲ ਦੀ ਬਾਣੀ ਸ਼ਾਮਿਲ ਕਰਕੇ, ਸੰਪੂਰਣ ਕਰਵਾਈ*।

ਸੰਮਤ ੧੭੩੫, ਵੈਸਾਖ ੫ (੨ ਐਪ੍ਰਿਲ ੧੬੭੮) ਤੋਂ ਬਾਦਸ਼ਾਹ ਨੇ ਹਿੰਦੂਆਂ ਪੁਰ ਜਿਜ਼ੀਆ (ਟੈਕਸ) ਲਾਗੂ ਕਰ ਦਿੱਤਾ।

---

*ਇਹ ਪਾਵਨ ਬੀੜ ਇਸ ਵਕਤ 'ਸਿੱਖ-ਰੈਫ੍ਰੈਂਸ ਲਾਇਬ੍ਰੇਰੀ–ਅੰਮ੍ਰਿਤਸਰ' ਵਿੱਚ ਵਿਰਾਜਮਾਨ ਹੈ।

ਇਸੇ ਸਾਲ ਦੀ ਅੰਤਲੀ ਤ੍ਰਿਮਾਹੀ ਵਿੱਚ ਸਤਿਗੁਰਾਂ, ਅਪਣੇ ਇਸਟ ਦੇਵ ਸ੍ਰੀ ਅਸਿਧੁਜ (ਅਕਾਲ ਪੁਰਖ) ਦੀ ਅਰਾਧਣਾ, ਲਿਵਲੀਨ ਤੇ ਸਮਾਧਿ-ਸਿਥਿਤ ਹੋ ਕੇ ਕੀਤੀ । ਜੋ ਮਗਰੋਂ 'ਨਾਮ ਮਾਲਾ ਪੁਰਾਣ' ਦੇ ਸਿਰਲੇਖ ਹੇਠ ਲਿਖੀ ਗਈ । ਉਪਰੰਤ, 'ਰਣਜੀਤ ਨਗਾਰਾ' ਤਿਆਰ ਕਰਵਾਇਆ; ਜੋ ਉਸੇ ਦਿਨ ਤੋਂ ਸਤਿਗੁਰਾਂ ਦੇ ਦਰਬਾਰਿ, ਤੇ ਵਾਟੇ-ਘਾਟੇ ਸਦਾ ਵਜਦਾ ਰਿਹਾ ।

ਸੰਮਤ ੧੭੩੬, ਅੱਸੂ ੨ (੩ ਸਿਤੰਬਰ ੧੬੭੯ ਔਰੰਗਜ਼ੇਬ, ਨਾਬਰ ਹੋਏ ਰਾਜਪੂਤਾਂ ਦੀ ਖੁੰਬ ਠੱਪਣ, ਦਿੱਲੀਓਂ ਅਜਮੇਰ ਵਲਿ ਚੜ੍ਹਿਆ । ਫਿਰ ਅਗਾਹਾਂ ਦੱਖਣਿ ਚਲਾ ਗਿਆ; ਤੇ ਸਾਰੀ ਉਮਰ ਓਧਰ ਦੀਆਂ ਮੁਹਿੰਮਾਂ ਵਿੱਚ ਹੀ ਰੁੱਝਾ ਰਿਹਾ । ਦਿੱਲੀ ਦਾ ਅੰਨ-ਜਲ ਬਾਦਸ਼ਾਹ ਨੂੰ ਮੁੜਿ ਨਸੀਬ ਨਹੀਂ ਹੋਇਆ ।

ਸੰਮਤ ੧੭੩੭, ਵੈਸਾਖੀ (੨੯ ਮਾਰਚ ੧੬੮੧) ਦੇ ਮਹਾਂ ਸਮਾਗਮ ਪੁਰ ਆਇਆ ਇਕ ਲਾਹੌਰ ਵਾਸੀ ਕੁਮਰਾਉ ਖੱਤ੍ਰੀ ਆਪਣੀ ਕੰਨਿਆਂ 'ਜੀਤੋ' ਦਾ ਸ਼ਗਨ ਸਾਹਿਬਾਂ ਦੇ ਪੱਲੇ ਪਾ ਗਿਆ ।

ਸੰਮਤ ੧੭੩੯–ਬਸੋਏ ਦਰਸ ਯੋਨੀ ਵਿਸਾਖੀ (੨੯ ਮਾਰਚ ੧੬੮੨) ਪੁਰ, ਮੁਲਤਾਨੀ ਸੰਗਤਿ ਨਾਲਿ ਫਾਰਸੀ ਦੇ ਉੱਤਮ ਵਿੱਦਵਾਨ ਤੇ ਸ਼ਾਇਰ ਭਾਈ ਨੰਦ ਲਾਲ, 'ਗੋਯਾ' ਸਤਿਗੁਰਾਂ ਦੀ ਸ਼ਰਨ ਆਏ; ਆਪਣੀ ਰਚੀ ਪੁਸਤਕ 'ਬੰਦਗੀ ਨਾਮਾ' ਸਾਹਿਬਾਂ ਦੇ ਭੇਟ ਕਰ ਕੇ, ਸਿੱਖੀ ਦਾਨ ਮੰਗਿਆ । ਸਾਹਿਬਾਂ ਜਥਾ-ਜੋਗ ਆਦਰ ਕਰਕੇ, ਸਿੱਖ ਸਜਾਇਆ; ਤੇ ਪੁਸਤਕ ਦਾ ਨਾਮ ਬਦਲ ਕੇ 'ਜ਼ਿੰਦਗੀ ਨਾਮਾ' ਰੱਖਿਆ ।

ਸੰਮਤ ੧੭੪੦ (੧੬੮੩ ਈ:) ਵਿੱਚ ਭਾਈ ਨੰਦ ਲਾਲ 'ਗੋਯਾ' ਸਤਿਗੁਰਾਂ ਦੀ ਸਫ਼ਾਰਸ਼ ਨਾਲ, ਬਾਦਸ਼ਾਹਜ਼ਾਦਾ ਮੁਹੱਮਦ ਮੁਅੱਜ਼ਮ (ਬਹਾਦੁਰਸ਼ਾਹ) ਦੀ ਸਰਕਾਰ ਵਿੱਚ ਪੇਸ਼ਕਾਰ ਲੱਗ ਗਏ ।

ਸੰਮਤ ੧੭੪੨ ਬੀਤਿਆਂ (੧੬੮੫ ਈ: ਵਿੱਚ) ਗੁਰੂ ਜੀ ਨੇ ਕਾਵਿ ਰਚਨਾ ਅਰੰਭ ਕੀਤੀ । ਪਹਿਲ-ਪ੍ਰਿਥਮੇ 'ਦੇਬਿ ਪਾਠ' (ਪਹਿਲੇ

ਚੰਡੀ ਚਰਿਤ੍ਰ) ਦੇ ੨੩੨ ਛੰਦ ਲਿਖੇ; ਅਰੁ ਇਸੇ ਕਥਾ ਨੂੰ ਸੰਖੇਪ ਕਰਕੇ, ਪੰਜਾਬੀ ਬੋਲੀ ਵਿਚ ੫੫ ਪਉੜੀਆਂ–'ਵਾਰ ਭਗਉਤੀ ਜੀ ਕੀ'–ਤਿਆਰ ਕੀਤੀਆਂ । ਸੰਝ ਦੇ ਦੀਵਾਨਾਂ ਵਿਚ ਹਮੇਸ਼ਾਂ ਢਾਢੀ ਇਸ ਵਾਰ ਨੂੰ ਗਾਉਣ ਲੱਗੇ । ਇਸੇ ਵਰ੍ਹੇ 'ਭਾਗਵਤ ਪੁਰਾਣ' ਦੇ ਦਸਮਸਿਕੰਧ' ਦੀਆਂ ਲੀਹਾਂ ਪੁਰ, 'ਕ੍ਰਿਸ਼ਨ-ਕਥਾ' ਦੇ ੧੧੮੬ ਛੰਦ ਰਚੇ ।

ਸੰਮਤ ੧੭੪੨, ਜੇਠ ੧੫(੧੩ ਮਈ ੧੬੮੫) ਬੁੱਧਵਾਰ–ਬਜਵਾੜੇ ਦੇ ਸੋਇਨੀ ਖੱਤ੍ਰੀਆਂ ਦੀ ਕੰਨਿਆਂ 'ਸੁੰਦਰ ਸਰੂਪ' ਦਾ ਪਾਨ-ਗ੍ਰਹਣ ਕੀਤਾ ।

*ਮਾਘ ਸੁਦੀ ੧੪, ਸੰਗਰਾਂਦ ਫੱਗੁਣ–(੨੮ ਜਨਵਰੀ ੧੬੮੬) ਵੀਰ ਵਾਰਿ–ਸ੍ਰੀ ਮਾਤਾ ਸੁੰਦਰਸਰੂਪ ਜੀ ਦੇ ਉਦਰ ਤੋਂ, ਸਾਹਿਬਜ਼ਾਦਾ ਰਣਜੀਤ (ਅਜੀਤ) ਸਿੰਘ ਜੀ ਪ੍ਰਗਟੇ । ਇਸੇ ਸਮੇਂ ਆਪਣੇ ਲਾਹੌਰੀ ਸਹੁਰਾ ਸਾਹਿਬ ਦੀ ਇੱਛਾ ਪੂਰਨ ਕਰਨ ਹਿਤ, ਮਾਖੋਵਾਲ ਤੋਂ ਤਿੰਨ ਚਾਰ ਕੋਹ ਦੀ ਵਿੱਥ ਪੁਰ, ਕਹਲੂਰ ਨੱਗਰ ਲਾਗੇ, ਔਰਜ਼ੀ ਨੱਗਰ 'ਲਾਹੌਰ' ਵਸਾਇਆ ।

ਸੰਮਤ ੧੭੪੩ ਮਿਤੀ ੨੪ ਹਾੜ–(੨੨ ਜੂਨ ੧੬੮੬) ਐਤਵਾਰਿ ਸ੍ਰੀ ਜੀਤੋ ਜੀ ਨਾਲ ਸ਼ਾਦੀ ਕੀਤੀ ।

ਉਪਰੰਤ ਗੁਰੂ ਸਾਹਿਬ ਰਾਜਾ ਮੇਦਨੀ ਪ੍ਰਕਾਸ਼ ਸਿਰਮੌਰੀਏ ਦੀ ਬੇਨਤੀ ਮੰਨ ਕੇ, ਉਸ ਦੇ ਦੇਸ 'ਨਾਹਣ' ਵਿਚ, ਜਮੁਨਾ ਕਿਨਾਰੇ–ਸ਼ਹਿਰ ਪਾਉਂਟੇ ਜਾ ਵਿਰਾਜੇ:–

"ਦੇਸ ਚਾਲੁ ਹਮ ਤੇ ਫੁਨਿ ਭਈ ॥
ਸ਼ਹਰ ਪਾਂਵਟਾ ਕੀ ਸੁਧਿ ਲਈ ॥

---

*ਭਾਈ ਕੇਸਰ ਸਿੰਘ ਦੀ ਲਿਖੀ 'ਗੁਰਪ੍ਰਣਾਲੀ' ਵਿਚ, "ਸੰਮਤ ੧੭੪੩ ਮਾਘ ਦਿਨ ੩੦ ਸ਼ੁੱਕਰਵਾਰ ਚੌਦਸ ਸੁਦੀ" ਲਿਖਿਆ ਇ । ਜਾਪਦਾ ਇ, ਲਿਖਾਰੀ ਨੇ ਸੰਮਤ 'ਵਰਤਮਾਨ' ਗਿਣ ਲਿਆ ਹੈ । ਪਰ ਇਸ ਵਰ੍ਹੇ ਮਾਘ ਮਹੀਨਾ ੨੯ ਦਿਨਾਂ ਦਾ ਸੀ; ਤੇ 'ਮਾਘ ਸੁਦੀ ੧੪', ਫੱਗੁਣ ਦੀ ਸੰਗਰਾਂਦ ਵਿਚ ਜਾ ਪਈ ਸੀ । ਅਰੁ 'ਭਾਰਤੀ ਜੰਤਰੀ' ਅਨੁਸਾਰ ਉਸ ਦਿਨ ਸ਼ੁੱਕ੍ਰ' ਨਹੀਂ, 'ਵੀਰਵਾਰ' ਸੀ ।

ਕਾਲਿੰਦਰੀ ਤਟਿ ਕਰੇ ਬਿਲਾਸਾ॥
ਅਨਿਕ ਭਾਂਤਿ ਕੇ ਪੇਖਿ ਤਮਾਸ਼ਾ॥੨"
('ਅਪਨੀ ਕਥਾ'–ਅਧਿ: ੮)

**ਸੰਮਤ ੧੭੪੪, ਸਾਵਣ ਸੁਦੀ ੫, ਭਾਦੋਂ ੨** (੩ ਅਗਸਤ ੧੬੮੭) ਬੁਧਵਾਰ ਤੱਕ, ੧੩੪ ਛੰਦ 'ਬਿਹ ਨਾਟਕ' ਦੇ ਲਿਖ ਕੇ, 'ਕ੍ਰਿਸ਼ਨ-ਕਥਾ' ਵਿੱਚ ਵਧਾਏ।

**ਸੰਮਤ ੧੭੪੫, ਮਿਤੀ ੨੪ ਸਾਵਣ ਸੁਦੀ ੭** (੨੪ ਜੁਲਾਈ ੧੬੮੮) ਮੰਗਲਵਾਰ ਤੱਕ, ਆਪ ਨੇ ੩੪੦ ਛੰਦ 'ਰਾਸ-ਮੰਡਲ' ਦੇ, ਤੇ ੮੭੫ 'ਜੁੱਧ ਪ੍ਰਬੰਧ' ਦੇ ਹੋਰ ਰਚ ਕੇ 'ਕ੍ਰਿਸ਼ਨਕਥਾ' ਨਾਲ ਰਲਾਏ।

ਇਸ ਦੋ-ਢਾਈ ਸਾਲ ਦੇ ਸਮੇਂ ਵਿੱਚ–ਗੁਰੂ ਜੀ ਫਰਮਾਉਂਦੇ ਨਿ–ਅਸਾਂ ਜਮੁਨਾ ਦੇ ਆਰ-ਪਾਰ ਸ਼ਿਕਾਰ ਖੇਡ ਕੇ–

"ਤਹਿਂ ਕੇ ਸਿੰਘ ਘਨੇ ਚੁਨਿ ਮਾਰੇ।
ਰੋਝ ਰੀਛ, ਬਹੁ ਭਾਂਤਿ ਬਿਦਾਰੇ।

ਇਸ ਗੱਲੋਂ ਔਖਾ ਹੋ ਕੇ,–

'ਫਤੇਸ਼ਾਹ' ਕੋਪਾ ਤਬ ਰਾਜਾ;
ਲੋਹ ਪਰਾ ਹਮ ਸੋਂ ਬਿਨ ਕਾਜਾ॥੩"

ਇਸ ਤਰ੍ਹਾਂ ਅਗਲਾ ਸਾਲ ਚੜ੍ਹਦਿਆਂ ਹੀ

**ਸੰਮਤ ੧੭੪੬, ਵੈਸਾਖ ੧੮** (੧੫ ਐਪ੍ਰਿਲ ੧੬੮੯) ਸੋਮਵਾਰਿ, ਭੰਗਾਣੀ-ਜੁੱਧ ਹੋਇਆ, ਜਿਸ ਵਿਚ ਸਤਿਗੁਰਾਂ ਨੂੰ ਫਤਿਹ ਪ੍ਰਾਪਤ ਹੋਈ। (ਮਹਾਨ ਕੋਸ਼'–ਪੰਨਾ ੨੭੭੪)

**੧੬ ਕੱਤਿਕ ਪੂੰਨਿਆ** (੧੭ ਅਕਤੂਬਰ ੧੭੮੯) ਦਾ ਮੇਲਾ ਸਤਿਗੁਰਾਂ 'ਕਪਾਲ-ਮੋਚਨ' ਤੀਰਥ ਪੁਰ ਆਨਿ ਕੀਤਾ।
(ਚਰਿਤ੍ਰੋਪਾਖਯਨ'–੭੧ਵਾਂ ਚਰਿਤ੍ਰ)।

ਮੇਲਿਓਂ ਬੱਾਦ ਰਵਾਂ-ਰਵੀਂ ਮੁੜਿ ਕਾਹਲੂਰ ਦੇਸ (ਵਤਨਾਂ) ਵਿੱਚ ਆਇ ਵਿਰਾਜੇ। ਦੇਸ ਚਾਲ ਕਰ ਜਾਣ ਦੇ ਕਾਰਨ ਉੱਜੜ ਗਏ 'ਮਾਖੋ ਵਾਲ' ਦੀ ਥਾਂ ਨਵੀਂ ਵਸਤੀ ਵਸਾ ਕੇ, ਨਾਮ 'ਅਨੰਦਪੁਰ' ਰੱਖਿਆ।

ਸੰਮਤ ੧੭੪੭ (੧੬੯੦ ਈ.)–'ਅਨੰਦਗੜ੍ਹ', 'ਲੋਹ ਗੜ੍ਹ' ਤੇ 'ਫਤਿਹ ਗੜ੍ਹ' ਆਦਿ ਕਿਲੇ ਬਣਵਾਏ।

ਚੇਤਰ ਮਹੀਨੇ (ਮਾਰਚ ੧੬੯੧) ਦੇ ਆਖਰੀ ਸਾਤੇ ਵਿਚ 'ਨਾਦਉਣ ਜੰਗ' ਹੋਇਆ।

ਸੰਮਤ ੧੭੪੭, ਚੇਤ੍ਰ,੨੧=ਮੱਸਿਆ (੧੯ ਮਾਰਚ) ਵੀਰਵਾਰਿ–ਸ੍ਰੀ ਮਾਤਾ ਜੀਤੋ ਜੀ ਦੀ ਕੁੱਖੋਂ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਨੇ ਜਨਮ ਧਾਰਿਆ।

ਸੰਮਤ ੧੭੪੮, ਵੈਸਾਖੀ (੨੯ ਮਾਰਚ ੧੬੯੧) ਦੇ ਮੇਲੇ ਪੁਰ, ਮੰਡੀ-ਰਾਜ ਦੇ ਪ੍ਰਸਿੱਧ ਤੀਰਥ 'ਰਵਾਲਸਰਿ' ਪਧਾਰੇ। ਚੰਬਿਆਲ ਕੁਮਾਰੀ 'ਪਦਮਾ' ਦਾ ਨਿਸਤਾਰਾ ਕੀਤਾ। ਜੱਖ-ਰਾਜ ਤੇ ਭੁਜੰਗ-ਸਰਦਾਰ ਨਾਲ ਵਿਚਾਰ ਕਰਕੇ, ਅਗਲੇ ਜੰਗਾਂ-ਜੁੱਧਾਂ ਦਾ ਪ੍ਰੋਗਰਾਮ ਤ੍ਰੋਲਿਆ।

੧੦ ਕੱਤਕਿ (੧੧ ਅਕਤੂਬਰ) ਨੂੰ ਅਨੰਦਪੁਰ ਵਿਖੇ ਦੀਵਾਲੀ ਦਾ ਭਾਰਾ ਮੇਲਾ ਲੱਗਾ। ਜਿਸ ਪੁਰ ਲਾਹੌਰੋਂ ਆਈ ਧਨਾਡ ਖਤਰਾਣੀ ਅਨੂਪ ਕੌਰ ਅਰੁ ਉਸ ਦੇ ਭਰਾ ਨਾਲ ਅਚਰਜ ਚਰਿਤ੍ਰ ਖੇਡਿਆ; ਅਰੁ ਇਸਤ੍ਰੀ ਸੁਭਾਉ ਤੋਂ ਪ੍ਰਭਾਵਿਤ ਹੋ ਕੇ, 'ਚਰਿਤ੍ਰੋਪਾਖਯਾਨ' ਗ੍ਰੰਥ ਦੀ ਰਚਨਾ ਅਰੰਭੀ।

ਸੰਮਤ ੧੭੪੯, ਅੱਸੂ ਮਹੀਨੇ (ਸਿਤੰਬਰ ੧੬੯੨) ਰਾਜਾ ਭੀਮ ਚੰਦ ਕਹਲੂਰੀਆ ਸੁਰਗਿ ਸਿਧਾਰ ਗਿਆ। ਉਸ ਦਾ ਪੁੱਤਰ ਅਜਮੇਰ ਚੰਦ ਬਿਲਾਸਪੁਰ ਦੀ ਰਾਜ-ਗੱਦੀ 'ਤੇ ਵਿਰਾਜਿਆ। ਇਸ ਨੇ ਤੇ ਹਿੰਡੂਰੀਏ ਭੂਪਤਿ ਨੇ, ਸਿਰੰਦ, ਦੁਆਬੇ ਤੇ ਕਾਂਗੜੇ ਦੇ ਮੁਗਲ ਫੌਜਦਾਰਾਂ ਨਾਲ ਮਿਲ ਕੇ, ਗੁਰੂ ਸਾਹਿਬ ਵਿਰੁੱਧ, ਈਰਖਾ-ਦੁਐਖ ਦਾ ਅਖਾੜਾ ਰਚ ਲਿਆ। ਅਰੁ ਦੱਖਣ ਦੀਆਂ ਮੁਹਿੰਮਾਂ ਵਿਚ ਰੁੱਝੇ ਔਰੰਗੇ ਪਾਸ ਅਣਹੋਈਆਂ ਸ਼ਿਕਾਯਤਾਂ ਘਲ ਕੇ, ਭੜਕਾਉਣਾ ਸ਼ੁਰੂ ਕਰ ਦਿੱਤਾ।

ਸੰਮਤ ੧੭੫੦, ਮੱਘਰ ੨੦ (੨੦ ਨਵੰਬਰ ੧੬੯੩) ਨੂੰ 'ਕਿਲਕਿਲਾ' ਦੇ ਮੁਕਾਮ ਤੋਂ ਬਾਦਸ਼ਾਹ ਨੇ, ਫ਼ੌਜਦਾਰ ਸਿਰੰਦ

ਵਲਿ ਇਸ ਭਾਵ ਦਾ ਤਾੜਨਾ ਭਰਿਆ ਹੁਕਮ ਲਿਖਿਆ—

"ਜੇ ਗੁਰੂ ਗੋਬਿੰਦ (ਸਿੰਘ) ਸਾਧੂ ਬਣਕੇ, ਆਪਣੇ ਵਡੇਰਿਆਂ ਵਾਙੂ ਰਹਵੇ; ਸਿੱਖਾਂ ਪਾਸੋਂ 'ਸੱਚਾ ਪਾਤਿਸ਼ਾਹ' ਨਾ ਅਖਵਾਏ; ਜਮੀਅਤ ਜਮੱਾ ਕਰਨ ਤੋਂ ਬਾਜ਼ ਆ ਜਾਏ,* ਝਰੋਖੇ ਬਹਿ ਕੇ ਦਰਸ਼ਨ ਦੇਣ, ਤੇ ਨਮਸਕਾਰਾਂ ਕਰਾਉਣ ਆਦਿ ਬਾਦਸ਼ਾਹੀ ਤੋਰ-ਤਰੀਕੇ ਛੱਡ ਦੇਵੇ; ਤਾਂ ਭਲਾ! ਨਹੀਂ ਤਾਂ, ਉਸ ਦਾ ਘਰ-ਘਾਟ ਬਰਬਾਦ ਕਰਨ ਤੇ ਉਸ ਨੂੰ ਵਤਨੋਂ ਕੱਢ ਦੇਣ ਦੀ ਕੋਸ਼ਿਸ਼ ਕੀਤੀ ਜਾਵੇ!!" (ਖ਼ੁਸ਼ਵਕ਼ਤ ਰਾਇ—'ਤਾਰੀਖ਼ ਸਿੱਖਾਂ' ਫ਼ਾਰਸੀ-ਲਿਖਤੀ—ਪਤਿ ੩੨—੩)।

ਗੁਰੂ ਜੀ ਵਲੋਂ ਇਸ ਹੁਕਮ ਦਾ ਮੁਨਾਸਿਬਿ-ਹਾਲ ਉੱਤਰ ਦੇ ਦਿੱਤਾ ਗਿਆ। ਅਰੁ ਧਰਮ-ਜੁੱਧ ਦੀਆਂ ਤਿਆਰੀਆਂ ਅਰੰਭ ਦਿਤੀਆਂ ਗਈਆਂ। 'ਪੰਥ' ਜੁਦਾ ਕਰਨ ਲਈ ਪੱਕਾ ਇਰਾਦਾ ਕਰਕੇ, ਦੇਸਾਂ ਪਰਦੇਸਾਂ ਵਿਚ ਮਸੰਦਾਂ ਵੱਲਿ ਹੁਕਮਨਾਮੇ ਭੇਜ ਦਿੱਤੇ ਗਏ; ਕਿ "ਕੋਈ ਸਿਖ ਕਿਸੇ ਹਾਲਤ ਵਿਚ ਭੀ ਹਜਾਮਤ (ਭੱਦਣ) ਨਾ ਕਰਾਵੇ। ਸਾਰੇ ਸਾਬਿਤ ਸੂਰਤਿ ਰਹਿਣ ਤੇ ਸੰਤਾਨ ਦੇ ਕੇਸ ਜਮਾਂਦਰੂ ਕਾਇਮ ਰੱਖਣ। ਸਾਰੇ ਸਿੱਖ ਸ਼ਸਤ੍ਰਧਾਰੀ ਬਣਨ। ਅਗਲੀ ਵੈਸਾਖੀ ਪੁਰ ਦਰਸ਼ਨ ਕਰਨ ਔਣ ਤਾਂ ਸਕੇਸ਼ ਤੇ ਸੁਸ਼ਸਤ੍ਰ ਹੋਣ!"

ਸੰਮਤ ੧੭੫੧ ਵੈਸਾਖੀ (੨੯ ਮਾਰਚ ੧੬੯੪) ਦੇ ਜੋੜ-ਮੇਲ ਪੁਰ ਪਹੁੰਚਣ ਹਿਤ, ਦੇਸਾਂ ਦੇਸਾਂ ਦੇ ਕੇਸਾਧਾਰੀ ਤੇ ਹਥਿਆਰਬੰਦ ਸਿੱਖਾਂ ਨੇ ਵਹੀਰਾਂ ਪਾ ਦਿੱਤੀਆਂ। ਰਸਤੇ ਵਿੱਚ ਉਨ੍ਹਾਂ ਨੂੰ ਕਈ ਥਾਈਂ ਰੁਕਾਵਟਾਂ ਹੋਈਆਂ; ਮੁਕਾਬਲੇ ਹੋਏ। ਸਿੱਖ ਮਾਰਦੇ-ਮਰੀਂਦੇ, ਜਾਨੀ ਤੇ ਮਾਲੀ ਨੁਕਸਾਨ ਝੱਲ ਕੇ ਬੀ,

---

*1693, 20 November—News from Sirhind—"Gobind declared himself Nanak. Faujdar ordered to prevent him from assemblidg a force,

{ 'ਅਖ਼ਬਾਰਾਤ ਦਰਬਾਰ ਮੁਅੱਲਾ'—ਉਲਥਾ ਅੰਗ੍ਰੇਜ਼ੀ—ਜਾਦੋ ਨਾਥ 'ਸਰਕਾਰ' }

ਅਨੰਦਪੁਰ ਪਹੁੰਚੇ । ਭਾਰਾ ਮੇਲਾ ਲੱਗਾ । ਗੁਰੂ ਸਾਹਿਬ ਨੇ ਸਿਖਾਂ ਦੀ ਦਲੇਰੀ ਪੁਰ ਸ਼ਾਬਾਸ਼ ਤੇ ਹਲਾਸ਼ੇਰੀ ਦਿੱਤੀ । ਘੋੜੇ ਤੇ ਹਥਿਆਰ ਖਰੀਦਣ-ਚਲੈਾਉਣ ਤੇ ਗੁਰੂ ਕੀ ਭੇਟ ਲਿਆਉਣ ਵਾਸਤੇ ਪ੍ਰੇਰਨਾ ਕੀਤੀ। ਸ਼ਸਤ੍ਰਧਾਰੀ ਸਿੱਖਾਂ ਦੇ ਇਸ ਮਹਾਂ ਸਮਾਗਮ ਦੀਆਂ ਹਰ ਪਾਸੇ ਧੁੰਮਾਂ ਪੈ ਗਈਆਂ । ਦੱਖਣਿ ਔਰੰਗਜ਼ੇਬ ਪਾਸ ਬੀ ਖਬਰਾਂ ਪਹੁੰਚੀਆਂ ।

੧੬ ਫੱਗੁਣ (੧੩ ਫਰਵਰੀ ੧੬੯੫) ਮੰਗਲਵਾਰ ਨੂੰ ਕਿਲਕਿਲਾ ਦੇ ਮੁਕਾਮ ਤੋਂ ਹੀ ਬਾਦਸ਼ਾਹ ਨੇ ਦੂਜਾ ਫਰਮਾਨ ਜਾਰੀ ਕੀਤਾ, ਕਿ "ਰਾਜਪੂਤਾਂ ਤੋਂ ਬਿਨਾਂ, ਹੋਰ ਕਿਸੇ ਕੌਮ ਦਾ ਹਿੰਦੂ ਹਥਿਆਰ ਨ ਬੰਨ੍ਹੇ । ਅਤੇ ਹਾਥੀ, ਪਾਲਕੀ, ਅੱਰਬੀ ਤੇ ਇੱਰਾਕੀ ਘੋੜੇ ਪੁਰ ਸਵਾਰ ਨਾ ਹੋਵੇ ॥"

(ਮਆਸਰਿ-ਆੱਲਮਗੀਰੀ'–ਫਾਰਸੀ, ਪੰਨਾ ੩੭੦)

ਇਹ ਹੁਕਮ ਹਿੰਦੂਆਂ-ਸਿੱਖਾਂ ਦੀ ਗ਼ੈਰਤ ਤੇ ਛਾਤ੍ਰ-ਬ੍ਰਿਤੀ ਨੂੰ ਵੰਗਾਰ (ਚੈਲੰਜ) ਸੀ । ਸਤਿਗੁਰਾਂ ਨੇ ਇਸ ਦਾ ਭੀ ਜਥਾਜੋਗ ਸੁਆਗਤਿ ਕੀਤਾ । ਅਰੁ ਆਪ ਚੋਣਵੇਂ ਸ਼ਸਤ੍ਰਧਾਰੀ ਸੂਰਬੀਰਾਂ, ਧਰਮ-ਪ੍ਰਚਾਰਕਾਂ ਤੇ ਕਥਾ-ਵਾਚਕਾਂ ਦਾ ਚੰਗਾ ਚੋਖਾ ਜੱਥਾ ਬਣਾ ਕੇ, ਨਗਾਰਿਆਂ ਤੇ ਨਿਸ਼ਾਨਾਂ ਨਾਲ, ਦੌਰੇ ਚੜ੍ਹ ਪਏ। ਅਰੁ

੨ ਚੇਤ੍ਰ (੨੮ ਫਰਵਰੀ) ਨੂੰ ਹਰਿਦੁਆਰ ਪਹੁੰਚ ਗਏ । ਵਿਸੋਏ (ਵੈਸਾਖੀ) ਦਾ ਜੋੜ-ਮੇਲ, ਹਰਿਦੁਆਰ-ਰਿਖੀਕੇਸ਼ ਹੀ ਕੀਤਾ।

ਸੰਮਤ ੧੭੫੨ (੧੬੯੫ ਈ:)–ਗੁਰੂ ਸਾਹਿਬ ਨੇ ਆਪਣੇ ਦਰਬਾਰੀ ਕਵੀਆਂ,–ਅੰਮ੍ਰਿਤ ਰਾਇ, ਹੰਸਰਾਮ, ਕੁਵਰੇਸ਼ ਤੇ ਮੰਗਲ ਆਦਿ–ਪਾਸੋਂ 'ਮਹਾਂ ਭਾਰਥ' ਗ੍ਰੰਥ ਦੇ ਅਠਾਰਾਂ ਪਰਬ, ਭਾਖਾ ਕਰਵਾਏ । 'ਚਾਣਾਕਯ ਨੀਤੀ' ਚੰਦ੍ਰ ਸੈਨ 'ਸੈਨਾਪਤਿ' ਨੇ ਭਾਖਾ ਕੀਤੀ। 'ਹਿਤੋਪਦੇਸ਼', ਭਾਈ ਲੱਖਣ ਤੇ ਭੋਜਰਾਜ ਨੇ ਲਿਖਿਆ; ਅਰੁ 'ਪਿੰਗਲ ਸਾਰ' ਗਿਰਧਾਰੀ ਲਾਲ ਨੇ।

ਮੱਘਰ-ਪੋਹ ਮਹੀਨੇ (ਨਵੰਬਰ-ਦਿਸੰਬਰ ੧੬੯੫) ਬਾਦਸ਼ਾਹ ਵੱਲੋਂ 'ਦਿਲਾਵਰ ਖਾਨ' ਤੇ ਉਸ ਦੇ ਪੁੱਤ੍ਰ ਰੁਸਤਮ ਖਾਂ ਨੂੰ, ਪੰਜਾਬ ਦੇ ਪਰਬਤੀ ਰਜਵਾੜਿਆਂ ਪਾਸੋਂ ਪਿਛਲੇ ਚਹੁੰ ਸਾਲਾਂ ਦਾ ਮਾਮਲਾ

ਉਗਰਾਹੁਣ ਭੇਜਿਆ ਗਿਆ । 'ਖਾਨਜ਼ਾਦਾ', ਗੁਰੂ ਸਾਹਿਬ ਦੇ ਪੌਰਖ-ਪ੍ਰਤਾਪ ਦੇ ਕਾਰਣ, ਸ਼ਾਹੀ ਦਲ ਦੀ ਨਦੌਣ ਜੰਗ ਵਿਚ ਹੋਈ ਹਾਰ ਦਾ ਬਦਲਾ ਲੈਣ ਵਾਸਤੇ ਅਨੰਦਪੁਰੀ 'ਤੇ ਚੜ੍ਹ ਆਇਆ; ਤੇ ਅਸਫਲ ਹੋ ਕੇ ਪਿਉ ਕੋਲ ਲਾਹੌਰਿ ਮੁੜਿ ਗਿਆ ।

ਪੱਤਝੜ ਦੇ ਦਿਨੀਂ (ਜਨਵਰੀ-ਫਰਵਰੀ ੧੬੯੬ ਵਿੱਚ) ਦਿਲਾਵਰ ਖਾਂ ਨੇ ਕਾਂਗੜੇ ਦੇ ਕਿਲੇਦਾਰ ਸੱਯਦ ਹੁਸੈਨ ਖਾਨ ਨੂੰ ਪਰਬਤੀ ਰਜਵਾੜਿਆਂ ਪਾਸੋਂ ਮਾਮਲਾ ਵਸੂਲ ਕਰਨ ਚਾੜ੍ਹਿਆ । ਉਹ ਰਾਜਾ ਰਾਜ ਸਿੰਘ 'ਗੋਪਾਲ' (ਗੁਲੇਰ-ਪਤਿ) ਦੇ ਧੜੇ ਨਾਲ ਸਿੰਗ ਅੜਾ ਬੈਠਾ । ਸਤਿਗੁਰਾਂ ਦੀ ਮਦਦ ਨਾਲ ਗੋਪਾਲ-ਧੜੇ ਨੇ ਇਸ ਹੈਂਕੜ-ਬਾਜ਼ ਨੂੰ ਸਰੇ-ਮੈਦਾਨ ਮਾਰਿਆ; ਤੇ ਬਾਕੀ ਲਸ਼ਕਰ ਬੁਥਾੜ ਭੰਨਾ ਕੇ ਮੁੜ ਗਿਆ ।

੨੮ ਫੱਗੁਣ (੨੫ ਫਰਵਰੀ) ਨੂੰ ਕਵਿ ਚੂੜਾਮਣਿ ਦਸਮੇਸ਼ ਨੇ ਪਹਿਲਾ 'ਚੰਡੀ ਚਰਿਤ੍ਰ' (ਦੇਬਿ-ਪਾਠ), ਸੋਧਿ-ਛਾਂਟਕੇ, ਤੇ ਛੇ ਛੰਦ ਹੋਰ ਵਧਾਕੇ, ਮੁਕੰਮਲ ਕੀਤਾ ।

ਚੇਤ੍ਰ (ਮਾਰਚ) ਮਹੀਨੇ—ਦਿਲਾਵਰ ਖਾਂ ਨੇ ਅਪਣੇ ਅਧੀਨ ਤੁੰਮਣਦਾਰ ਜੁਝਾਰ ਸਿੰਘ 'ਹਾਂਡਾ' ਨੂੰ, ਪਿਛਲੀਆਂ ਸ਼ਿਕਸਤਾਂ ਦੇ ਧੋਣੇ ਧੋਣ ਵਾਸਤੇ, ਲਾਹੌਰੋਂ ਟੋਰਿਆ । ਚੰਦੇਲ (ਬਿਲਾਸ-ਪੁਰੀਏ) ਬੀ ਉਸ ਨਾਲ ਰਲ ਗਏ। ਪਰ 'ਭਲਾਣ' ਦੇ ਇਲਾਕੇ, ਗਜ ਸਿੰਘ 'ਪੰਮੇ' ਨੇ ਰਾਤੀਂ ਇਸ ਦਲ ਪੁਰ ਛਾਪਾ ਮਾਰਿਆ । 'ਹਾਂਡਾ' ਚਿਰਨਾਚੂਰ ਹੋਇਆ ਤੇ ਸ਼ਾਹੀ ਦਲ ਖੁੰਬ ਠਪਾ ਕੇ ਲਾਹੌਰਿ ਨੱਸ ਗਿਆ ।

ਸੰਮਤ ੧੭੫੩, ਸਾਵਣ ੧੩ (੧੩ ਜੁਲਾਈ ੧੬੯੬) ਸੋਮਵਾਰਿ, ਔਰੰਗੇ ਦਾ ਟਿੱਕਾ—ਬਾਦਸ਼ਾਹਜ਼ਾਦਾ ਮੁਹੰਮਦ ਮੁਅੱਜ਼ਮ (ਬਹਾਦੁਰ ਸ਼ਾਹ), ਮੁਲਤਾਨ ਦੀ ਸੂਬੇਦਾਰੀ ਤੇ ਪਿਤਾ-ਪਾਦਸ਼ਾਹ ਦੀ ਆਗਿਆ ਪਾਕੇ, ਅਪਣੇ ਵੱਡੇ ਪੁੱਤ੍ਰ ਮੌਜ਼ੁੱਦੀਨ ਸਮੇਤ ਆਗਰੇ ਤੋਂ ਪੰਜਾਬ (ਮਦ੍ਰ ਦੇਸ) ਵੱਲ ਚੜ੍ਹਿਆ । ਤਾਂ ਜੋ ਇਸ ਪਾਸੇ ਦੀ ਵਿਗੜੀ ਹਾਲਤ ਮੁੜਿ ਸਵਾਰੇ ।

੨ ਭਾਦ੍ਰੋਂ (੨ ਅਗਸਤ)—ਗੁਰੂ ਜੀ ਨੇ, ਇਸ ਰਾਜਸੀ ਰੌਲ਼ੇ-ਰੱਪੇ ਤੋਂ ਅਗੇਤਰੀ-ਓਟ ਬਨਾਣ ਦੇ ਖਿਆਲ ਨਾਲ, ਸਿੱਖ-ਸੂਰਬੀਰਾਂ ਨੂੰ

ਹਜ਼ੂਰਿ ਇਕੱਠੇ ਹੋਣ ਵਾਸਤੇ, ਹੁਕਮਨਾਮੇ ਲਿਖਵਾਏ; ਤੇ ਮਾਝੇ ਮਾਲਵੇ ਦੀਆਂ ਸੰਗਤਾਂ ਵਲਿ ਭਿਜਵਾਏ।

੨੬ ਭਾਦ੍ਰੋਂ ਸੁਦੀ ਅੱਠਿਓਂ (੨੬ ਅਗਸਤ)–ਸਤਿਗੁਰਾਂ, ੧੭੪੯ ਤੋਂ ਅਰੰਭਿਆ ਗ੍ਰੰਥ 'ਚਰਿਤ੍ਰੋ ਪਾਖਜਾਨ' ਮੁਕੰਮਲ ਕੀਤਾ। ਅਰੁ ਉਸ ਦੀ ਅੰਤਿਕਾ ਵਿੱਚ ਆਪਣੇ ਇਸਟ ਦੇਵ ਸ੍ਰੀ ਅਸਿਧੁਜ (ਅਕਾਲ ਪੁਰਖ) ਪਾਸ, ਦੁਸਟਾਂ ਦੇ ਉਠਾਏ ਜਾ ਰਹੇ ਉਤਪਾਤ ਤੋਂ ਰੱਖਿਆ ਵਾਸਤੇ ਪ੍ਰਾਰਥਨਾ ਕੀਤੀ:–

"ਅਬ ਰੱਛਾ ਮੇਰੀ ਤੁਮ ਕਰੋ!
ਸਿੱਖਜ ਉਬਾਰਿ ਅਸਿੱਖਜ ਸੰਘਰੋ!
ਦੁਸਟ ਜਿਤੇ ਉਠਵਤ ਉਤਪਾਤਾ!
ਸਕਲ ਮਲੇਛ ਕਰੋ ਰਣਿ ਘਾਤਾ!!੩੯੫"

ਇਹ ਜੋਦੜੀ ਪਰਵਾਨ ਹੋਈ; ਮੁਗਲਈ-ਬਲਾ ਅਨੰਦਪੁਰ ਵਲੋਂ ਟਲ਼ੀ ਤੇ ਸਿੱਧੀ 'ਮਦ੍ਰ ਦੇਸ' (ਸੂਬਾ ਲਾਹੌਰ) ਵਲਿ ਲੰਘ ਗਈ।

ਚੁਮਾਸਾ ਬੀਤਣ ਪੁਰ (ਸਿਤੰਬਰ–ਅਕਤੂਬਰ ਵਿੱਚ) ਔਰੰਗਜ਼ੇਬ ਨੇ, ਪਾਦਸ਼ਾਜ਼ਾਦੇ ਹੱਥੋਂ ਮਨਸ਼ਾ ਪੂਰੀ ਨ ਹੋਈ ਵੇਖ ਕੇ, ਉਸ ਦੇ ਵਕੀਲ ਮਿਰਜ਼ਾ ਜੱਫਰ ਬੇਗ ਨੂੰ ਸਿੱਧਾ ਅਨੰਦਪੁਰ ਉਤੇ ਚਾੜ੍ਹ ਘੱਲਿਆ। ਉਸ ਨੇ ਅੱਖੀਂ ਹਾਲਾਤ ਵੇਖ-ਜਾਚ ਕੇ, ਤੇ ਗੁਰੂ ਸਾਹਿਬ ਦੇ ਦਰਸ਼ਨ ਕਰਕੇ; ਸਾਰੀ ਹਕੀਕਤ ਬਾਦਸ਼ਾਹ ਤੇ ਬਹਾਦੁਰ ਸ਼ਾਹ ਨੂੰ ਲਿਖ ਭੇਜੀ। ਬਾਦਸ਼ਾਹ ਦੀ ਤਸੱਲੀ ਤਦ ਬੀ ਨਾਂ ਹੋਈ।

੨੯ ਮੱਘਰ ਸੁਦੀ ੧ (੨੯ ਨਵੰਬਰ ੧੬੯੬) ਐਤਵਾਰਿ, ਮਾਤਾ ਜੀਤੋ ਜੀ ਦੇ ਉਦਰੋਂ ਦੂਜਾ ਸਪੂਤ ਉਤਪਨ ਹੋਇਆ। ਸਤਿਗੁਰਾਂ ਉਸਦਾ ਨਾਮ ਜੁਝਾਰ ਸਿੰਘ ਰੱਖਿਆ।

ਮਾਘ-ਫੱਗੁਣ (ਜਨਵਰੀ-ਫਰਵਰੀ ੧੬੯੭) ਵਿਚ, ਬਾਦਸ਼ਾਹ ਵੱਲੋਂ ਤਾੜਨਾ ਹੋਣ ਪੁਰ, ਬਹਾਦੁਰ ਸ਼ਾਹ ਨੇ ਚਾਰ ਅਹਿਦੀਏ ਹੋਰ ਅੱਗੜ-ਪਿੱਛੜ, ਅਨੰਦਪੁਰ ਤੇ ਗੁਆਂਢੀ ਰਜਵਾੜਿਆਂ ਉੱਤੇ ਚਾੜ੍ਹ ਭੇਜੇ। ਉਨ੍ਹਾਂ ਬੀ ਮਿਰਜਾ ਬੇਗ ਦੀ ਰੀਪੋਰਟ ਦੀ ਹੀ ਤਸਦੀਕ ਕੀਤੀ।

ਇਸ ਪੁਰ ਹਕੂਮਤ ਨੂੰ ਕੁੱਝ ਧਰਵਾਸ ਹੋਇਆ; ਅਰੁ ਸਤਿਗੁਰਾਂ ਨਾਲ ਸੁਲਹ-ਸਫ਼ਾਈ ਵਾਲਾ ਵਾਤਾਵਰਨ ਬਣ ਗਿਆ। ਇਸ ਹਾਲਤ ਨੂੰ ਸਾਹਿਬਾਂ ਨੇ 'ਅਪਣੀ ਕਥਾ' ਦੇ ਅੰਤ ਪੁਰ ਇਉਂ ਵਰਣਨ ਕੀਤਾ ਹੈ:—

'ਬਾਬੇ ਕੇ' 'ਬਾਬਰ ਕੇ' ਦੋਊ;
ਆਪ ਕਰੇ ਪਰਮੇਸਰ ਸੋਊ।
ਦੀਨ-ਸ਼ਾਹ ਇਨ ਕੋ ਪਹਿਚਾਨੋ!
ਦੁਨੀ-ਪਤਿ ਉਨ ਕੋ ਅਨੁਮਾਨੋ !!੯
ਜੋ 'ਬਾਬੇ ਕੇ ਦਾਮ'[1] ਨ ਦੈ ਹੈਂ।
ਤਿਨ ਤੇ ਗਹਿ ਬਾਬਰ ਕੇ ਲੈ ਹੈਂ!
ਦੈ ਦੈ ਤਿਨ ਕੋ ਬਡੀ ਸਜਾਇ।
ਪੁਨਿ ਲੈ ਹੈਂ ਗ੍ਰਿਹਿ ਲੂਟ ਬਨਾਇ !!੧੦

(ਅਧਿਆ ੧੩)

'ਸਰਬ ਕਾਲ' ਸਭ ਸਾਧ ਉਬਾਰੇ।
ਦੁਖੁ ਦੈ ਕੈ ਦੋਖੀ ਸਭ ਮਾਰੇ।
ਅਦਭੁਤਿ ਗਤਿ ਭਗਤਨ ਦਿਖਰਾਈ।
ਸਭ ਸੰਕਟ ਤੇ ਲਏ ਬਚਾਈ॥੧
ਸਭ ਸੰਕਟ ਤੇ ਸੰਤ ਬਚਾਏ।
ਸਭ ਕੰਟਕ[2] ਕੰਟਕ[3] ਜਿਮ ਘਾਏ।
ਦਾਸ ਜਾਨ ਮੁਰਿ ਕਰੀ ਸਹਾਇ।
ਆਪ ਹਾਥੁ ਦੈ ਲਯੋ ਬਚਾਇ॥੨

(ਅਧਿ: ੧੪)

ਚੇਤ੍ਰ (ਮਾਰਚ) ਦੇ ਅੰਤ ਵਿੱਚ, 'ਬਸੋਆ-ਦਰਸ ਪੁਰ ਆ ਰਹੀ ਦੜਪ ਦੀ ਸੰਗਤਿ ਨੂੰ ਹੁਸ਼ਿਆਰ ਪੁਰ ਦੇ ਜ਼ਿਲੇ; ਬਜਰੂੜ ਪਿੰਡ ਦੇ ਰੰਘੜਾਂ ਘੇਰ ਕੇ ਲੁੱਟ ਲਿਆ। ਇਤਲੱਾ ਮਿਲਣ ਪੁਰ ਗੁਰੂ ਜੀ

---

੧—ਦਸਵੰਧ, ਮੰਨਤ ਆਦਿ। ੨—ਦੁਖਦਾਈ ਲੋਕ, ੩—ਕੰਡਾ, ਸੂਲ।

ਨੇ ਤੁਰਤ ਹਮਲਾ ਕਰਕੇ, ਦੁਸ਼ਟਾਂ ਦੀ ਸੋਧ ਕੀਤੀ; ਤੇ ਲੁੱਟ ਦਾ ਮਾਲ ਕਢਵਾ ਕੇ ਲਿਆਂਦਾ।

ਸੰਮਤ ੧੭੫੪—ਵੈਸਾਖੀ (੨੯ ਮਾਰਚ ੧੬੯੭) ਦੇ ਮਹਾਂ ਸਮਾਗਮ ਪੁਰ ਇਕੱਠੀ ਹੋਈ ਸੰਗਤਿ ਵਿੱਚੋਂ, ਇਕ ਪਵਿੱਤ੍ਰ-ਆਤਮਾਂ ਸਿੱਖ ਨੇ ਅਭਿਲਾਖੀਆਂ ਦੀ ਕਲਿਆਣ ਹਿਤ, ਸਤਿ-ਗੁਰਾਂ ਪਾਸ ਪ੍ਰਾਰਥਨਾ ਕੀਤੀ; ਕਿ—

"ਸਭ ਪ੍ਰਤਾਪ ਜਗਦੀਸ ਕੋ,
ਕਹੋ ਸਕਲ ਬਿਧਿ ਤੈਨ ?" ੨੦੧
(ਅਕਾਲ ਉਸਤਤਿ)

ਇਸ ਪ੍ਰਸ਼ਨ ਦੀ ਪੂਰਤੀ ਹਿਤ ਸਤਿਗੁਰਾਂ ਨੇ 'ਵਿਚਿੱਤ੍ਰ ਨਾਟਕ' ਨਾਵੇਂ ਉੱਤਮ ਗ੍ਰੰਥ ਲਿਖਿਆ; ਜੋ

"ਨਮਸਕ਼ਾਰ ਸ੍ਰੀ ਖੜਗ ਕੋ,
ਕਰੋਂ ਸੁ ਹਿਤੁ-ਚਿਤੁ ਲਾਇ ॥
ਪੂਰਨ ਕਰੋਂ ਗ੍ਰੰਥ ਇਹੁ,
ਤੁਮ ਮੋਹਿ ਕਰਹੁ ਸਹਾਇ ॥੧" (ਮੰਗਲ)

ਤੋਂ ਅਰੰਭ ਹੋ ਕੇ, 'ਅਵਤਾਰ ਲੀਲਾ' ਦੀ ਅੰਤਿਕਾ—ਸ਼ਬਦ-ਸ੍ਰੇਯਾਂ—ਪੁਰ ਪੂਰਨ ਹੁੰਦਾ ਹੈ।

੩ ਕੱਤਿਕ (੪ ਅਕਤੂਬਰ ੧੬੯੭) ਨੂੰ 'ਮਹਾਂ ਕਾਤਿਕੀ ਦਰਸ' (ਦੀਪਮਾਲਾ) ਦੇ ਸਮਾਗਮ ਪੁਰ ਹਾਜ਼ਰ ਹੋਏ ਕਈਆਂ ਮਸੰਦਾਂ ਦੀਆਂ ਚੋਰੀਆਂ ਫੜੀਆਂ ਗਈਆਂ। ਅਰੁ ਭੰਡਾਂ ਨੇ ਨਕਲਾਂ ਲਾ ਕੇ, ਉਨ੍ਹਾਂ ਦੀਆਂ ਹੋਰ ਅਨੇਕਾਂ ਕੋਝੀਆਂ ਕਰਤੂਤਾਂ ਪ੍ਰਗਟ ਕੀਤੀਆਂ।ਜਿਨ੍ਹਾਂ ਦੀ ਤਸਦੀਕ ਹੋ ਜਾਣ ਪੁਰ, ਸਤਿਗੁਰਾਂ ਨੇ ਮਸੰਦੀ ਸਿਸਟਮ ਮਨਸੂਖ ਕਰ ਦਿੱਤਾ; ਤੇ ਸੰਗਤਿ ਨੂੰ ਸਿੱਧਾ ਆਪਣੇ ਨਾਲ ਸੰਬੰਧਤ ਕਰ ਲਿਆ—ਯਾਨੀ 'ਖਾਲਸਾ' ਬਣਾ ਲਿਆ। ਇਸ ਅਹਮ ਫੈਸਲੇ ਦੀ ਸੂਚਨਾ, ਸਾਰੇ ਦੇਸਾਂ ਵਿਚ ਹੁਕਮਨਾਮੇ ਭੇਜ ਕੇ, ਸਿੱਖ-ਸੰਗਤਾਂ ਨੂੰ ਕਰ ਦਿੱਤੀ। ਅਰੁ ਆਉਂਦੀ 'ਵੈਸਾਖੀ' ਪੁਰ ਹਾਜ਼ਰ ਹੋਣ ਵਾਸਤੇ ਸਰਬੱਤਿ ਸਿੱਖਾਂ ਤੇ ਮਸੰਦਾਂ ਨੂੰ ਤਾਕੀਦ ਕੀਤੀ।

੨੯ ਮਾਘ,ਫੱਗੁਣ ਵਦੀ ਇਕਾਦਸ਼ੀ* (੨੮ ਜਨਵਰੀ ੧੬੯੮) ਵੀਰਵਾਰਿ, ਸਤਿਗੁਰਾਂ ਦੇ ਚੌਥੇ ਸਾਹਿਬਜ਼ਾਦੇ ਫਤਿਹ ਸਿੰਘ ਜੀ, ਸ੍ਰੀ ਮਾਤਾ ਜੀਤੋ ਜੀ ਦੀ ਕੁੱਖੋਂ ਪ੍ਰਗਟ ਹੋਏ।

ਸੰਮਤ ੧੭੫੫, ਵੈਸਾਖੀ (੨੯ ਮਾਰਚ ੧੬੯੮) ਮੰਗਲਵਾਰਿ ਸਤਿਗੁਰਾਂ ਨੇ ਭਰੇ ਦੀਵਾਨ ਵਿੱਚ ਪੰਜ ਸੀਸ ਭੇਟ ਮੰਗੇ; ਤੇ ਪੰਜ ਪਿਆਰੇ ਚੁਣੇ। 'ਖੰਡੇ ਦਾ ਅੰਮ੍ਰਿਤ' ਤਿਆਰ ਕਰਕੇ, ਪੰਜਾਂ ਨੂੰ ਛਕਾਇਆ ਤੇ ਉਨ੍ਹਾਂ ਪਾਸੋਂ ਖ਼ੁਦ ਛਕਿਆ।

੧੪ ਹਾੜ੍ਹ, ਵਦੀ ਏਕਮ (੧੩ ਜੂਨ ੧੬੯੮) ਨੂੰ ਸਾਹਿਬਾਂ ਨੇ ਸੰਮਤ ੫੪ ਤੋਂ ਅਰੰਭ ਕੀਤਾ ਸ਼ਾਹਕਾਰ 'ਬਿਚਿੱਤ੍ਰ ਨਾਟਕ' ਸੰਪੂਰਣ ਕੀਤਾ। ਜਥਾ:-

"ਸੰਮਤ ਸੱਤ੍ਰਹ ਸਹਸ ਪਚਾਵਨ;
ਹਾੜ੍ਹ ਬਦੀ ਪ੍ਰਿਥਮ ਸੁਖ-ਦਾਵਨ।
ਤ੍ਵ ਪ੍ਰਸਾਦਿ ਕਰਿ ਗ੍ਰੰਥ ਸੁਧਾਰਾ।...੮੬੦"(ਰਾਮ-ਕਥਾ)

ਬੱਸ, ਸੱਚੇ ਪਾਤਿਸ਼ਾਹ ਦੀ ਸਾਹਿਤਕ ਕਾਰਗੁਜ਼ਾਰੀ ਇਸੇ ਗ੍ਰੰਥ ਦੀ ਪੂਰਤੀ ਨਾਲ ਸਮਾਪਤਿ ਹੋ ਗਈ। ਅਰੁ ਧਰਮ-ਜੁੱਧ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਹਥਿਆਰ ਬਣਵਾਉਣ ਤੇ ਬਾਹਰੋਂ ਮੰਗਵਾਉਣ ਦੇ ਉੱਦਮ-ਉਪਰਾਲੇ ਅਰੰਭ ਹੋਏ।

ਹਾੜ੍ਹ (ਜੂਨ) ਮਹੀਨੇ, ਇੱਕ ਦਿਨ ਗੁਰੂ ਜੀ ਸਿੰਘਾਂ ਸਮੇਤ ਕਟੋਚਾਂ ਦੀ ਹੱਦ ਵਲਿ ਸ਼ਿਕਾਰ ਖੇਡਣ ਚੜ੍ਹੇ; ਤਾਂ ਰਾਜਾ ਆੱਲਮ ਚੰਦ ਤੇ ਬਲੀਆ ਚੰਦ ਦੀ ਸ਼ਿਕਾਰ-ਪਾਰਟੀ ਨੇ, ਸਤਿਗੁਰਾਂ ਨੂੰ ਘੇਰਾ ਪਾ ਕੇ ਫੜਨਾ ਚਾਹਿਆ। ਲੇਕਿਨ ਦੋਵੇਂ ਮੁਖੀਏ, ਸਿੰਘਾਂ ਹੱਥੋਂ ਘਾਇਲ ਹੋ ਕੇ, ਪਰ ਜਾਨਾਂ ਬਚਾ ਕੇ ਨੱਸ ਗਏ।

---

*ਕਵਿ ਗੁਲਾਬ ਸਿੰਘ ਨੇ 'ਗੁਰਪ੍ਰਣਾਲਿਕਾ' ਵਿਚ ਬਿੱਕ੍ਰਮ ਸੰਮਤ 'ਵਰਤਮਾਨ' ਮੰਨਕੇ ੧੭੫੫ ਮਿਤੀ "ਫੱਗੁਣ ਦੂਸਰੀ ਬੁੱਧਵਾਰ ਨੂੰ ਫੱਗੁਣ ਬਦੀ ਗਯਾਰਵੀਂ" ਲਿਖਿਆ ਹੈ। ਪਰੁ ਇਹ ਥਿੱਤਿ 'ਭਾਰਤੀ ਜੰਤ੍ਰੀ' ਅਨੁਸਾਰ, ਗਤਿ ਸੰਮਤ ੧੭੫੪, ਮਾਘ ੨੯ ਵੀਰਵਾਰੀ ਸੀ।

ਚੁਮਾਸਾ(ਜੂਨ ਤੋਂ ਅਗਸਤ ਤੱਕ) ਬੀਤਿਆਂ,–ਕਹਿਲੂਰੀਏ ਤੇ ਹਿੰਡੂਰੀਏ ਨੇ ਗੁਰੂ ਜੀ ਨੂੰ ਅਨੰਦਪੁਰ ਤੋਂ ਕੱਢਣ ਦਾ ਦਾਈਆ ਬੰਨ੍ਹ ਕੇ, ਧੜੇ ਦੇ ਭੂਮੀਆਂ ਤੇ ਸ਼ਾਹੀ ਲਸ਼ਕਰ ਦੀ ਸਹਾਇਤਾ ਨਾਲ ਅਨੰਦਪੁਰੀ ਉੱਤੇ ਹਮਲਾ ਕੀਤਾ । ਅੱਗੋਂ ਗੁਰੂ ਜੀ ਨੇ ਮੁਕਾਬਲਾ ਕਰਕੇ, ਮੁਗ਼ਲ ਸਰਦਾਰ ਪਾਇੰਦਾ ਖਾਨ ਮਾਰਿਆ, ਤੇ ਉਸ ਦਾ ਸਾਥੀ ਦੀਨਾ ਬੇਗ ਘਾਇਲ ਹੋ ਕੇ, ਨੱਸ ਤੁਰਿਆ । ਖ਼ਾਲਸੇ ਨੇ ਖਿਦਰਾ ਬਾਦ (ਤਸੀਲ ਖਰੜ) ਤੱਕ ਭਗੌਲਾਂ ਦੀਆਂ ਪਦੀੜਾਂ ਪੁਆਈਆਂ। ਪਹਾੜੀਏ ਬੀ ਆਪੋ ਆਪਣੀਆਂ ਖੱਡਾਂ ਵਿਚ ਜਾ ਲੁਕੇ ।

ਸੰਮਤ ੧੭੫੬, ਬਸੋਆ ਦਰਸ ਪੁਰ (੩੦ ਮਾਰਚ ੧੬੯੯ ਨੂੰ) ਇਕੱਠਾ ਹੋਇਆ ਧਨ-ਮਾਲ ਹਥਿਆਉਣ ਦੇ ਖਿਆਲ ਨਾਲ, ਅਜਮੇਰ ਚੰਦ ਕਹਲੂਰੀਏ ਨੇ ਆਪਣੇ ਧੜੇ ਦੇ ਸਾਰੇ ਰਾਜੇ-ਰਾਣੇ ਇਕੱਠੇ ਕਰਕੇ, ਗੁਰੂ ਸਾਹਿਬ ਵਿਰੁੱਧ ਫਿਰ ਚੜ੍ਹਤ ਕੀਤੀ । ਬਾਬਾ ਰਣਜੀਤ ਸਿੰਘ ਨੇ ਖ਼ਾਲਸਾ ਦਲ ਸਮੇਤ ਅਗਾਹਾਂ ਵਧ ਕੇ, ਟਾਕਰਾ ਕੀਤਾ; ਤੇ ਸਾਰੇ ਪੱਥਰ-ਪੂਜ ਮਾਰ ਭਜਾਏ ।

੩ ਫੱਗੁਣ (੩੧ ਜਨਵਰੀ ੧੭੦੦) ਤੋਂ ਕਾਬੁਲ ਦੇ ਸੂਬੇਦਾਰ ਬਾਦਸ਼ਾਹਜ਼ਾਦਾ ਮੁਹੰਮਦ ਮੁਅੱਜ਼ਮ ਨੂੰ ਹੀ, ਇਬਰਾਹੀਮ ਖਾਂ ਦੀ ਥਾਂ, ਲਾਹੌਰ ਦਾ ਸੂਬੇਦਾਰ ਨੀਤਿਆ ਗਿਆ । ਅਰੁ ਲਾਹੌਰ ਵਿੱਚ 'ਨਾਇਬ' ਦੀ ਜ਼ਿੰਮੇਵਾਰੀ ਮੋਤਮਿਦ ਖ਼ਾਨ ਦੇ ਮੋਰਾਂ ਤੇ ਰਹੀ।

ਸੰਮਤ ੧੭੫੭ ਮਿਤੀ ੧੩ ਕੱਤਿਕ (੧੪ ਅਕਤੂਬਰ ੧੭੦੦) ਤੋਂ, ਲਾਹੌਰ ਦਾ ਸੂਬੇਦਾਰ ਜ਼ਬਰਦਸਤ ਖਾਂ ਮੁਕੱਰਰ ਹੋਇਆ। ਔਪਰ ਉਹ ਅਲਾਹਾਬਾਦ ਤੋਂ ਛੇਤੀ ਲਾਹੌਰ ਨ ਪਹੁੰਚ ਸਕਿਆ ।

ਸਰਦ ਰੁੱਤਿ (ਅਕਤੂਬਰ-ਨਵੰਬਰ) ਵਿੱਚ, ਗੁਰੂ ਜੀ ਨੇ, ਪਹਾੜੀਆਂ ਦੀਆਂ ਸੋਹਾਂ-ਸਗੰਦਾਂ ਦਾ ਪਾਜ ਖੋਲ੍ਹਣ ਹਿਤ, 'ਨਿਰਮੋਹ ਗੜ੍ਹਿ' (ਇਕ ਨਿੱਧਰੇ ਟਿੱਲੇ ਉੱਤੇ) ਵਾਸਾ ਕੀਤਾ । ਰਾਜਿਆਂ, ਸ਼ਾਹੀ ਲਸ਼ਕਰ ਮੰਗਵਾ ਕੇ, ਟਿੱਬਾ ਘੇਰ ਲਿਆ। ਔਪਰ ਸਿੰਘਾਂ ਰਾਤ-ਬ-ਰਾਤੇ ਛਾਪੇ ਮਾਰ ਕੇ, ਵੈਰੀ ਅਕਾ ਘੱਤੇ। ਕੁਝ ਦਿਨਾਂ ਬੱਦ 'ਖ਼ਾਲਸਾ' ਘੇਰਾ ਚੀਰ ਕੇ, 'ਬਸੁਾਲ੍ਹੀ' ਵਲਿ ਨਿਕਲ ਗਿਆ।

ਓਥੋਂ 'ਕਲਮੋਟ' ਦੇ ਰੰਘੜਾਂ ਨੂੰ ਕੀਤੀਆਂ ਦਾ ਫਲ ਭੁਗਤਾ ਕੇ, ਗੁਰੂ ਜੀ ਤੇ ਸਿੰਘ ਸੂਰਮੇ ਮੁੜਿ ਅਨੰਦਪੁਰ ਆ ਵਿਰਾਜੇ।

ਇਨ੍ਹਾਂ ਦਿਨਾਂ 'ਚਿ ਬਸੀ (ਜ਼ਿਲਾ ਹੁਸ਼ਿਆਰਪੁਰ) ਦੇ ਪਠਾਣ ਰਈਸ ਨੇ ਇਕ ਗਰੀਬ ਬ੍ਰਾਹਮਣ ਦੀਆਂ ਦੋ ਕੁਆਰੀਆਂ ਧੀਆਂ ਜੋਰੀ ਖੋਹ ਲਈਆਂ। ਬਾਬਾ ਰਣਜੀਤ ਸਿੰਘ ਜੀ ਨੇ ਮੌਕੇ ਪਰ ਪਹੁੰਚ ਕੇ, ਜ਼ਾਲਿਮਾਂ ਨੂੰ ਸਜ਼ਾ ਦਿੱਤੀ, ਤੇ ਲੜਕੀਆਂ ਵਾਰਸਾਂ ਦੇ ਹਵਾਲੇ ਕੀਤੀਆਂ।

੬ ਪੋਹ (੫ ਦਿਸੰਬਰ ੧੭੦੦) ਵੀਰਵਾਰਿ ਮਾਤਾ ਜੀਤੋ ਜੀ ਸੁਰਗ-ਸਵਾਰਾ ਕਰ ਗਏ।

ਸੰਮਤ ੧੭੫੮, ਵੈਸਾਖੀ,–ਚੇਤ੍ਰ ਸੁਦੀ ਏਕਮ (੨੯ ਮਾਰਚ ੧੭੦੧) ਸ਼ਨੀਵਾਰਿ, ਕਿਲ੍ਹਾ ਹੋਲ ਗੜ੍ਹ ਵਿਚ ਖਾਲਸੇ ਦੇ ਜੰਗੀ ਕਰਤਵ ਤੇ ਪਉਰਖ ਦੇ ਜੌਹਰਾਂ ਦਾ ਦਿਖਾਵਾ ਕਰਾਇਆ। ਅਰੁ ਅਗਾਹਾਂ ਲਈ ਹਰ ਸਾਲ ਵਾਸਤੇ ਰਿਵਾਜ ਪਾਇਆ। ਇਸ ਮੇਲੇ ਦਾ ਨਾਮ ਰਖਿਆ 'ਹੋਲਾ-ਮਹੱਲਾ।'

੨੯ ਵੈਸਾਖ (੨੭ ਐਪ੍ਰਿਲ) ਸ਼ਨੀਵਾਰਿ ਹਿਫਜ਼ੁੱਲਹ ਖਾਨ (ਪ੍ਰਸਿੱਧ ਮੀਆਂ ਖਾਂ) ਸੂਬੇਦਾਰ ਠੱਟਾ (ਸਿੰਧੁ) ਨੂੰ ਲਾਹੌਰ ਦੀ ਨਾਇਬੀ ਤੇ ਨੀਤਿਆ ਗਿਆ। ਪਰ ਉਹ ਰਾਹ ਵਿਚੋਂ ਹੀ ਧੁਰ ਦਰਗਾਹੇ ਪਹੁੰਚ ਗਿਆ।

ਚੁਮਾਸਾ (ਜੁਲਾਈ-ਅਗਸਤ) ਚੜ੍ਹਨ ਪੁਰ ਗੁਰੂ ਜੀ ਨੇ ਮਾਲਵੇ ਵਲਿ ਪਿਆਨੇ ਕੀਤੇ। ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਚੋਧਰੀ ਡੱਲੇ ਪਾਸ ਵਿਰਾਜ ਕੇ, ਚੁਮਾਸਾ ਗੁਜ਼ਾਰਿਆ ਤੇ ਜੰਗਲ ਦੇਸ ਤਾਰਿਆ।

੫ ਸਾਵਣ (੫ ਜੁਲਾਈ) ਸ਼ਨੀਵਾਰਿ ਇਸੇ ਮੁਕਾਮ 'ਤੇ ਰੁਹਤਾਸ ਨਿਵਾਸੀ ਰਿਖਰਾਉ ਖੱਤ੍ਰੀਆਂ ਆਪਣੀ ਭੁਜੰਗਣ ਸਾਹਿਬਦੇਵੀ ਦਾ ਡੋਲ੍ਹਾ ਸਾਹਿਬਾਂ ਦੇ ਹਜ਼ੂਰਿ ਹਾਜ਼ਰ ਕੀਤਾ।

੨੮ ਸਾਵਣ (੨੮ ਜੁਲਾਈ) ਸੋਮਵਾਰਿ ਸ਼ਾਹੀ ਫ਼ਰਮਾਨ ਪਾ ਕੇ, ਮੁਲਤਾਨ ਦਾ ਸੂਬੇਦਾਰ ਸ਼ਾਹਜ਼ਾਦਾ ਮੌਜ਼ੁੱਦੀਨ; 'ਉੱਚ' ਦੇ ਮੁਕਾਮ ਤੋਂ ਲਾਹੌਰ ਦੀ ਨਾਇਬੀ ਸੰਭਾਲਣ ਟੁਰਿਆ। ਮੌਤਮਿਦ ਖਾਨ ਦੇ ਟੁਰ ਜਾਣ ਤੋਂ ਬੱਦ ਛੇ-ਸਤ ਮਹੀਨੇ ਲਾਹੌਰ ਦੀ ਸੁਰਤਿ-ਸੰਭਾਲ ਬਾਦਸ਼ਾਹ ਦੇ ਮਾਮੇ

ਦਾ ਪੁੱਤ ਅਬੂਨਸਰ ਖ਼ਾਨ ਕਰਦਾ ਰਿਹਾ। ਪਰ ਇਸ ਦੀ ਤੱਦੀ ਤੋਂ ਲਾਹੌਰੀਏ ਚੀਕ ਉਠੇ। ਦਰਸ਼ਨਾਂ ਵਾਸਤੇ ਆ ਰਹੀ ਸਿੱਖ-ਸੰਗਤ ਬੀ ਉਸ ਨੇ ਕਈ ਵਾਰ ਲੁੱਟੀ। ਆਖਿਰ ਲਾਹੌਰੀਆਂ ਦੀ ਪੁਕਾਰ ਸੁਣ ਕੇ, ਬਾਦਸ਼ਾਹ ਨੇ;

ਸੰਮਤ੧੭੫੯,ਮੱਘਰ ੫(੫ ਨਵੰਬਰ੧੭੦੨)ਵੀਰਵਾਰਿ ਤੋਂ ਅਬੂਨ-ਸਰ ਖਾਂ ਦਾ ਮਨਸਬ ਘਟਾ ਕੇ, ਇਬ੍ਰਾਹੀਮ ਖਾਂ ਸੂਬੇਦਾਰ ਕਸ਼ਮੀਰ ਦੇ ਪੁੱਤ੍ਰ ਜ਼ਬਰਦਸਤ ਖਾਨ ਨੂੰ ਲਾਹੌਰ ਦਾ ਸੂਬੇਦਾਰ ਤੇ 'ਲੱਖੀ ਜੰਗਲ' ਦਾ ਫੌਜਦਾਰ ਥਾਪ ਦਿੱਤਾ। ਇਸ ਨੇ ਭੀ, ਸਤਿਗੁਰਾਂ ਦੇ ਹਜ਼ੂਰਿ ਆ ਰਹੇ ਸਿੱਖ ਕਾਫਲਿਆਂ ਨੂੰ ਲੁੱਟਿਆ ਤੇ ਸੰਤਾਇਆ।

ਮੱਘਰ (ਨਵੰਬਰ) ਮਹੀਨੇ, ਸਤਿਗੁਰਾਂ ਨੇ 'ਲੱਖੀ ਜੰਗਲ' ਤੋਂ ਵਤਨਾਂ ਵੱਲ ਮੋੜੇ ਪਾਏ। ਚਮਕੌਰ ਪਹੁੰਚੇ, ਤਾਂ ਪਰਬਤੀ ਰਾਜੇ ਕੁਰਛੇਤ੍ਰ ਸੂਰਜ-ਗ੍ਰਹਣ ਦੇ ਮੇਲੇ ਜਾਂਦੇ ਮਿਲੇ । ਧਰਮ-ਪ੍ਰਚਾਰ ਤੇ ਸੰਸਾਰੀਆਂ ਦਾ ਉਧਾਰ ਕਰਨ ਹਿਤ ਗੁਰੂ ਜੀ ਵੀ ਗੁਆਂਢੀਆਂ ਨਾਲ, ਓਧਰਿ ਮੁੜਿ ਗਏ।

੮ ਮਾਘ (੬ ਜਨਵਰੀ ੧੭੦੩) ਬੁੱਧਵਾਰਿ ਲੱਗੇ 'ਸੂਰਜ-ਗ੍ਰਹਿਣ' ਸਮੇਂ ਕੁਰਛੇਤ੍ਰ ਜਾ ਵਿਰਾਜੇ। ਮੇਲੇ ਮਗਰੋਂ ਬਾਂਗਰ ਦੇਸ਼ ਦਾ ਦੌਰਾ ਕਰਕੇ ਅਨੰਦਪੁਰੀ ਵਲਿ ਮੁੜੇ।

ਇਸ ਦੌਰੇ ਸਮੇਂ, ਮਸਾਂ ੫੦-੬੦ ਸੂਰੇ-ਸਵਾਰ ਹੀ ਸਾਹਿਬਾਂ ਦੇ ਹਮ-ਰਕਾਬ ਸਨ। ਚਮਕੌਰ ਪਹੁੰਚੇ, ਤਾਂ ਅਜਮੇਰ ਚੰਦ ਦੀ ਸ਼ਹਿ ਪੁਰ, ਦੋ ਮੁਗਲ ਸਰਦਾਰਾਂ—ਸੈਦਬੇਗ ਤੇ ਅਲਫ ਖਾਂ ਨੇ ਸਤਿਗੁਰਾਂ ਨੂੰ ਘੇਰ ਕੇ, ਫੜਨਾ ਚਾਹਿਆ। ਪਰ ਸਮੇਂ ਸਿਰ ਅਨੰਦਪੁਰ ਤੋਂ ਸਿੰਘਾਂ ਦੇ ਪਹੁੰਚ ਪੈਣ ਕਰਕੇ, ਵੈਰੀਆਂ ਦੀ ਚਾਲ ਨਿਫਲ ਗਈ; ਤੇ ਗੁਰੂ ਜੀ ਸਹੀ-ਸਲਾਮਤਿ ਘਰਿ ਪਹੁੰਚ ਗਏ।

ਸੰਮਤ ੧੭੬੦ (੧੭੦੩ ਈ:) ਵਿੱਚ ਧਰਮ-ਪ੍ਰਚਾਰ, ਪਰ-ਉਪਕਾਰ ਤੇ ਸਦਾਚਾਰ-ਸੁਧਾਰ ਦੇ ਅਨੇਕਾਂ ਕਾਰ-ਵਿਹਾਰ ਹੋਏ । ਜਿਨ੍ਹਾਂ ਦੇ ਸਦਕੇ, ਸਤਿਗੁਰਾਂ ਦੀ ਜਸ-ਕੀਰਤੀ ਚਹੁੰ-ਕੁੰਟਾਂ ਵਿਚ ਫੈਲ ਗਈ। ਅਨੰਦਪੁਰੀ ਦੇ ਇਰਦ-ਗਿਰਦ ਸੱਠਾਂ ਕੁ ਕੋਹਾਂ ਦੇ ਘੇਰੇ ਅੰਦਰ ਤਾਂ ਅੱਮਲੀ ਤੌਰ ਪੁਰ ਧਰਮ-ਰਾਜ (ਖਾਲਸਾ-ਰਾਜ) ਕਾਇਮ ਹੋ ਗਿਆ;

ਤੇ ਨਿੱਤ ਅਨੰਦ ਦੇ ਵਾਜੇ ਵੱਜਣ ਲੱਗ ਪਏ।

ਈਰਖਾਲੂ ਤੇ ਸੌੜ-ਨਜ਼ਰੀਏ ਗੁਆਂਢੀ ਰਾਜਿਆਂ ਨਵਾਬਾਂ ਨੇ ਸਤਿਗੁਰਾਂ ਦੇ ਵਧ ਰਹੇ ਤੇਜ-ਪ੍ਰਤਾਪ ਨੂੰ ਆਪਣੇ ਲਈ ਖਤਰਾ ਪ੍ਰਤੀਤ ਕੀਤਾ। ਬਾਦਸ਼ਾਹ ਤੇ ਦਿੱਲੀ-ਲਾਹੌਰ ਦੇ ਹਾਕਮਾਂ ਪਾਸ ਚੁਗਲੀਆਂ ਉਗਲੀਆਂ। ਸਭਨਾਂ ਰਲ ਕੇ ਤਿੰਨ-ਚਾਰ ਵਾਰੀ ਅਨੰਦਪੁਰੀ ਉੱਤੇ ਹਮਲੇ ਕੀਤੇ।

ਸੰਮਤ ੧੭੬੧, ਮੱਘਰ ਮਹੀਨੇ (ਨਵੰਬਰ ੧੭੦੪ ਵਿੱਚ) ਆਖਰੀ ਵੱਡਾ ਹਮਲਾ ਹੋਇਆ; ਤੇ ਅੱਠ-ਦਸ ਮਹੀਨੇ ਘੇਰਾ ਪਿਆ ਰਿਹਾ।

ਸੰਮਤ ੧੭੬੨–ਚੁਮਾਸੇ (ਜੁਲਾਈ-ਅਗਸਤ ੧੭੦੫) ਵਿੱਚ, ਬਾਦਸ਼ਾਹ ਵਲੋਂ, ਕੁਰਾਨ ਸ਼ਰੀਫ਼ ਦੀ ਜਿਲਦ ਪੁਰ ਲਿਖਿਆ (ਕਸਮੀਆਂ) ਸੰਦੇਸ ਲੈ ਕੇ, ਇਕ ਕਾਜ਼ੀ ਸਤਿਗੁਰਾਂ ਪਾਸ ਪਹੁੰਚਾ। ਲਿਖਿਆ ਸੀ:–

> "ਗੁਰੂ ਜੀ ਅਨੰਦਪੁਰ ਛੱਡ ਕੇ 'ਕਾਂਗੜ' ਤਸ਼ਰੀਫ ਲੈ ਔਣ ! ਓਦੋਂ ਬੱਦ ਆਪੋ ਵਿੱਚ ਮੁਲਾਕਾਤ ਕੀਤੀ ਜਾਊ ! ਜੇ ਇਸ ਦੇਸਿ (ਦੱਖਣਿ) ਬਾਦਸ਼ਾਹ ਪਾਸ ਪਹੁੰਚ ਜਾਣ; ਤਾਂ 'ਹਜ਼ਾਰੀ-ਹਜ਼ਾਰ ਸਵਾਰ' ਦਾ ਮਨਸਬ ਦੇ ਕੇ, ਸਤਿਕਾਰਿਆ ਜਾਇਗਾ !..."

ਇਸ ਦੇ ਨਾਲ ਹੀ

੮ਅੱਸੂ(੯ਸਿਤੰਬਰ)ਐਤਵਾਰਿਤੋਂ,ਜ਼ਬਰਦਸਤ ਖਾਨ ਨੂੰ ਲਾਹੌਰੋਂ ਬਦਲ ਕੇ, ਅਜਮੇਰ ਭੇਜ ਦਿੱਤਾ ਗਿਆ। ਲਾਹੌਰ ਦੀ ਸੂਬੇਦਾਰੀ, ਪਾਤਸ਼ਾਹ-ਜ਼ਾਦਾ ਮੁਹੱਮਦ ਮੁਅੱਜ਼ਮ ਸੂਬੇਦਾਰ ਕਾਬੁਲ ਦੇ ਵਕੀਲਾਂ–ਮੁਨਇੱਮ ਖਾਨ ਆਦਿਕਾਂ–ਦੇ ਸਪੁਰਦ ਹੋਈ। 'ਲੱਖੀ ਜੰਗਲ' ਦੀ ਫੌਜਦਾਰੀ ਬੀ ਜ਼ਬਰਦਸਤ ਖ਼ਾਨ ਤੋਂ ਖੋਹ ਕੇ, ਮੁਲਤਾਨ ਦੇ ਸੂਬੇਦਾਰ ਸ਼ਾਹਜ਼ਾਦਾ ਮੋਅੱਜ਼ੁੱਦੀਨ ਨੂੰ ਬਖ਼ਸ਼ੀ ਗਈ।

੧੫ ਮੱਘਰ (੧੫ ਨਵੰਬਰ) ਵੀਰਵਾਰ ਦੀ ਰਾਤੇ ਸਤਿਗੁਰਾਂ ਅਨੰਦ-ਪੁਰੀ ਛੱਡ ਦਿੱਤੀ। ਮਾਤਾ; ਮਹੱਲ ਤੇ ਛੋਟੇ ਬਾਲ–ਬਾਬਾ ਫ਼ਤਹਿ ਸਿੰਘ–ਮਹਿਲਾਂ ਦੇ ਟਹਿਲੀਏ-ਟਹਿਲਣਾਂ ਸਮੇਤ, ਭਾਈ ਸਾਹਿਬ ਸਿੰਘ,ਭਾਈ ਚਉਂਪਾ ਸਿੰਘ ਤੇ ਭਾਈ ਦਰਬਾਰਾ ਸਿੰਘ ਦਿਲਵਾਲੀ ਦੀ

ਨਿਗਰਾਨੀ ਵਿੱਚ, *ਜਵਾਲਾ ਪੁਰੀਏ ਜ਼ਮੀਂਦਾਰ ਪਾਸ ਭੇਜ ਦਿੱਤੇ। ਪਰ ਸਰਸਾ ਨਦੀ ਦੇ ਅੜਿਕੇ ਚੜ੍ਹਕੇ ਸਾਰਾ ਸਾਥ ਖਿੰਡ ਗਿਆ।

੧੬ ਮੱਘਰ (੧੬ ਨਵੰਬਰ) ਸ਼ੁੱਕਰਵਾਰ ਦੀ ਰਾਤਿ, ਗੁਰੂ ਜੀ ਤਿੰਨਾਂ ਵੱਡੇ ਸਾਹਿਬਜ਼ਾਦਿਆਂ ਤੇ ਚਾਲੀਹ ਸਿੰਘਾਂ ਸਮੇਤ, ਚਮਕੌਰਿ ਘੇਰੇ ਗਏ; ਅਤੇ ਗੁਰੂ-ਮਾਤਾ ਗੁਜਰੀ ਜੀ ਨਿੱਕੇ ਪੋਤ੍ਰੇ ਸਮੇਤ; ਨਵਾਬ-ਸਿਰੰਦ ਦੀ ਬੰਦ 'ਚਿ ਪਏ। ('ਅਖਬਾਰਾਤਿ ਦਰਬਾਰ ਮੁਅੱਲਾ', ਤੇ 'ਅਹਿਕਾਮਿ ਆਲਿਮਗੀਰੀ-'ਲਿਖਤੀ ਸਫਾ ੧੧)

੧੭ ਮੱਘਰ ਸੁਦੀ ੧੩ (੧੭ ਨਵੰਬਰ) ਛਨਿਛਰ ਸਾਰਾ ਦਿਨ ਚਮਕੌਰਿ ਜੁੱਧ ਹੁੰਦਾ ਰਿਹਾ। ਬਾਬਾ ਰਣਜੀਤ ਸਿੰਘ, ਬਾਬਾ ਜੁਝਾਰ ਸਿੰਘ ਜੀ ਤੇ ੩੭ ਸਿੰਘ;ਧਰਮ-ਵੀਰਾਂ ਵਾਂਗੂ ਮੈਦਾਨ ਵਿੱਚ ਜੂਝ ਗਏ; ਅਰੁ ਬਾਬਾ ਜੋਰਾਵਰ ਸਿੰਘ ਜੀ ਵੈਰੀਆਂ ਦੇ ਆਹੂ ਲਾਹੁੰਦੇ ਤੇ ਸਫਾਂ ਚੀਰਦੇ, ਘੇਰੇ ਤੋਂ ਪਾਰ ਹੋ ਗਏ। ਰਾਤ ਸਮੇਂ ਗੁਰੂ ਜੀ ਭੇਸ ਬਦਲ ਕੇ, ਭਾਈ ਦਇਆ ਸਿੰਘ; ਭਾਈ ਧਰਮ ਸਿੰਘ (ਪੰਜਾਂ ਪਿਆਰਿਆਂ ਵਿਚੋਂ) ਤੇ ਭਾਈ ਮਾਨ ਸਿੰਘ ਨੂੰ ਨਾਲ ਲੈ ਕੇ, ਘੇਰਿਓਂ ਬਚਿ ਨਿਕਲੇ।('ਜ਼ਫਰਨਾਮਾ','ਅਹਿਕਾਮਿ ਔਲਿਮਗੀਰੀ','ਸ੍ਰੀ ਗੁਰ ਸੋਭਾ' ਤੇ 'ਮਹਿਮਾ ਪ੍ਰਕਾਸ਼')

੩ ਪੋਹ (੨ ਦਿਸੰਬਰ) ਐਤਵਾਰਿ ਵੱਡੀ ਮਾਤਾ ਜੀ ਤੇ ਸਾਹਿਬ ਫ਼ਤਿਹ ਸਿੰਘ ਜੀ ਸਿਰੰਦ ਵਿੱਚ, ਗੁਰੂ-ਬਾਬਾ ਜੀ ਵਾਂਗੂ, ਸੱਚ-ਧਰਮ ਉਤੋਂ ਕੁਰਬਾਨ ਹੋ ਗਏ।

---

*ਇਹ ਨਿੱਕੀ ਜਿਹੀ ਰਿਆਸਤ ਹਰਿਦੁਆਰ ਲਾਗੇ ਸੀ। ਪਾਉਂਟੇ ਨਿਵਾਸ ਸਮੇਂ ਏਥੋਂ ਦਾ ਭੂਮੀਆਂ ਸਤਿਗੁਰਾਂ ਪਾਸੋਂ ਵਿਰੋਸਾਇਆ ਸੀ, ਤੇ ਸਾਹਿਬਾਂ ਉਸ ਨੂੰ ਸ੍ਰੀ ਨਗਰੀਏ ਦੀ ਕਣੇਡ ਤੋਂ ਬਚਾਇਆ ਸੀ। ਪਰ ਇਸ ਨੇ, "ਬਿਪਤਿ ਪਰੀ ਸਭ ਹੀ ਸੰਗਿ ਛਾਡਤ"—ਗੁਰਵਾਕ ਸਤਿ ਕਰ ਵਿਖਾਇਆ ਸੀ। ਜਿਸ ਕਰ ਕੇ ਸ੍ਰੀ ਮਾਤਾ ਸਾਹਿਬਾਂ ਨੂੰ ਦਿੱਲੀ ਜਾਣਾ ਪੈ ਗਿਆ। (ਅਖਬਾਰਾਤ ਦਰਬਾਰ ਮੁਅੱਲਾ)

ਪੋਹ (ਦਿਸੰਬਰ) ਵਿੱਚ ਹੀ ਸਤਿਗੁਰੂ ਜੀ ਸਾਥੀ ਸਿੰਘਾਂ ਸਮੇਤ 'ਉਚ ਦੇ ਪੀਰ' ਵਾਲਾ ਸਾਂਗ ਖੇੜ ਕੇ; ਬਾਦਸ਼ਾਹ ਦੇ ਕੌਲ ਦਾ ਪੋਲ ਖੋਲ੍ਹਣ ਹਿਤ, ਕਾਗੜਿ (ਤਸੀਲ ਮੋਗਾ)–ਆਪਣੇ ਸਾਦਿਕਾਂ ਸ਼ਮੀਰ ਲਖਮੀਰ ਤੇ ਤਖ਼ਤ ਮੱਲ ਧਾਲੀਵਾਲ ਸਰਦਾਰਾਂ ਪਾਸ–ਪਹੁੰਚ ਗਏ। ਏਥੋਂ ਹੀ ਬਾਦਸ਼ਾਹ ਵਲਿ 'ਜ਼ਫ਼ਰਨਾਮਾ' (ਜਿੱਤ ਪੱਤ੍ਰ) ਲਿਖਿ ਭੇਜਿਆ ਤੇ ਮੁਲਾਕਾਤ ਮੰਗੀ।

ਚੜ੍ਹਦੇ ਚੇਤ੍ਰ (ਮਾਰਚ ੧੭੦੬) ਨਵਾਬ ਸਿਰੰਦ ਨੇ, ਮਲੇਰੀਆਂ ਵੱਲੋਂ ਗੁਰੂ ਸਾਹਿਬ ਬਾਰੇ ਮਿਲੀ ਸੂਹ ਉੱਤੇ, ਗੁਰੂ ਜੀ ਦੀ ਗਰਿਫਤਾਰੀ ਵਾਸਤੇ ਫੌਜ ਚਾੜ੍ਹ ਦਿੱਤੀ।

੬ ਚੇਤ੍ਰ (੪ ਮਾਰਚ) ਨੂੰ ਗੁਰੂ ਸਾਹਿਬ ਨੇ ਸਿੰਘਾਂ ਵਲਿ ਹੁਕਮ-ਨਾਮੇ ਲਿਖ ਭੇਜੇ, ਕਿ "ਖਰਚ ਲਈ ਮਾਇਆ ਕੋਟਾਂ (ਕੋਟ ਕਪੂਰਾ, ਕੋਟ ਭਾਈ ਤੇ ਫਰੀਦ ਕੋਟ ਆਦਿ) ਪੁਰ ਹੁੰਡੀ ਕਰਕੇ ਭੇਜੋ; ਤੇ ਹਥਿਆਰ ਬੰਨ੍ਹ ਕੇ ਹਜ਼ੂਰਿ ਪਹੁੰਚੋ !"

ਸੰਮਤ ੧੭੬੩, ਵੈਸਾਖ ੨੧ (੧੮ ਐਪ੍ਰਿਲ ੧੭੦੬) ਵੀਰਵਾਰਿ ਖਿਦਰਾਣੇ ਦੀ ਢਾਬ (ਮੁਕਤਿਸਰ) ਕੰਢੇ ਜੁੱਧ ਹੋਇਆ। (ਤ੍ਵਾਰੀਖ ਗੁਰੂ ਖਾਲਸਾ)

ਗੁਰੂ ਸਾਹਿਬ ਜੰਗ ਜਿੱਤ ਕੇ ਸਾਬੋ ਕੀ ਤਲਵੰਡੀ, ਭਾਈ ਡੱਲੇ ਚੋਧਰੀ ਪਾਸ ਜਾ ਵਿਰਾਜੇ। ਚਾਰ ਪੰਜ ਮਹੀਨੇ ਬਿਸਰਾਮ ਤੇ ਇਰਦ-ਗਿਰਦ ਧਰਮ ਪ੍ਰਚਾਰ ਕੀਤਾ।

੨੦ ਕੱਤਿਕ (੨੧ ਅਕਤੂਬਰ) ਸੋਮਵਾਰਿ–ਗੁਰੂ ਜੀ ਨੇ 'ਦਮਦਮਾ ਸਾਹਿਬ' (ਸਾਬੋ ਕੀ ਤਲਵੰਡੀ) ਤੋਂ,ਮਾਰਵਾੜ ਦੇ ਰਸਤੇ ਦੱਖਣ ਵੱਲਿ ਕੂਚ ਫਰਮਾਇਆ। ('ਹੁਕਮਨਾਮਾ' ਸੰਗਤਿ 'ਬੈਰਾੜਾਂ ਕੀ' ਦੇ ਨਾਮ)

ਲੋਹੜੀ-ਮਾਘੀ ਗਿਰਦੇ (ਅਖੀਰ ਦਿਸੰਬਰ ੧੭੦੬) ਬੀਕਾਨੇਰ ਵਿੱਚ 'ਕਲਾਯਤ ਜੀ' ਦੇ ਪੜਾਉ 'ਤੇ ਭਾਈ ਦਇਆ ਸਿੰਘ, 'ਜ਼ਫਰਨਾਮਾ' ਬਾਦਸ਼ਾਹ ਦੇ ਹੱਥਿ ਦੇ ਕੇ,ਤੇ ਜ਼ਬਾਨੀ ਸੁਨੇਹਾ ਲੈ ਕੇ,ਆ ਮਿਲਿਆ। ਬਾਦਸ਼ਾਹ ਨੇ ਸਤਿਗੁਰਾਂ ਦੀ ਮੰਗ ਅਨੁਸਾਰ 'ਫਰਮਾਨ' ਜਾਰੀ ਕਰਕੇ, ਸ੍ਰੀ ਗੁਰੂ ਜੀ ਨੂੰ ਮੁਲਾਕਾਤ ਵਾਸਤੇ ਸੱਦ ਲਿਆ।

'ਫਰਮਾਨ', ਮੁਹੱਮਦ ਬੇਗ ਗੁਰਜ਼ਬਰਦਾਰ ਤੇ ਯਾਰ ਮੁਹੰਮਦ ਮਨਸਬ-ਦਾਰ ਹੱਥੀਂ ਦੀਵਾਨ ਮੁਨਇੱਮ ਖਾਂ, ਨਾਇਬ ਸੂਬੇਦਾਰ ਲਾਹੌਰ ਵੱਲਿ ਭੇਜ ਕੇ, ਗੁਰੂ ਸਾਹਿਬ ਤੱਕ ਪਹੁੰਚਾਣ, ਅਰੁ ਉਨ੍ਹਾਂ ਨੂੰ ਬਾਦਸ਼ਾਹ ਪਾਸ ਭੇਜਣ ਦੀ ਤਾਕੀਦ ਕੀਤੀ। ਔਪਰ 'ਫਰਮਾਨ' ਲਾਹੌਰਿ ਪਹੁੰਚਣ ਤੋਂ ਪਹਿਲਾਂ ਹੀ, ਗੁਰੂ ਸਾਹਿਬ ਪੰਜਾਬ ਛੱਡਿ;ਮਾਰਵਾੜਿ ਪੁੱਜ ਗਏ ਸਨ।

੨੫ ਫੱਗੁਣ (੨੧ ਫਰਵਰੀ ੧੭੦੭) ਸੁੱਕ੍ਰਵਾਰਿ ਸਵੇਰੇ ਔਰੰਗਜ਼ੇਬ ਬਾਦਸ਼ਾਹ ਅਹਮਦ ਨਗਰ ਦੇ ਮੁਕਾਮਿ, ਸਦਾ ਦੀ ਨੀਂਦੇ ਸੌਂ ਗਿਆ।

ਚੇਤ੍ਰ (ਮਾਰਚ) ਮਹੀਨੇ; ਗੁਰੂ ਜੀ ਅਰਵਲੀ ਪਰਬਤ ਲੰਘੇ ਹੀ ਸਨ; ਕਿ ਬਾਦਸ਼ਾਹ ਦੇ ਮਰਨ ਦੀ ਸੁਣਾਉਣੀ ਮਿਲੀ। ਓਥੋਂ ਲਾਗੇ ਹੀ ਕ੍ਰੀਚਕਾਂ ਦਾ ਮਰਨ-ਮੈਦਾਨ ਸੀ, ਉਹ ਯਾਦਗਾਰੀ ਥਾਂ ਵੇਖ ਕੇ, ਗੁਰੂ ਸਾਹਿਬ ਦਿੱਲੀ ਵਲਿ ਮੁੜ ਪਏ । ਇਸਿ ਮੌਕੇ ਬਾਘੋਰੀਏ ਭੂਮੀਆਂ ਨਾਲ ਖਾਲਸੇ ਦਾ ਜੁੱਧ ਹੋਇਆ।

ਸੰਮਤ ੧੭੬੪ ਜੇਠ (ਮਈ ੧੭੦੭ ਦੇ ਅਖੀਰ) ਸਾਹਿਬ ਦਿੱਲੀ ਪਹੁੰਚੇ।

੯ ਹਾੜ੍ਹ (੮ ਜੂਨ ੧੭੦੭) ਐਤਵਾਰਿ, ਚੰਬਲ ਨਦੀ ਕੰਢੇ 'ਜਾਜਊ' ਦੇ ਮੈਦਾਨ ਵਿੱਚ, 'ਸੁਲਤਾਨੀ ਜੰਗ' ਹੋਇਆ। ਜਿਸ ਵਿਚ ਸਤਿਗੁਰਾਂ ਦੀ ਸਹਾਇਤਾ ਤੇ ਅਸੀਸ ਦੇ ਸਦਕੇ, ਬਹਾਦੁਰਸ਼ਾਹ ਜਿੱਤ ਗਿਆ। ਜੇਤੂ ਸ਼ਾਹ, ਆਗਰੇ ਦੇ 'ਦਹਰਾ ਬਾਗ' ਵਿੱਚ ਆ ਕੇ, ਤਖਤ-ਸ਼ਾਹੀ ਪੁਰ ਜਲੂਸ-ਫਰਮਾ ਹੋਇਆ । ਦੀਵਾਨ ਮੁਨਇੱਮ ਖਾਂ 'ਖਾਨਖਾਨਾਂ' ਨੇ, ਬਾਦਸ਼ਾਹ ਦੀ ਆਗਿਆ ਅਨੁਸਾਰ, ਸਤਿਗੁਰਾਂ ਨੂੰ ਆਗਰੇ ਦਰਸ਼ਨ ਦੇਣ ਲਈ, ਦਿੱਲੀ ਅਰਦਾਸ ਘੱਲੀ।

ਹਾੜ੍ਹ (ਜੂਨ) ਦੇ ਅਖੀਰ, ਗੁਰੂ ਜੀ ਦਿੱਲੀਓਂ ਆਗਰੇ ਪਧਾਰੇ। ਖਾਨ-ਖਾਨਾਂ ਨੇ, ਔਰੰਗਜ਼ੇਬ ਵੱਲੋਂ ਜਾਰੀ ਹੋਇਆ 'ਫਰਮਾਨ' ਸਤਿਗੁਰਾਂ ਦੇ ਹਜ਼ੂਰ ਪਹੁੰਚਾਇਆ; ਤੇ ਨਵੇਂ ਬਾਦਸ਼ਾਹ ਨਾਲ ਮੁਲਾਕਾਤ ਦਾ ਦਿਨ ਠਹਿਰਾਇਆ।

੨੨ ਸਾਵਣ (੨੩ ਜੁਲਾਈ) ਬੁੱਧਵਾਰਿ ਗੁਰੂ ਜੀ ਨਵੇਂ ਬਾਦਸ਼ਾਹ ਦੇ ਸੱਦੇ ਪੁਰ ਆਗਰੇ ਪਧਾਰੇ; ਤੇ ਪਹਿਲੀ ਮੁਲਾਕਾਤ ਕੀਤੀ। ਬਾਦਸ਼ਾਹ ਨੇ ਧੰਨਿਵਾਦ ਵਜੋਂ ਜਾਮਾ-ਜੋੜਾ, ਜੜਾਊ ਧੁਖਧੁਖੀ ਤੇ

ਕਲਗੀ ਜੜਾਊ ਭੇਟ ਕੀਤੀ। ('ਬਹਾਦੁਰ ਸ਼ਾਹ ਨਾਮਾ' ਤੇ 'ਹੁਕਮਨਾਮਾ' ਧਉਲ ਦੀ ਸੰਗਤਿ ਜੋਗ)

੨੩ ਸਾਉਣ (੨੪ ਜੁਲਾਈ) ਵੀਰਵਾਰਿ, ਸਾਹਿਬਾਂ, 'ਦਹਰਾ ਬਾਗ-ਆਗਰਾ' ਵਿੱਚ ਹੀ ਬਾਦਸ਼ਾਹ ਸ਼ਾਹ ਆਲਿਮ ਬਹਾਦਰ ਸ਼ਾਹ ਨਾਲ ਦੂਜੀ ਮਿਲਣੀ ਕੀਤੀ, ਜਿਸ ਵਿਚ ਜੋੜੇ-ਜਾਮੇ ਨਾਲ ਜੜਾਊ ਖੜਾਵਾਂ ਪ੍ਰਾਪਤਿ ਹੋਈਆਂ। (ਅਖਬਾਰਾਤਿ ਦਰਬਾਰ ਮੁਅੱਲਾ)

੨੩ ਅੱਸੂ ਸੁਦੀ ੧੦ (੨੪ ਅਕਤੂਬਰ) ਬੁੱਧਵਾਰ ਤੱਕ–ਨਉਰਾਤਿਆਂ ਵਿਚ–ਸ਼ਸਤ੍ਰ-ਪੂਜਾ (ਸਫ਼ਾਈ ਤੇ ਧੂਪ ਆਦਿ) ਹੁੰਦੀ ਰਹੀ।

੧੪ ਕੱਤਿਕ ਦੀਵਾਲੀ (੧੫ ਅਕਤੂਬਰ) ਬੁੱਧਵਾਰ ਨੂੰ ਗੁਰੂ ਸਾਹਿਬ ਨੇ ਸੰਗਤਾਂ ਵਲਿ ਇਸ ਭਾਵ ਦੇ ਹੁਕਮਨਾਮੇ ਲਿਖੇ, ਕਿ "ਬਾਦਸ਼ਾਹ ਨਾਲ ਮੁਲਾਕਾਤ ਹੋ ਚੁੱਕੀ ਹੈ। ਅਸੀਂ ਜਦੋਂ ਕਹਿਲੂਰ ਪਹੁੰਚੀਏ; ਸਿੰਘਾਂ, ਹਥਿਆਰ ਬੰਨ੍ਹ ਕੇ ਦਰਸ਼ਨ ਕਰਨ ਆਉਣਾ।"

੧੮ ਕੱਤਿਕ ਸੁਦੀ ੫ (੧੯ ਅਕਤੂਬਰ) ਐਤਵਾਰਿ ਗੁਰੂ ਜੀ ਆਗਰਿਓਂ ਕੂਚ ਕਰ ਕੇ, ਪੰਜਾਂ ਕੋਹਾਂ ਦੀ ਵਿੱਥ ਪੁਰ, ਏ'ਤਮਾਦਪੁਰ ਦੀ ਜੂਹੇ ਇਕ ਤਲਾਉ ਪੁਰ ਆ ਵਿਰਾਜੇ।

੧੯ ਕੱਤਿਕ (੨੦ ਅਕਤੂਬਰ) ਸੋਮਵਾਰਿ, ਸਾਹਿਬ ਜੋਰਾਵਰ ਸਿੰਘ ਜੀ ਆਇ ਮਿਲੇ।*

੨੭ ਕੱਤਿਕ (੨੮ ਅਕਤੂਬਰ) ਬੁੱਧਵਾਰਿ ਬਾਦਸ਼ਾਹ ਆਗਰਿਓਂ ਰਾਜਪੂਤਾਨੇ ਉਤੇ ਚੜ੍ਹਿ ਧਾਇਆ। ਪਹਿਲੋਂ ਉਸ ਅੰਬੇਰ ਦਾ ਰੁਖ਼ ਕੀਤਾ। ਚਾਰ ਕੁ ਮੰਜ਼ਲਾਂ ਮਾਰ ਕੇ, ਬਾਦਸ਼ਾਹ ਨੇ ਸਤਿਗੁਰਾਂ ਨੂੰ ਫਿਰ ਦਰਸ਼ਨ ਦੇਣ ਲਈ ਬਿਨੈ ਕਰਿ ਘੱਲੀ।

ਚੜ੍ਹਦੇ ਮੱਘਰ (ਨਵੰਬਰ) ਗੁਰੂ ਜੀ ਬਯਾਨਾ ਯਾ ਟੋਡਾ ਭੀਮ ਪੜਾਉ ਪੁਰ, ਬਾਦਸ਼ਾਹ ਨੂੰ ਦਰਸ਼ਨ ਜਾ ਦਿੱਤੇ। ਅਗਾਂਹ ਸ਼ਾਹੀ

---

*(੧) ਕਵਿ ਸੈਨਾਂਪਤਿ 'ਸ੍ਰੀ ਗੁਰੁ ਸੋਭਾ'–ਛੰਦ ੭੩੭ ਤੋਂ ਛੰਦ ੭੪੦। (੨) ਭਾਈ ਸੁੱਖਾ ਸਿੰਘ–ਗੁਰਬਿਲਾਸ–ਅਧਿ:੨੭, ਛੰਦ ੨੦।

ਲਸ਼ਕਰ ਦੇ ਨਾਲ ਹੀ ਰਾਜਪੂਤਾਨੇ ਵਿਚ ਵਿਚਰਦੇ, ਰਾਜਿਆਂ ਨੂੰ ਮਿਲਦੇ ਤੇ ਧਰਮ-ਪ੍ਰਚਾਰ ਕਰਦੇ ਰਹੇ।

ਮੱਘਰ ੧੫ ਤੋਂ ਪੋਹ ੧੪ (ਨਵੰਬਰ ੧੫–ਦਿਸੰਬਰ ੧੪) ਤੱਕ ਸਮਾ (ਰਮਜ਼ਾਨ ਦਾ ਮਹੀਨਾ) ਸ਼ਾਹੀ ਲਸ਼ਕਰ ਨੇ 'ਬਿਆਵਰ' ਦੇ ਪੜਾਉ 'ਤੇ ਗੁਜ਼ਾਰਿਆ। ਗੁਰੂ ਸਾਹਿਬ ਭੀ ਲਸ਼ਕਰ ਦੇ ਨਾਲ ਹੀ ਓਥੇ ਪਧਾਰੇ ਅਰੁ ਮੇਰਵਾੜਾ ਦੇਸ ਵਿਚ ਸੱਚ-ਧਰਮ ਦ੍ਰਿੜ੍ਹਾ ਕੇ ਸੰਸਾਰੀਆਂ ਨੂੰ ਤਾਰਦੇ ਰਹੇ।

੧੨ ਮਾਘ (੧੦ ਜਨਵਰੀ)–ਛਨਿੱਛਰ ਵਾਰਿ ਸਤਿਗੁਰਾਂ ਅੰਬੇਰ ਨੱਗਰ ਦੀ ਧਰਤੀ ਨੂੰ ਭਾਗ ਲਾਏ।

੨੨ ਮਾਘ (੨੦ ਜਨਵਰੀ) ਮੰਗਲਵਾਰਿ ਅਜਮੇਰ ਸ਼ਹਿਰਿ ਚਰਨ ਪਾਏ ਤੇ ਸਤਿਗੁਰਾਂ ਦੇ ਦਰਸ਼ਨ-ਉਪਦੇਸ਼ ਤੋਂ ਅਨੇਕਾਂ ਪ੍ਰਾਨੀ ਵਿਗੋਸਾਏ। ਕੁਝ ਦਿਨ ਇਸ ਨੱਗਰ ਵਿਰਾਜ ਕੇ; ਸਾਹਿਬ, ਸਫ਼ਰਾਂ ਦੇ ਥਕੇਵਿਆਂ ਤੋਂ ਬਿਸਮਾਏ।

੧ ਤੋਂ ੩ ਫੱਗਣ (੨੯ ਤੋਂ ੩੧ ਜਨਵਰੀ) ਤੱਕ, ਪੁਸ਼ਕਰ ਤੀਰਥ ਪੁਰ ਵਿਰਾਜ ਕੇ, ਗੋਬਿੰਦ-ਘਾਟ ਵਾਲੀ ਭੂਮੀ, ਚਰਨ-ਕਵਲਾਂ ਦੀ ਛੁਹ ਨਾਲ ਪਾਵਨ ਕੀਤੀ। ਜਿੱਥੇ ਡੇਰਾ ਰਿਹਾ; ਓਥੇ ਯਾਦਗਰ ਵਜੋਂ ਹੁਣ ਸੁੰਦਰ ਗੁਰਦੁਆਰਾ ਵਿਰਾਜ ਰਿਹਾ ਹੈ।

੧੪-੧੫ ਫੱਗੁਣ (੧੧-੧੨ ਫ਼ਰਵਰੀ)–ਜੋਧ ਪੁਰ ਰਿਆਸਤ ਦੇ ਪ੍ਰਸਿਧ ਨੱਗਰ 'ਮੇੜਤਾ' ਨੂੰ ਭਾਗ ਲਾਏ।

੧੬ ਫੱਗੁਣ (੧੩ ਫ਼ਰਵਰੀ) ਸ਼ੁੱਕਰਵਾਰਿ ਬਾਦਸ਼ਾਹ ਨੇ ਮੇੜਤਾ ਤੋਂ ਕੂਚ ਕਰ ਕੇ, ਪੋਸਤ ਦੇ ਇਕ ਵੱਡੇ ਲੰਮੇ-ਚੌੜੇ ਉਪਵਨ (ਲਾਲਾਜ਼ਾਰ) ਲਾਗੇ ਡੇਰਾ ਜਾ ਕੀਤਾ। ਸਤਿਗੁਰਾਂ ਭੀ ਸ਼ਾਹੀ ਲਸ਼ਕਰ ਦੇ ਨਾਲ ਹੀ ਕਈ ਦਿਨ ਇਸ ਮਨੋਹਰ ਨਜ਼ਾਰੇ ਦਾ ਰੰਗ ਮਾਣਿਆ। ਇਸੇ ਟਿਕਾਣੇ, ਜੋਧਪੁਰੀਏ ਰਾਜੇ ਅਜੀਤ ਸਿੰਘ ਨੇ ਆ ਕੇ ਬਾਦਸ਼ਾਹ ਨਾਲ ਮਿਲਣੀ ਕੀਤੀ; ਅਰੁ ਸਤਿਗੁਰਾਂ ਦੀ ਸੰਗਤਿ-ਪੰਗਤ ਵਿਚ ਹਾਜ਼ਰ ਹੋ ਕੇ ਫ਼ੈਜ਼ ਪਾਇਆ।

੧੧ ਚੇਤ੍ਰ (੯ ਮਾਰਚ) ਮੰਗਲਵਾਰਿ ਕੋਕਨਾਰ ਦੀ ਗੁਲਜ਼ਾਰ ਤੋਂ ਪਿਛਾਹਾਂ ਪਰਤੇ, ਅਰੁ ਕੂਚ ਦਰ ਕੂਚ

੧੪ ਚੇਤ੍ਰ (੧੨ ਮਾਰਚ) ਸ਼ੁੱਕਰਵਾਰਿ ਮੁੜਿ 'ਅਜਮੇਰ' ਨੱਗਰਿ ਆ ਵਿਰਾਜੇ।

੨੪ ਚੇਤ੍ਰ (੨੨ ਮਾਰਚ)–ਬਾਦਸ਼ਾਹ ਨੇ ਦੱਖਣ ਦੀ ਮੁਹਿੱਮ ਸਰ ਕਰਨ ਦੇ ਦਾਈਏ ਨਾਲ ਅਜਮੇਰ ਤੋਂ ਚਿੱਤੌੜ ਵਲਿ ਕੂਚ ਕੀਤਾ। ਸਤਿਗੁਰਾਂ ਭੀ ਆਗਮ ਵਿਚਾਰਕੇ, ਬਾਦਸ਼ਾਹ ਦੀ ਪ੍ਰਾਰਥਨਾਂ ਪ੍ਰਵਾਨ ਕੀਤੀ; ਤੇ ਲਸ਼ਕਰ ਦੇ ਨਾਲ ਹੀ ਪਿਆਨੇ ਕਰ ਦਿੱਤੇ।

ਸੰਮਤ ੧੭੬੫ ਮਿਤੀ ੫ ਵੈਸਾਖ (੨ ਐਪ੍ਰਿਲ ੧੭੦੮) ਸ਼ੁੱਕਰ ਵਾਰਿ, ਦੀਨ ਦੁਨੀ ਦੇ ਦੋਵੇਂ ਪਾਤਿਸ਼ਾਹ ਚਿੱਤੌੜ ਜਾ ਵਿਰਾਜੇ।

(ਤਜ਼ਕਿਰਾਤੁੱਲ ਸਲਾਤੀਨ ਚੁਗ਼ੱਤਾ)

੬ ਵੈਸਾਖ (੩ ਐਪ੍ਰਿਲ) ਸ਼ਨੀਵਾਰਿ, ਸਾਹਿਬ ਜ਼ੋਰਾਵਰ ਸਿੰਘ ਜੀ ਦੋ ਚਾਰ ਸੇਵਾਦਾਰਾਂ ਤੇ ਪੰਜਾਹ-ਸੱਠ ਹਵਾਣੀ ਭੁਜੰਗੀਆਂ ਸਮੇਤ ਚਿੱਤੌੜ ਗੜ੍ਹ ਵੇਖਣ ਵਾਸਤੇ ਗਏ। ਨਾਲਿ ਕੁਝ ਸਿੰਘ ਕੁਹੀ ਪੁਰ (ਘਾਹੁ ਲਿਔਣ ਵਾਸਤੇ) ਚੜ੍ਹੇ। ਤੁਰਕ ਪਹਿਰਿਦਾਰਾਂ ਤੇ ਮਲੇਛ ਘਾਹੀਆਂ, ਉਨ੍ਹਾਂ ਕੁੰਡਲੀਏ ਭੁਜੰਗਾਂ ਨਾਲ ਖਾਹ-ਮਖਾਹ ਮੱਥਾ ਡਾਹ ਲਿਆ। ਖਾਲਸੇ ਦੇ ਮਾਰੇ-ਬਕਾਰੇ ਨੇ, ਤੇ ਮਲੇਛਾਂ ਦੀ ਮੂਰਖਤਾ ਨੇ ਜੰਗ ਦਾ ਰੰਗ ਬਣਾ ਦਿੱਤਾ। ਇਹ ਸਾਰੇ ਸਿੰਘ-ਭੁਜੰਗੀ ਤੇ ਕੁਹੀ ਵਾਲੇ ਸਿੰਘ ਦੋ-ਢਾਈ ਸੌ ਮਲੇਛਾਂ ਨਾਲ–ਗੰਭੀਰ ਨਦੀ ਕਨਾਰੇ, ਕਿਲੇ ਦੇ ਸਿੰਘਪੌੜ ਅਗਾੜੀ–ਰਣ ਮੰਡਕੇ; ਪੁਰਜ਼ਾ ਪੁਰਜ਼ਾ ਕਟਿ ਮਰੇ। ਪਰ ਖੇਤ ਛੱਡ ਕੇ ਪਿਛਾਂਹ ਨਹੀਂ ਮੁੜੇ, ਆਪਣੇ ਨਾਲੋਂ ਕਈ ਗੁਣਾਂ ਜਾਦੇ ਮਲੇਛਾਂ ਨੂੰ ਚੀਰ-ਪਾੜ ਕੇ ਭੁਇੰ-ਭਾਰ ਕਰ ਗਏ।*

ਇਸ ਮਹਾਂ ਸਾਕੇ ਦੇ ਕਾਰਣ, ਪੰਦਰਾਂ ਦਿਨ, ਸਤਿਗੁਰਾਂ ਤੇ ਬਾਦਸ਼ਾਹੀ ਲਸ਼ਕਰ ਨੂੰ ਇਸ ਬੱਚੇ-ਖਾਣੀ ਧਰਤੀ ਪੁਰ ਹੀ ਮੁਕਾਮ ਕਰਨਾ ਪਿਆ।

---

*(੧) ਕਵਿ ਸੈਨਾਪਤਿ 'ਖਾਲਸਾ'–'ਸ੍ਰੀ ਗੁਰ ਸੋਭਾ'-ਛੰਦ ੭੪੭ ਤੋਂ ੭੫੯;

(੨) ਮੌਲਵੀ ਅੱਬਦੁਲ ਰਸੂਲ–'ਤਾਰੀਖ਼ ਮੁਅੱਜ਼ਮ ਸ਼ਾਹ' (ਫ਼ਾਰਸੀ ਲਿਖਤੀ)–ਪਤਿ ੬ ਤੋਂ ੯;

(੩) 'ਮਾਖ਼ਜ਼ਿ ਤ੍ਵਾਰੀਖ਼ਿ ਸਿੱਖਾਂ'–ਪੰਨਾ ੭੭ ਤੋਂ ੮੧ ਤੱਕ।

੧੦੬.

ਉਪ੍ਰੰਤ ਸ਼ਾਹੀ ਡੇਰਾ, ਸਣੇ ਰਾਜਪੂਤਾਨੇ ਦੇ ਮੁਖੀ ਰਾਜੇ-ਰਾਣਿਆਂ— ਅੰਬੇਰੀ, ਤੇ ਜੋਧਪੁਰੀ ਆਦਿ ਦੇ ਦੱਖਣ ਵਲਿ ਰਵਾਨਾ ਹੋਇਆ।

੨੩ ਵੈਸਾਖ (੨੦ ਐਪ੍ਰਿਲ) ਮੰਗਲਵਾਰਿ ਸ਼ਾਹੀ ਲਸ਼ਕਰ ਦੇ ਨਾਲ ਹੀ ਗੁਰੂ ਸਾਹਿਬ ਮੰਦਸੋਰ ਸ਼ਹਿਰ ਪਹੁੰਚੇ।

੧੦ ਜੇਠ (੮ ਮਈ) ਸ਼ਨੀਵਾਰਿ ਬਾਦਸ਼ਾਹੀ ਦਲ ਦੇ ਨਾਲੋ ਨਾਲ ਕੂਚ-ਮੁਕਾਮ ਕਰਦੇ, ਨਰਬਦਾ ਨਦੀ ਲੰਘੇ। ਘਾਹ ਲੈਣ ਵਾਸਤੇ ਕੁਝ ਸਿੰਘ ਨਦੀਓਂ ਉਰਾਰ ਰਹਿ ਗਏ ਸਨ; ਉਨ੍ਹਾਂ ਦਾ ਝਗੜਾ ਸ਼ਾਹੀ-ਕੁਹੀ ਨਾਲ ਹੋ ਪਿਆ। ਮਾਰਾ-ਬਕਾਰਾ ਕਰਕੇ ਸਿੰਘ ਘਾਹ ਲੈ ਆਏ। ਸ਼ਾਹੀ ਪਿਆਦੇ ਬਾਦਸ਼ਾਹ ਪਾਸ ਜਾ ਪੁਕਾਰੇ, ਅਰੁ ਫ਼ੌਜ ਲੈ ਕੇ ਸਿੰਘਾਂ ਪੁਰ ਆ ਪਏ। ਸਤਿਗੁਰਾਂ ਨੇ ਮੌਕਾ-ਮਹੱਲ ਵਿਚਾਰ ਕੇ ਟੱਕਰ ਖੁੰਝਾਣ ਦਾ ਬੜਾ ਜਤਨ ਕੀਤਾ; ਪਰ ਮੂਰਖ ਮਲੇਛ ਬਾਜ਼ ਨਾ ਆਏ। ਸਤਿਗੁਰਾਂ ਦੀ ਮਰਜ਼ੀ ਨਾਲ ਮਿਟ-ਮਿਟਾ ਕਰਾਉਣ ਗਏ ਭਾਈ ਮਾਨ ਸਿੰਘ 'ਨਿਹੰਗ' ਨੂੰ ਮਲੇਛਾਂ ਗੋਲੀਆਂ ਮਾਰ ਮਾਰ ਸ਼ਹੀਦ ਕਰ ਦਿੱਤਾ। ਦੋ ਤ੍ਰੈ ਸਿੰਘ ਹੋਰ ਵੀ ਲੇਖੇ ਲੱਗੇ। ਓੜਕ ਹੋਰਨਾਂ ਲੋਕਾਂ, ਵਿੱਚ ਪੈ ਕੇ, ਮਾਮਲਾ ਰਫ਼ਾ-ਦਫ਼ਾ ਕਰਾਇਆ।

੧੫ ਜੇਠ (੧੩ ਮਈ) ਵੀਰਵਾਰਿ ਗੁਰੂ ਜੀ ਸਾਥੁ ਸਣੇ ਬੁਰਹਾਨ ਪੁਰ ਜਾ ਵਿਰਾਜੇ। ਕਈ ਦਿਨ ਏਥੇ ਮੁਕਾਮ ਰੱਖਿਆ। ਸਥਾਨਕ ਸੰਗਤਿ ਦੇ ਮਨੋਰਥ ਪੂਰੇ ਕੀਤੇ; ਅਰੁ ਇਸ ਪਚੱਧ ਵਿਚ ਧਰਮ-ਪ੍ਰਚਾਰ ਕਰਕੇ ਸੰਸਾਰੀਆਂ ਦਾ ਉਧਾਰ ਕਰਦੇ ਰਹੇ।

ਅੱਧੇ ਹਾੜ (ਜੂਨ) ਬਾਦਸ਼ਾਹ ਦਾ ਪ੍ਰੇਮ-ਪੱਤ੍ਰ ਮਿਲਣ ਪੁਰ, ਸਤਿਗੁਰਾਂ ਤੁਰਤ ਅਗਾਹਾਂ ਪਿਆਨੇ ਕਰ ਦਿੱਤੇ। ਸਾਥੀ ਬੀ ਕੋਈ ਸਾਥ ਨਹੀਂ ਲਏ, ਸਿਰਫ ਪੰਜ-ਸੱਤ ਅੰਗ-ਸਖਾਈ ਸਵਾਰ ਹੀ ਹਮ-ਰਕਾਬ ਗਏ।

ਏਥੇ ਕੁ ਹੀ 'ਮਾਧੋ ਦਾਸ—ਲਛਮਣ ਦਾਸ' ਨਾਮ ਦਾ ਇਕ ਕਰਾ-ਮਾਤੀ ਸਾਧੂ, ਸਤਿਗੁਰਾਂ ਦੀ ਸ਼ਰਨ ਆਇਆ; ਤੇ ਖੰਡੇ ਦਾ ਅੰਮ੍ਰਿਤ ਪਾਨ ਕਰਕੇ, ਉਸ ਨੇ 'ਬੰਦਾ ਸਿੰਘ' ਨਾਮ ਪਾਇਆ। ਅਰੁ ਡੇਰਾ ਛੱਡ ਕੇ, ਉਹ ਸਾਹਿਬਾਂ ਦੇ ਨਾਲ ਹੀ ਅਗਾਹਾਂ ਉਠਿ ਸਿਧਾਇਆ।

('ਬੰਸਾਵਲੀ-ਨਾਮਾਂ' ਤੇ 'ਮਹਿਮਾ ਪ੍ਰਕਾਸ਼')

ਤਪਤੀ ਨਦੀ ਲੰਘੇ, ਤਾਂ ਤਿਆਰੀ ਕਰਕੇ ਬਾਕੀ ਖਾਲਸਾ ਤੇ ਵਹੀਰ ਭੀ ਹਾਜ਼ਰ ਹਜ਼ੂਰਿ ਹੋ ਗਿਆ।

ਇਸ ਘਾਟ ਤਿੰਨ ਚਾਰ ਦਿਨ ਮੁਕਾਮ ਕਰਕੇ, ਸਤਿਗੁਰਾਂ ਆਪਣਾ ਡੇਰਾ ਛਾਂਟਿਆ। ਸ੍ਰੀ ਮਾਤਾ ਸੁੰਦਰ ਸਰੂਪ ਨੂੰ ਅਜੀਤ ਸਿੰਘ ਨਾਮੇ ਭੁਜੰਗੀ ਸਿੰਘ ਦੀ ਬਾਂਹ ਫੜਾ ਕੇ, ਦਿੱਲੀ ਟੋਰਿਆ। ਅਨੰਦਪੁਰ ਅੰਮ੍ਰਿਤਸਰ, ਪਟਣਾ ਤੇ ਦਮਦਮਾ ਸਾਹਿਬ (ਤਲਵੰਡੀ ਸਾਬੋ ਕੀ) ਆਦਿ ਖਾਸ ਖਾਸ ਟਿਕਾਣਿਆਂ ਦੀ ਸੁਰਤਿ-ਸੰਭਾਲ ਦਾ ਪ੍ਰਬੰਧ ਕਰਨ ਹਿਤ, 'ਜਥੇਦਾਰ' ਸਿੰਘ ਭੇਜੇ। ਸਿਰਫ ਢਾਈ ਤਿੰਨ ਸੌ ਚੋਣਵੇਂ ਸਿੰਘ-ਸਵਾਰ ਤੇ ਬੰਦਾ ਸਿੰਘ ਨੂੰ ਹਮ-ਰਕਾਬ ਲੈ ਕੇ, ਅਗਾਹਾਂ ਪਧਾਰੇ। ਇੱਛਾਪੁਰ, ਚਾਂਦ ਗੜ੍ਹ, ਹਰਸੋਦ, ਸ਼ੇਗਾਉਂ, ਖਾਮ ਗਾਉਂ ਤੇ ਅਕੋਲਾ ਆਦਿ ਇਲਾਇਆਂ ਦੇ ਵਸਨੀਕਾਂ ਨੂੰ ਦਰਸ, ਚਰਨ-ਪਰਸ ਤੇ ਨਾਮ-ਦਾਨ ਦੇ ਕੇ ਤਾਰਦੇ ਹੋਏ;

ਚੜ੍ਹਦੇ ਸਾਉਣ (ਜੁਲਾਈ), ਬਾਲਾਪੁਰ* ਦੇ ਮੁਕਾਮਿ ਸ਼ਿਕਾਰ ਚੜ੍ਹੇ ਬਾਦਸ਼ਾਹ ਨੂੰ ਜਾ ਮਿਲੇ। ਕੁੱਝ ਦਿਨ ਇਰਦ-ਗਿਰਦ ਧਰਮ-ਪ੍ਰਚਾਰ ਕਰ ਕੇ, ਅਗਾਂਹਾ ਕੂਚ ਹੋਇਆ। ਸ਼ਾਹੀ ਲਸ਼ਕਰ ਦੇ ਨਾਲ ਨਾਲ ਹੀ ਪਾਤੂਰ, ਮਾਲੇਗਾਉਂ, ਬਾਸਿਮ, ਹਿੰਗੋਲੀ, ਅਉਂਡਾ ਤੇ ਬਸਮਤ ਆਦਿ ਨੱਗਰਾਂ ਦਾ ਆਲਾ-ਦੁਆਲਾ, ਚਰਨ-ਕਮਲਾਂ ਦੀ ਛੁਹ ਨਾਲ ਤਰਨ ਤਾਰਨ ਤੀਰਥ ਬਣਾਉਂਦੇ ਤੇ ਲੋਕਾਂ ਨੂੰ ਸੁਮੱਤੇ ਲਾਉਂਦੇ ਗਏ।

੧੯ ਸਾਵਣ (੧੯ ਜੁਲਾਈ) ਸੋਮਵਾਰਿ, ਸ਼ਾਹੀ ਲਸ਼ਕਰ ਦੇ ਨਾਲ ਹੀ; ਅਪਣੀ ਆਖਰੀ ਮੰਜ਼ਿਲ—ਨਾਦੇੜ ਸ਼ਹਿਰ ਜਾ ਵਿਰਾਜੇ। ਇਸੇ ਟਿਕਾਣੇ ਪੱਕੇ ਬੁੰਗੇ ਗੱਡ ਲਏ। ਇਸ ਨਵੀਂ ਵਸਤੀ ਦਾ ਨਾਮ, ਆਪ ਨੇ 'ਅਬਚਲ ਨਗਰ' ਰੱਖਿਆ। ਇਨ੍ਹਾਂ ਹੀ ਦਿਨਾਂ ਵਿਚ

---

*ਇਸ ਨੱਗਰ ਸਤਿਗੁਰੁ ਨਾਨਕ ਨੇ ਚਰਨ ਪਾਏ ਸਨ। ਯਾਦ-ਗਾਰ ਕਾਇਮ ਕਰਨ ਹਿਤ ਸਾਥੀ ਉਦਾਸੀ ਸਾਧੂਆਂ 'ਚੋਂ ਇਕ ਗੁਰਮੁਖ ਨੂੰ, ਦਸਮੇਸ਼ ਜੀ ਏਥੇ ਬਹਾਲ੍ ਗਏ। ਜਿਸ ਨੇ 'ਧਰਮਸਾਲ' ਬਣਾਈ। ਸੋ ਹੁਣ ਤੱਕ ਬਹਾਲ ਹੈ।

ਜਮਸ਼ੈਦ ਖਾਂ ਪਠਾਣ ਹਜ਼ੂਰਿ ਹਾਜ਼ਰ ਹੋਇਆ। ਦੂਜੇ-ਚੌਥੇ ਦਰਸ਼ਨ ਕਰਨ ਆਉਂਦਾ, ਮਿੱਠੀਆਂ ੨ ਗੱਲਾਂ ਕਰਦਾ, ਸ਼ਤਰੰਜ ਖੇਡਦਾ ਤੇ ਆਦਰ ਪਾਉਂਦਾ, ਪਰ ਅੰਦਰ-ਖਾਨੇ ਸਤਿਗੁਰਾਂ ਪੁਰ ਮਾਰੂ-ਵਾਰ ਕਰਨ ਲਈ ਦਾਉ ਤਕਾਉਂਦਾ ਰਿਹਾ।

੧੮ ਭਾਦਰੋਂ (੧੮ ਅਗਸਤ) ਬੁੱਧਵਾਰਿ ਸ਼ਾਮੀ ਸਦਾ ਵਾਂਗੁ 'ਜਮਸ਼ੈਦ' ਮੰਦ-ਮਨੋਰਥ ਆਕੇ, ਸਤਿਗੁਰਾਂ ਨਾਲ ਹਸਦਾ ਖੇਡਦਾ ਰਿਹਾ। ਓੜਕ ਸਤਿਗੁਰਾਂ ਨੂੰ ਇਕੱਲਿਆਂ ਤਕਾ ਕੇ, ਉਸ ਪਾਪੀ ਨੇ ਹਜ਼ੂਰ ਦੀ ਹਿੱਕ 'ਤੇ ਕਟਾਰ ਦਾ ਵਾਰ ਕਰ ਦਿਤਾ। ਲੰਗਦੇ ਹੱਥ ਖ਼ੁਦ ਬੀ ਸਾਹਿਬਾਂ ਦੇ ਸ੍ਰੀ ਸਾਹਿਬ ਦਾ ਸ਼ਿਕਾਰ ਹੋ ਗਿਆ।

੨੮ ਭਾਦਰੋਂ (੨੮ ਅਗਸਤ) ਸ਼ਨੀਵਾਰ ਤੱਕ, ਘਾਉ ਭਰ ਗਿਆ; ਤੇ ਸਤਿਗੁਰਾਂ ਸੁਖ-ਸ਼ਨਾਨ ਕਰਕੇ, ਦੀਵਾਨ ਵਿੱਚ ਸੰਗਤਾਂ ਨੂੰ ਦਰਸ਼ਨ ਦਿੱਤੇ। ਉਪਰੰਤ ਕਈਆਂ ਦਿਨਾਂ ਤੱਕ ਨਿੱਤ ਦਰਬਾਰ ਲਾਉਂਦੇ, ਦਰਸ਼ਨਿ ਆਏ ਅਭਿਲਾਖੀਆਂ ਨੂੰ ਸ਼ੁਭ-ਉਪਦੇਸ਼ ਦ੍ਰਿੜਾਉਂਦੇ, ਧਰਮ-ਪ੍ਰਚਾਰ ਤੇ ਸ੍ਰਿਸ਼ਟਿ-ਉਧਾਰ ਕਰਦੇ-ਕਰਾਉਂਦੇ ਰਹੇ।

੫ ਅਸੂ (੫ ਸਿਤੰਬਰ) ਐਤਵਾਰਿ ਬਾਦਸ਼ਾਹ ਨੇ ਗੋਦਾਵਰੀ ਨਦੀ ਉਤੇ ਪੁਲ੍ ਤਿਆਰ ਕਰਨ ਹਿਤ ਇਕ ਲੱਖ ਰੁਪਯਾ ਰੁਸਤਮ ਦਿਲ ਖ਼ਾਨ ਨੂੰ ਦਿੱਤਾ।

੫ ਕੱਤਿਕ (੬ ਅਕਤੂਬਰ) ਬੁੱਧਵਾਰਿ, ਸਾਹਿਬਾਂ ਨੇ ਇੱਕ ਨਵੀਂ ਭੇਟ ਹੋਈ ਕਰੜੀ ਕਮਾਨ ਦਾ ਚਿੱਲਾ ਪੂਰੇ ਤਾਣ ਨਾਲ ਚਾੜ੍ਹਿਆ; ਤੇ ਖਿੱਚ ਕੇ ਤੀਰ ਚਲਾ ਵਿਖਾਏ। ਇਸ ਜ਼ੋਰ-ਅਜ਼ਮਾਈ ਨਾਲ ਜ਼ਖਮ ਦੇ ਤੋਪੇ ਟੁੱਟ ਗਏ; ਤੇ ਪਹਿਲਾਂ ਨਾਲੋਂ ਭੀ ਜ਼ਾਦੇ ਖ਼ੂਨ ਵਗਿ ਟੁਰਿਆ। ਦੁਬਾਰੇ ਕਾਰੀ ਕਰਨ ਦੀ ਕਰੀ ਨੂੰ ਆਗਿਆ ਨਾ ਦਿੱਤੀ।

੬ ਕੱਤਿਕ (੭ ਅਕਤੂਬਰ) ਵੀਰਵਾਰਿ ਸਵੇਰੇ ਹੀ ਬਾਦਸ਼ਾਹ ਲਸ਼ਕਰ ਸਮੇਤ ਨਦੀਓਂ ਪਾਰ ਹੋ ਕੇ, ਹੈਦਰਾਬਾਦ ਉੱਤੇ ਚੜ੍ਹ ਧਾਇਆ। (ਇਰਵਨ–'ਲੇਟਰ ਮੁਗ਼ਲਜ਼')

ਲੇਕਿਨ ਸਤਿਗੁਰਾਂ ਦੇ ਜ਼ਰੂਰੀ ਮਾਮਲਿਆਂ ਦਾ ਕੋਈ ਤਸੱਲੀ ਬਖ਼ਸ਼ ਫ਼ੈਸਲਾ ਨਹੀਂ ਕਰ ਗਿਆ। ਇਸ ਲਈ ਸਾਹਿਬਾਂ ਨੇ– "ਆਪਨਿ ਹੱਥੀਂ ਆਪਣਾ, ਆਪੇ ਹੀ ਕਾਜ ਸਵਾਰੀਐ"–ਸਿੱਧਾਂਤ

ਪੁਰ ਅੱਮਲ ਕਰਦਿਆਂ; ਬਾਬਾ ਬੰਦਾ ਸਿੰਘ ਦੀ ਅਰਜ਼ੋਈ ਸਵੀਕਾਰ ਕਰ ਲਈ । ਉਨ੍ਹਾਂ ਦੀ ਇੱਛਾ ਅਨੁਸਾਰ, ਕੰਡ ਤੇ ਥਾਪੀ ਦੇ ਕੇ ਤੇ ਸਿਰ ਤੇ ਹੱਥ ਰੱਖ ਕੇ, ਪੰਜਾਬ ਦੀਆਂ ਮੁਹਿੰਮਾ ਸਰ ਕਰਨ ਵਾਸਤੇ ਵਿਦੱਾ ਕਰ ਦਿੱਤਾ।

ਏਧਿਰ ਸਤਿਗੁਰਾਂ ਮਹਾਨ ਜੱਗ ਕਰਵਾਇਆ। 'ਗੁਰੂ ਗ੍ਰੰਥ-ਪੰਥ' ਨੂੰ ਗੁਰਗੱਦੀ ਬਖਸ਼ੀ। ਅੱਧੀ ਕੁ ਰੈਣ ਬੀਤੀ; ਤਾਂ ਅਚਿੰਤੇ ਹੀ–

"ਵਾਹਗੁਰੂ ਜੀ ਕਾ ਖ਼ਾਲਸਾ, ਸ੍ਰੀ ਵਾਹਗੁਰੂ ਜੀ ਕੀ ਫ਼ਤਿਹ!"–

ਗਜਾ ਕੇ, ਪ੍ਰਭਲੋਕਿ ਪਿਆਨੇ ਕਰਿ ਗਏ।

੨੭ ਕੱਤਿਕ (੨੮ ਅਕਤੂਬਰ) ਵੀਰਵਾਰਿ ਬਾਦਸ਼ਾਹ ਨੂੰ, ਬਿਦਰ ਦੇ ਪੜਾਉ ਵਿੱਚ, ਸਤਿਗੁਰਾਂ ਦੇ ਹੱਥੋਂ ਜਮਸ਼ੈਦਖਾਂ ਦੇ ਮਰਨ ਦੀ ਖਬਰ ਮਿਲੀ। ਰਿਵਾਜ ਅਨੁਸਾਰ ਉਸਦੇ ਪੁੱਤ੍ਰ ਨੂੰ ਸੋਗੀ-ਸੁਗਾਤ (ਜੋੜਾ-ਜਾਮਾ) ਦਿਵਾ ਘੱਲੀ।

੨੯ ਕੱਤਿਕ (੩੦ ਅਕਤੂਬਰ) ਛਨਿੱਛਰ ਵਾਰਿ ਬਿਦਰ ਦੇ ਮੁਕਾਮ ਪੁਰ ਹੀ, ਬਾਦਸ਼ਾਹ ਨੂੰ ਸਤਿਗੁਰਾਂ ਦੇ ਭਾਣਾ ਵਰਤਾ ਜਾਣ ਦੀ ਸੁਨਾਉਣੀ ਸੁਣਾਈ ਗਈ। ਉਸੇ ਤਰ੍ਹਾਂ ਸਤਿਗੁਰਾਂ ਦੇ ਪੁਤ੍ਰੇਲੇ ਬਾਬਾ ਅਜੀਤ ਸਿੰਘ ਨੂੰ ਬੀ ਮਾਤਮੀ ਖ਼ਿਲੱਤ ਭਿਜਵਾ ਕੇ, ਆਪਣਾ ਫਰਜ਼ ਪੂਰਾ ਕੀਤਾ। (ਅਖ਼ਬਾਰਾਤ ਦਰਬਾਰ ਮੁਅੱਲਾ)

ਯਾਦ ਰਹੇ, ਕਿ ਸਾਹਿਬਾਂ ਨੇ ਤਾਪਤੀ ਨਦੀ ਕਨਾਰੇ ਆਪਣਾ ਡੇਰਾ ਛਾਂਟ ਕੇ, ਸ੍ਰੀ ਮਾਤਾ ਸੁੰਦਰ ਸਰੂਪ ਨੂੰ ਪੁਤ੍ਰੇਲੇ ਅਜੀਤ ਸਿੰਘ ਸਮੇਤ ਦਿੱਲੀ ਟੋਰ ਦਿੱਤਾ ਸੀ। ਮਗਰੋਂ ਸਤਿਗੁਰੁ-ਸੁਆਮੀ ਉਤੇ ਮਾਰੂ ਹਮਲਾ ਹੋਇਆ ਸੁਣਿਆਂ, ਤਾਂ ਮਾਤਾ ਜੀ ਪੁਤ੍ਰੇਲੇ ਸਣੇ, ਮੁੜਿ ਸੇਵਾ ਵਿਚ ਹਾਜ਼ਰ ਹੋ ਗਏ ਸਨ।

੧੧ ਮੱਘਰ (੧੨ ਨਵੰਬਰ) ਵੀਰਵਾਰਿ, ਬਾਦਸ਼ਾਹ ਦੇ ਹਜ਼ੂਰਿ ਅਰਦਾਸ ਪੇਸ਼ ਹੋਈ, ਕਿ 'ਸੁਰਗਵਾਸੀ ਗੁਰੂ ਗੋਬਿੰਦ (ਸਿੰਘ) ਦਾ ਮਾਲੁ-ਅਸਬਾਬ ਬਹੁਤ ਹੈ। ਉਸ ਦੀ ਜ਼ਬਤੀ ਬਾਰੇ ਕੀ ਹੁਕਮ ਹੈ?" ਬਾਦਸ਼ਾਹ ਨੇ ਫ਼ਰਮਾਇਆ:–

"ਇਸ ਮਾਲ ਨਾਲ ਬਾਦਸ਼ਾਹੀ ਖਜ਼ਾਨਾ ਨਹੀਂ ਭਰਦਾ। ਦਰਵੇਸ਼ਾਂ ਦਾ ਮਾਲ ਇ; ਕਿਸੇ ਤਰਾਂ ਦਾ ਦਖਲ ਨ ਦਿੱਤਾ ਜਾਏ। (ਅਖ਼ਬਾਰਾਤ ਦਰਬਾਰ ਮੁਅੱਲਾ)

# ਬਾਬਾ ਬੰਦਾ ਸਿੰਘ ਦੀ ਘਟਨਾਵਲੀ

ਸ. ਰਣਧੀਰ ਸਿੰਘ, (ਰੀ. ਸਕਾਲਰ)

## ਜਨਮ

ਸੰਮਤ ੧੭੨੬ ਮਿਤੀ ੨੬ ਕੱਤਿਕ ਸੁਦੀ ੧੩(੨੭/੧੦/੧੬੬੯) ਬੁਧਵਾਰਿ, ਪੁਣਛ ਦੇ ਇਲਾਕੇ 'ਰਾਜੋਰੀ ਨਗਰ'ਚਿ, ਇਕ ਕਿਰਸਾਣ ਰਾਜਪੂਤ ਰਾਮ ਦੇਵ ਦੇ ਘਰਿ ਇਕ ਹੋਣਹਾਰ ਬਾਲਕ ਜਨਮਿਆ। ਨਾਮ ਰੱਖਿਆ, ਲਛਮਨ ਦੇਵ। ਅਜੇ ਗਭਰੀਟ ਹੀ ਸੀ, ਕਿ ਸ਼ਿਕਾਰ ਖੇਡਣ ਦਾ ਸ਼ੌਕ ਜਾਗ ਪਿਆ। ਇਕ ਦਿਨ ਇਕ ਗੱਭਣ ਹਰਨੀ ਉਸਦੇ ਤੀਰ ਦਾ ਨਿਸ਼ਾਨਾ ਬਣ ਗਈ। ਪੇਟ ਚੀਰਨ ਪੁਰ ਉਸਦੇ ਉਦਰ ਤੋਂ ਦੋ ਬੱਚੇ ਨਿਕਲੇ; ਜੋ ਲਛਮਣ ਦੇ ਰੂ ਬ-ਰੂ ਜਾਨ ਤੋੜ ਗਏ। ਇਸ ਤਰਸ ਭਰੇ ਨਜ਼ਾਰੇ ਨੇ ਗਭਰੀਟ ਰਾਜਪੂਤ ਨੂੰ ਛਾੜੂ ਬਿਰਤੀ ਤੋਂ ਉਖੇੜ ਕੇ ਅਹਿੰਸਾਵਾਦੀ ਬਣਾ ਦਿੱਤਾ। ਅਰੁ ਉਹ ਅਪਣੇ ਨਗਰ ਟਿਕੇ ਹੋਏ ਵੈਰਾਗੀ ਸਾਧੂ ਜਾਨਕੀ ਪ੍ਰਸਾਦ ਦਾ ਚੇਲਾ ਬਣ ਗਿਆ। ਉਨ੍ਹਾਂ ਨਾਮ 'ਮਾਧੋਦਾਸ' ਰੱਖ ਦਿੱਤਾ। ਅਪਣੇ ਗੁਰੂ ਦੀ ਸੰਗਤਿ ਵਿਚ ਹੀ,

ਸੰਮਤ ੧੭੪੨ ਵੈਸਾਖੀ (੨੯ ਮਾਰਚ ੧੬੮੫ ਈ.) ਐਤਵਾਰਿ ਮਾਧੋਦਾਸ, ਬਾਬਾ ਰਾਮ ਥੰਮਣ (ਜ਼ਿਲਾ ਲਾਹੌਰ, ਤਸੀਲ ਕਸੂਰ) ਦੇ ਮੇਲੇ ਪੁਰ ਆਇਆ। ਏਥੇ ਉਸ ਨੇ ਅਪਣਾ ਮਨ ਸਮਝਾਉਣ ਹਿਤ ਇਕ ਹੋਰ ਬਰਕਤ ਵਾਲੇ ਵੈਰਾਗੀ ਸਾਧੂ ਰਾਮਦਾਸ ਪਾਸੋਂ ਸੀਖਸ਼ਾ-ਦੀਖਸ਼ ਲਈ। ਪਰ ਮਨ ਸ਼ਾਂਤ ਤਦ ਬੀ ਨਾਂ ਹੋਇਆ। ਇਉਂ ਸਾਧੂਆਂ ਦੇ ਸੰਗੁ ਨਾਲ ਰਲਕੇ, ਇਸ ਨੇ ਭਾਰਤ ਭਰ ਦੇ ਤੀਰਥਾਂ ਦੀ ਯਾਤ੍ਰਾ ਕੀਤੀ।

ਫਿਰਦਾ-ਫਿਰਾਉਂਦਾ ਮਾਧੋਦਾਸ, ਨਾਸਕ ਦੇ ਰਮਣੀਕ ਜੰਗਲ ਵਿੱਚ, ਪੰਚਵਟੀ ਅਸਥਾਨ ਪੁਰ ਜਾ ਟਿਕਿਆ। ਕਈ ਵਰ੍ਹੇ ਜਪ-ਤਪਿ ਕਰਦਾ ਰਿਹਾ। ਏਥੇ ਹੀ ਉਸਨੇ ਇਕ ਪੁਰਾਣੇ ਜੋਗੀ ਅਉਘੜ ਨਾਥ (ਯਾ ਲੂਣੀ ਸਿੱਧ) ਨਾਲ ਪ੍ਰੇਮ-ਪਿਆਰ ਗੰਢ ਕੇ, ਤੰਤਰ ਵਿੱਦਿਆ

ਸਿੱਖੀ; ਅਰੁ ਉਸੇ ਦਾ ਚੇਲਾ ਬਣ ਗਿਆ। ਇਹ ਗੱਲ

ਸੰਮਤ ੧੭੪੮ ਬਿ: (੧੬੯੧ ਈ:) ਦੀ ਹੈ। ਤੰਤਰ ਵਿੱਦਿਆ ਵਿੱਚ ਮਾਧੋਦਾਸ ਨੂੰ ਤਾਕ ਕਰਕੇ ਤੇ ਆਪਣੀ ਪੋਥੀ-ਮਾਲਾ ਉਸ ਨੂੰ ਬਖ਼ਸ਼ਕੇ, ਅਉਘੜ ਨਾਥ ਪ੍ਰਲੋਕ ਪਧਾਰ ਗਿਆ। ਹੁਣ ਮਾਧੋਦਾਸ ਅਪਣਾ ਪੱਕਾ ਟਿਕਾਣਾ (ਮੰਦਿਰ) ਬਨਾਉਣ ਵਾਸਤੇ ਮੁਨਾਸਿਬ ਜਾਗਹ ਲੱਭਣ ਲਈ ਫਿਰ ਦੇਸ-ਰਟਨ ਕਰਨ ਟੁਰ ਪਿਆ।

ਸੰਮਤ ੧੭੫੧ ਚੇਤ੍ਰ (ਮਾਰਚ ੧੬੯੫) ਮਹੀਨੇ ਉਹ ਹਰਿਦੁਆਰ-ਕਨਖਲ ਆਇਆ। ਉਸ ਮੌਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਬੀ ਓਥੇ ਪਧਾਰੇ ਹੋਏ ਸਨ। ਜਾਪਦਾ ਇ, ਮਾਧੋਦਾਸ ਨੇ ਓਦੋਂ ਹੀ ਸਤਿਗੁਰਾਂ ਦੇ ਪਹਿਲੀ ਵਾਰਿ ਦਰਸ਼ਨ ਕੀਤੇ, ਪਰ ਤੰਤਰ ਵਿੱਦਿਆ ਦੇ ਅਭਿਮਾਨ ਕਾਰਣਿ, ਮਨ ਨੀਵਾਂ ਕਰਕੇ, ਸਤਿਗੁਰਾਂ ਦੀ ਚਰਨ-ਛੁਹ ਪ੍ਰਾਪਤਿ ਨਹੀਂ ਕਰਿ ਸਕਿਆ। ਅਰੁ ਏਥੋਂ ਹਟਕੇ ਮੁੜਿ ਤਾਪਤੀ ਨਦੀ ਤੋਂ ਦੱਖਣਿ ਖੰਡ੍ਰਾ, ਨਿਰਬਾਣ ਤੇ ਸੇਹਰੀ ਆਦਿ ਪਿੰਡਾਂ ਵਿਚਕਾਰ ਇਕ ਰਮਣੀਕ ਟਿਕਾਣਾ ਪਸੰਦ ਕਰਕੇ,ਡੇਰਾ ਜਮਾ ਲਿਆ। ਅਰੁ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੱਖਣ ਪਧਾਰਨ ਤੱਕ ਤੇਰਾਂ-ਚੋਦਾਂ ਵਰ੍ਹੇ ਏਥੇ ਹੀ ਟਿਕਿਆ ਰਿਹਾ! ਬੀਰਾਰਾਧਣ ਤੇ ਮੰਤ੍ਰ-ਜੰਤ੍ਰ ਸਾਧਣ ਦੇ ਸਦਕੇ, ਇਲਾਕੇ ਵਿੱਚ ਮਾਧੋਦਾਸ ਨੇ ਅਪਣਾ ਚੰਗਾ ਟਉਹਰ-ਟੱਲਾ ਬਣਾ ਲਿਆ। ਕਰਾਮਾਤਾਂ ਵਿਖਾ ਕੇ, ਅਪਣੇ ਸਿੱਖ-ਸਖਾ ਭੀ ਚੋਖੇ ਸਜਾ ਲਏ। ਲੇਕਿਨ ਔਸ਼੍ਰਜ ਪਾ ਕੇ ਇਤਨਾਂ ਹੰਕਾਰੀ ਹੋ ਗਿਆ ਕਿ ਹੋਰਨਾਂ ਭੇਖਾਂ ਦੇ ਸਾਧੂਆਂ ਨਾਲ ਟਿਚਕਰਾਂ ਤੇ ਨਿਰਾਦਰੀ ਦਾ ਸਲੂਕ ਕਰਨ ਵਿਚ ਖ਼ੁਸ਼ੀ ਮਹਿਸੂਸ ਕਰਨ ਲੱਗਾ।

ਸੰਮਤ ੧੭੬੫ ਜੇਠ ੧੧ (੯ ਮਈ) ਐਤਵਾਰਿ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ, ਮਾਧੋਦਾਸ ਤਾਂਤ੍ਰਿਕ ਦੇ ਆਸ਼੍ਰਮਿ (ਡੇਰੇ) ਪਧਾਰੇ। ਸਾਧੂ ਦੀਆਂ ਕਰਾਮਾਤਾਂ ਮਾਤ ਪਾ ਕੇ, ਉਸ ਨੂੰ ਗੁਰ-ਸਿੱਖ ਬਣਾਇਆ; ਤੇ 'ਬੰਦਾ ਸਿੰਘ' ਨਾਮ ਰੱਖਿਆ। ਸਾਧੂ ਮੁੜਿ ਛਾਤ੍ਰ ਬ੍ਰਿਤੀ ਧਾਰਨ ਕਰਕੇ ਤੇ ਗੁਰੂ ਸਾਹਿਬ ਦਾ ਸਦਾ ਲਈ ਲਾਲਾ-ਗੋਲਾ (ਬੰਦਾ) ਬਣ ਕੇ, ਚਰਨਾਂ ਵਿਚ ਰਹਿਣ ਲੱਗਾ।

ਸਾਵਣ ੧੯ (੧੯ ਜੁਲਾਈ) ਸੋਮਵਾਰਿ, ਬੰਦਾ ਸਿੰਘ ਜੀ ਸਤਿਗੁਰਾਂ

ਦੀ ਹਜ਼ੂਰੀ ਵਿਚ ਹੀ ਨਾਦੇੜ ਪਹੁੰਚੇ। ਅਰੁ ਹੁਕਮੀ-ਸੇਵਾ ਕਰਦੇ ਰਹੇ।

ਸਾਵਣੁ*-ਅੱਤਲੇ ਅੱਧ 'ਚਿ ਜਦੋਂ ਦਸਵੇਂ ਪਾਤਿਸ਼ਾਹ ਨੇ ਪ੍ਰਭਪੁਰਿ ਪਿਆਨੇ ਕਰਨ ਦੀ ਮਰਜ਼ੀ ਬਣਾ ਲਈ; ਤਾਂ ਬਾਬਾ ਬੰਦਾ ਸਿੰਘ ਜੀ ਨੂੰ, ਖਾਲਸਾ (ਧਰਮ)–ਰਾਜ ਦੇ ਅਧੂਰੇ ਕਾਰਜ ਪੂਰੇ ਕਰਨ ਵਾਸਤੇ, ਪੰਜਾਬਿ ਟੋਰ ਦਿੱਤਾ। 'ਬਹਾਦਰ' ਖਤਾਬ, ਨਿਸ਼ਾਨ, ਨਗਾਰਾ ਤੇ ਪੰਜ ਖਾਸ ਤੀਰ ਬਖਸ਼ੇ। ਸਲਾਹ ਮਸ਼ਵਰੇ ਵਾਸਤੇ ਪੰਜ ਮੁਖੀ ਸਿੰਘ–ਭਾਈ ਬਿਨੋਦ ਸਿੰਘ 'ਭੱਲਾ', ਭਾਈ ਕਾਨ੍ਹ ਸਿੰਘ, ਬਾਜ ਸਿੰਘ ਮੀਰਾਂ ਪੁਰ (ਪੱਟੀ) ਦੇ ਜ਼ਿਮੀਦਾਰ, ਬਿਜੈ ਸਿੰਘ ਮੁਕਤਿਆਂ 'ਚੋਂ ਤੇ ਭਾਈ ਰਾਮ ਸਿੰਘ 'ਹਜ਼ੂਰੀ'–ਨਾਲ ਦਿੱਤੇ। ੨੫ ਸਿੰਘ ਸਵਾਰਾਂ ਦਾ ਇਕ ਜੱਥਾ ਭੀ ਬਾਬਾ ਜੀ ਦੇ ਤਾਬਿਆ ਕੀਤਾ। ਪੰਜਾਬ ਦੇ ਪ੍ਰਸਿੱਧ ਸਿੰਘਾਂ ਤੇ ਸਿੱਖ ਸੰਗਤਾਂ ਵੱਲਿ ਹੁਕਮਨਾਮੇ ਲਿਖ ਦਿੱਤੇ; ਕਿ ਸਿੰਘ ਬਾਬਾ ਜੀ ਦੇ ਝੰਡੇ ਤਲੇ ਇਕੱਤਰ ਹੋਕੇ, ਉਨ੍ਹਾਂ ਦੀ ਆਗਿਆ ਪਾਲਣ। (ਤ੍ਵਾਰੀਖ ਗੁਰੂ ਖਾਲਸਾ)

ਰਾਜਪੂਤਾਨੇ ਦੀ ਬਗ਼ਾਵਤ ਦਬਾ ਕੇ, ਬਹਾਦੁਰਸ਼ਾਹ, ਰਾਜਾ ਜੈ ਸਿੰਘ 'ਅੰਬੇਰਪਤਿ', ਰਾਜਾ ਅਜੀਤ ਸਿੰਘ 'ਜੋਧਪੁਰੀਏ' ਤੇ ਰਾਣਾ ਅਮਰ ਸਿੰਘ 'ਉਦੈਪੁਰੀਏ' ਨੂੰ ਦੱਖਣ ਦੀ ਮੁਹਿੰਮ ਪੁਰ ਨਾਲ ਲੈ ਗਿਆ ਸੀ। ਉਹ 'ਮੰਦਸੋਰ' ਦੇ ਮੁਕਾਮ ਤੋਂ ਚਲਿੱਤ੍ਰ ਖੇਡ ਕੇ ਆਪੋ ਆਪਣੇ ਰਾਜ ਵਿਚ ਮੁੜਿ ਆਏ ਸਨ। ਅਰੁ ਉਨ੍ਹਾਂ ਸਾਰੇ ਸ਼ਾਹੀ ਹਾਕਮ ਮਾਰ-ਉਠਾਏ ਸਨ। ਸਤਿਗੁਰਾਂ ਨੇ ਉਨ੍ਹਾਂ ਵਲਿ ਭੀ ਹੁਕਮ-ਨਾਮੇ ਘੱਲ ਕੇ, ਬਾਬਾ ਜੀ ਦੀ ਮਦਦ ਵਾਸਤੇ ਪ੍ਰੇਰਨਾ ਕੀਤੀ।
(ਤਜ਼ਕਿਰਾਤੁਲ ਸਲਾਤੀਨਿ ਦੁਗਤਾ ਤੇ 'ਅਖਬਾਰਾਤਿ ਦਰਬਾਰ ਮੁਅੱਲਾ')

ਬਾਬਾ ਜੀ ਤਾਪਤੀ ਕਿਨਾਰੇ ਜਦੋਂ ਆਪਣੇ ਪੁਰਾਣੇ ਡੇਰੇ ਪਹੁੰਚੇ; ਤਾਂ ਉਨ੍ਹਾਂ ਨੂੰ ਮੁਗਲਸ਼ਾਹੀ ਮਨਸਬਦਾਰ ਭਾਈ ਭਾਗੂ ਵਣਜਾਰਾ, ਆਪਣੇ ਟਾਂਡੇ ਸਮੇਤ ਆ ਮਿਲਿਆ। ਬਾਬਾ ਜੀ ਦੀ ਪ੍ਰੇਰਨਾ ਨਾਲ ਮਾਲ-ਢਾਂਡਾ ਵੇਚਿ ਤੇ ਪਰਵਾਰ ਟਿਕਾਣੇ ਪਹੁੰਚਾ ਕੇ, ਸਾਰੇ ਵਣਜਾਰੇ (ਕਉਰ ਸਿੰਘ ਤੇ ਬਾਜ ਸਿੰਘ ਆਦਿ) ਸਿੰਘ ਸਜ ਗਏ; ਤੇ

---

*ਗਿ: ਗਿਆਨ ਸਿੰਘ ਦੇ ਕਥਨਾਨੁਸਾਰ (ਸਮਸ਼ੇਰ ਖਾਲਸਾ)

ਧਰਮ-ਯੁੱਧ ਦੇ ਚਾਉ ਨਾਲ 'ਖਾਲਸਾ-ਦਲ' ਵਿੱਚ ਸ਼ਾਮਿਲ ਹੋ ਗਏ । (ਬੰਸਾਵਲੀ ਨਾਮਾ)

ਇਉਂ ਜਮੀਅਤ ਜੋੜਦੇ ਤੇ ਮੰਜ਼ਲਾਂ ਮਾਰਦੇ ਬਾਬਾ ਸਾਹਿਬ ਮਹਾਰਾਸਟਰ, ਖਾਨਦੇਸ਼, ਬੁੰਦੇਲਖੰਡ ਤੇ ਭਰਤਪੁਰ ਆਦਿ ਰਾਜ ਲੰਘ ਕੇ, ਬਾਂਗਰ ਦੇਸਿ, ਖਰਖੋਦਾ ਪਰਗਣੇ (ਜ਼ਿਲਾ ਰੁਹਤਕ) ਖਾਂਡਹ-ਸੇਹਰੀ ਪਿੰਡਾਂ ਦੀ ਜੂਹੇ ਪਹੁੰਚ ਗਏ । ਏਥੇ ਡੇਰਾ ਜਮੌਂ ਕੇ, ਸਤਿਗੁਰਾਂ ਵੱਲੋਂ ਜਾਰੀ ਹੋਏ ਹੁਕਮਨਾਮੇ, ਥਾਓਂ ਥਾਈਂ ਭੇਜ ਦਿੱਤੇ। ਨੇੜੇ ਹੋਣ ਕਰਕੇ 'ਭਗਤੂ ਕੇ' ਭਾਈ ਫਤਿਹ ਸਿੰਘ ਵੀਹ ਸਵਾਰਾਂ ਦਾ ਜੱਥਾ ਲੈ ਕੇ, ਸਭ ਤੋਂ ਪਹਿਲੋਂ ਬਾਬਾ ਜੀ ਦੀ ਸੇਵਾ 'ਚਿ ਹਾਜ਼ਰ ਹੋਏ । ਫਿਰ ਭਾਈ ਰੂਪੇ ਕੇ, ਬਹਿਲੋ ਕੇ, ਗਰੇਵਾਲ, ਧਾਲੀਵਾਲ, ਚਾਹਿਲ, ਭੁੱਲਰ, ਮਾਹਿਲ, ਰੰਧਾਵੇ, ਦੁੱਲਟ ਤੇ ਸਿੱਧੂ-ਬੈਰਾੜ ਆਦਿ ਕਬੀਲਿਆਂ ਦੇ ਸਿੱਖ ਆਪੋ ਆਪਣੇ ਤੁੰਮਣ ਲੈ ਕੇ, ਬਾਬਾ ਜੀ ਦੇ ਝੰਡੇ ਤਲੇ ਇਕੱਠੇ ਹੋ ਗਏ । ਸਲੋਦੀ ਵਾਲੇ ਭਾਈ ਅੱਲੀ ਸਿੰਘ, ਮਾਲੀ ਸਿੰਘ—ਜੋ ਨਵਾਬ ਸੀਰਿੰਦ ਦੀ ਸਰਕਾਰ ਵਿਚ ਨੌਕਰ ਸਨ, ਤੇ ਬਾਬਾ ਜੀ ਦੀ ਆਮਦ ਸੁਣ ਕੇ, ਕੈਦ ਕਰ ਦਿੱਤੇ ਗਏ ਸਨ—ਬੰਦੀ ਖਾਨਿਓਂ ਨਿਕਲ ਕੇ, ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋ ਗਏ ।

ਸੋਨੀਪਤ, ਬਾਬਾ ਜੀ ਦੇ ਡੇਰੇ ਤੋਂ ਦਸ ਕੁ ਮੀਲ ਸੀ । ਓਥੋਂ ਦਾ ਫੌਜਦਾਰ, ਸਿੰਘਾਂ ਦਾ ਇਕੱਠ ਹੁੰਦਾ ਵੇਖਿ—ਸੁਣਕੇ ਹੀ ਦਿੱਲੀ ਨੂੰ ਨੱਸ ਗਿਆ। ਸਿੰਘਾਂ, ਬਿਨਾ ਜੰਗ ਹੀ 'ਸੋਨੀਪਤ' ਮੱਲ ਲਿਆ।

ਬਾਬਾ ਜੀ ਨੇ ਜੁੜੀ ਜਮੀਅਤ ਨਾਲ ਸਭ ਤੋਂ ਪਹਿਲੋਂ ਜ਼ਾਲਿਮ ਮੁਗਲ ਪਠਾਣਾਂ ਦੇ ਸ਼ਹਿਰ ਸਮਾਣੇ ਉੱਤੇ ਚੜ੍ਹਤ ਕੀਤੀ। ਰਾਹ ਵਿੱਚ ਨਿੱਕੇ ਵੱਡੇ ਪਿੰਡਾਂ ਨੂੰ ਸੋਧਦੇ ਹੋਏ, ਕੈਥਲ ਪਹੁਚੇ। ਓਥੋਂ ਦਾ ਖਤ੍ਰੀ ਫ਼ੌਜਦਾਰ ਕੁਝ ਕੁ ਹੱਥ ਪੈਰ ਮਾਰਕੇ, ਅਧੀਨ ਹੋ ਗਿਆ। ਘੋੜੇ ਤੇ ਟਕੇ ਦੇ ਕੇ, ਬਾਬਾ ਜੀ ਨੂੰ ਉਸ ਨੇ ਰਾਜ਼ੀ ਕਰ ਲਿਆ। ਖਾਲਸਾ ਜੀ ਵਲੋਂ ਉਸੇ ਨੂੰ ਕੈਥਲ ਦਾ ਫੌਜਦਾਰ ਥਾਪ ਦਿੱਤਾ ਗਿਆ।

ਮਾਘ ੪ (੨ ਜਨਵਰੀ ੧੭੦੯) ਐਤਵਾਰਿ ਬਹਾਦੁਰ ਸ਼ਾਹ ਨੇ ਜੰਗ ਵਿੱਚ ਕਾਮ ਬਖਸ਼ ਨੂੰ ਮਾਰਕੇ, ਫ਼ਤਹਿ ਪਾਈ।

११४.

ਮਾਘ ੧੯ (੧੭ ਜਨਵਰੀ ੧੭੦੯) ਸੋਮਵਾਰਿ, 'ਬਹੂਣ' ਪਿੰਡ (ਕੈਥਲੋਂ ੧੨ ਮੀਲ) ਮੁਕਾਮ ਕੀਤੀ ਬੈਠੀ ਸ਼ਾਹੀ-ਗਾਰਦ ਪਾਸੋਂ ਖਾਲਸਾ ਜੀ ਨੇ ਖਜ਼ਾਨਾ ਖੋਹਿਆ ਅਤੇ ਫਿਰ ਰਾਤੋ ਰਾਤਿ ੧੫ ਮੀਲ ਪੈਂਡਾ ਮਾਰ ਕੇ–

ਮਾਘ ੨੧, ਫੱਗੁਣ ਵਦੀ ੫ (੧੯ ਜਨਵਰੀ) ਬੁੱਧਵਾਰਿ ਸਵੇਰੇ ਸਮਾਣੇ ਸ਼ਹਿਰ 'ਤੇ ਜਾ ਪਏ। ਲੁੱਟ-ਮਾਰ ਕਰ ਕੇ ਪੰਜ-ਛੇ ਦਿਨ ਏਥੇ ਹੀ ਟਿਕੇ ਰਹੇ। ਭਾਈ ਫਤਿਹੇ ਸਿੰਘ 'ਭਗਤੂ ਕਾ' ਸਮਾਣੇ ਦਾ ਫੌਜਦਾਰ ਨਿਯਤ ਕੀਤਾ ਗਿਆ।

ਮਾਘ ੨੧ ਨੂੰ ਹੀ ਬਹਾਦੁਰ ਸ਼ਾਹ ਬਾਦਸ਼ਾਹ ਨੇ ਹੈਦਰਾਬਾਦ (ਦੱਖਣ) ਤੋਂ ਹਿੰਦੁਸਤਾਨ ਵਲਿ ਮੁਹਾਰਾਂ ਮੋੜੀਆਂ। ਅਰੁ ਬਾਗ਼ੀ ਹੋਏ ਰਾਜ-ਪੂਤ ਰਾਜਿਆਂ ਨੂੰ ਸਜ਼ਾ ਦੇਣ ਦੇ ਦਾਈਏ ਨਾਲ ਦਬਾਸਟ ਕੂਚ ਕਰਦਾ ਚਲਾ ਆਇਆ।

ਮਾਘ ੨੯ (੨੭ ਜਨਵਰੀ) ਵੀਰਵਾਰਿ ਸਮਾਣੇ ਤੋਂ ਚੜ੍ਹਤ ਕਰਕੇ, ਖਾਲਸਾ-ਫੌਜ

੧ ਫੱਗੁਣ (੨੮ ਜਨਵਰੀ) ਸ਼ੁੱਕਰਵਾਰਿ ਸਵੇਰੇ ਹੀ ਸਮਾਣੇ ਤੋਂ ੧੮ ਮੀਲ 'ਸਨੌਰ' ਨੱਗਰ ਉੱਤੇ ਜਾ ਪਈ। ਅੜੇ,ਸੋ ਝਾੜ ਸੁੱਟੇ;ਤੇ ਧਨ-ਮਾਲ ਲੁੱਟ ਕੇ, ਸਿੰਘਾਂ ਅਪਣੇ ਕਾਰਜ ਸਵਾਰੇ। ਫਿਰ ਲਗਦੇ ਹੱਥ ਹੀ ਯਾਰਾਂ-ਬਾਰਾਂ ਮੀਲ ਪੁਰ ਘੁੜਾਮ, ਤੇ ਤੇਰਾਂ ਮੀਲ ਹੋਰ ਪੂਰਬ-ਦਾ ਧਾਵਾ ਕਰਕੇ, 'ਠਸਕਾ-ਮੀਰਾਂ ਜੀ' ਦੀ ਸੋਧ ਕੀਤੀ। ਏਥੋਂ ਅਗਾਹਾਂ ਬਾਰਾਂ ਕੁ ਮੀਲ ਪੂਰਬੋਤਰਿ ਰੁਖ਼ ਮੁਹਾਰਾਂ ਮੋੜ ਕੇ, ਬਾਬਾ ਜੀ ਨੇ 'ਸ਼ਾਹਾਬਾਦ' ਘੇਰਿ ਮਾਰਿਆ।

੨ ਫੱਗੁਣ (੨੯ ਜਨਵਰੀ) ਛਨਿੱਛਰਵਾਰਿ ਬਾਦਸ਼ਾਹ ਨੇ 'ਤਾਲਾਬ ਹੁਸੈਨ ਸ਼ਾਕਰ' ਦੇ ਮੁਕਾਮ ਤੋਂ ਖ੍ਵਾਜਾ ਅਬਦੁੱਲਾ ਦਿਲਦਿਲੇਰ ਖਾਨ ਨੂੰ ਪੰਜਾਬ ਦਾ ਨਾਇਬ ਸੂਬੇਦਾਰ ਥਾਪਕੇ, ਦਿੱਲੀਓਂ ਲਾਹੌਰ ਭੇਜਿਆ। ਜੱਮੂੰ ਦੀ ਫੌਜਦਾਰੀ ਭੀ ਉਸੇ ਨੂੰ ਬਖ਼ਸ਼ੀ ਗਈ। ਇਹ ਖ੍ਵਾਜਾ ਅਉਰੰਗਜ਼ੇਬ ਵੱਲੋਂ ਆਨੰਦਪੁਰ ਵਿੱਚ ਖੁਫੀਆ ਰਿਪੋਰਟਰ ਛੱਡਿਆ ਹੋਇਆ ਸੀ; ਤੇ ਸਤਿਗੁਰਾਂ ਵਿਰੁੱਧ ਅਣਹੋਈਆਂ ਚੁਗਲੀਆਂ ਉਗਲਦਾ ਰਹਿੰਦਾ ਸੀ। ਸਤਿਗੁਰਾਂ ਏਸੇ ਕਰ ਕੇ

ਦਰਬਾਰੋਂ ਕੱਢਿ ਛੱਡਿਆ ਸੀ । ਸ਼ਾਇਦ ਇਸੇ ਕਾਰਗੁਜ਼ਾਰੀ ਦੇ ਸਦਕੇ ਖੋਜਾ ਇਸ ਪਦਵੀ ਤੱਕ ਪਹੁੰਚਿਆ ਸੀ। ('ਤਜ਼ਕਿਰਾਤੁਲ ਸਲਾਤੀਨਿ ਚੁਗੱਤਾ' ਤੇ 'ਜੰਗ ਨਾਮਾ' ਦਰਬਾਰੀ ਕਵੀ ਅਣੀ ਰਾਇ ਕ੍ਰਿਤ)

ਫੱਗੁਣ-ਚੇਤ ਵਿਚ ਹੀ ਸਿੰਘਾਂ ਕੁੰਜਪੁਰਾ ਦਾਮਲਾ ਤੇ ਮੁਸਤਫਾਬਾਦ ਸੋਧ ਸੁਟੇ।

੮ ਚੇਤ੍ਰ (੬ ਮਾਰਚ) ਐਤਵਾਰਿ ਬਾਦਸ਼ਾਹ ਦਾ ਡੇਰਾ ਕਮਲਾਪੁਰ ਪਿੰਡ ਦੀ ਜੂਹ ਵਿੱਚ ਸੀ। ਬਾਦਸ਼ਾਹ ਨੇ ਫਰਮਾਨ ਜਾਰੀ ਕੀਤਾ, ਕਿ "ਖਾਨਖਾਨਾ ਮੁਨਇੱਮ ਖਾਂ ਬਹਾਦੁਰ, ਅਮੀਰੁੱਲ ਉਮਰਾ ਜ਼ੁਲਫ਼ਿਕਾਰ ਖਾਂ, ਚੁਗੱਤਾ ਖਾਨ, ਮਹਾਬਤਖਾਨ, ਸ਼ਾਹ ਨਿਵਾਜ਼ ਖਾਂ ਤੇ ਹਮੀਦੁੱਦੀਨ ਖਾਂ—ਛੇਆਂ ਅਮੀਰਾਂ ਤੋਂ ਬਿਨਾਂ ਹੋਰ ਕੋਈ ਜੜਾਊ ਸਰਪੇਚ ਸੀਸ ਪੁਰ ਨਾ ਸਜਾਏ; ਸਿਵਾਇ ਜਸ਼ਨ (ਸ਼ਾਹੀ ਸਮਾਗਮ) ਵਾਲੇ ਦਿਨ ਦੇ ।"

੧੫ ਚੇਤ੍ਰ (੧੩ ਮਾਰਚ) ਐਤਵਾਰਿ, ਸਰਬਰਾਹ ਖਾਨ ਕੋਤਵਾਲ ਜੋਗ ਹੁਕਮ ਹੋਇਆ ਕਿ "ਕਿਸੇ ਹਿੰਦੂ ਨੂੰ ਪਾਲਕੀ ਵਿਚ ਸਫ਼ਰ ਕਰਦਾ ਵੇਖੋ ਤਾਂ ਫੜ ਲਓ !"

ਇਨ੍ਹਾਂ ਦਿਨਾਂ ਵਿਚ ਹੀ ਬਾਬਾ ਜੀ ਨੇ ਕਪੂਰੀ ਦੇ ਹਾਕਮ ਕਦਮੁੱ-ਦੀਨ ਨੂੰ ਕਰਮਾਂ ਦਾ ਫਲ ਭੁਗਤਾਇਆ।

੨੧ ਚੇਤਰ (੧੯ ਮਾਰਚ) ਸ਼ਨੀਵਾਰਿ ਖਾਲਸਾ ਜੀ ਨੇ ਸਢੌਰਾ ਫਤਿਹ ਕੀਤਾ।

ਸੰਮਤ ੧੭੬੬ ਵੈਸਾਖੀ (੨੯ ਮਾਰਚ ੧੭੦੯) ਮੰਗਵਾਰਿ, 'ਮਾਦਰੀ' ਨੱਗਰ ਦੇ ਪੜਾਉ ਤੋਂ ਬਾਦਸ਼ਾਹ ਨੇ, ਨਵਾਬ ਆਸਫੁੱ-ਦੌਲਾ ਨਿਜ਼ਾਮੁਲਮੁਲਕ (ਅਸਦਖਾਨ) ਦਿਲੀ ਤੇ ਮੁਹੰਮਦ ਅਮੀਨ ਖਾਂ ਚੈਨ ਬਹਾਦੁਰ ਫੌਜਦਾਰ ਮੁਰਾਦਾਬਾਦ ਦੇ ਨਾਮ ਫਰਮਾਨ ਭੇਜੇ, ਕਿ "ਮਾਰਵਾੜ (ਜੋਧਪੁਰ) ਦੇ ਜ਼ਮੀਂਦਾਰ ਰਾਜਾ ਅਜੀਤ ਸਿੰਘ ਨੂੰ ਨਾਬਰੀ-ਅਕਾਬਰੀ ਦੀ ਸਜ਼ਾ ਦਿੱਤੀ ਜਾਵੇ !"

ਇਸੇ ਵੈਸਾਖੀ ਦੇ ਮੇਲੇ ਪੁਰ, 'ਗੁਰੂ ਚੱਕਿ' (ਰਾਮਦਾਸਪੁਰੇ) ਪੰਜਾਬ ਦੇ ਸਿੱਖਾਂ ਦਾ ਭਾਰਾ ਸਮਾਗਮ ਹੋਇਆ । ਚੋਧਰੀ ਚੂਹੜ ਮੱਲ 'ਓਹਰੀ' ਤੇ ਉਸ ਦੇ ਪੁਤ੍ਰ ਰਾਮਜੀਮੱਲ ਆਦਿ ਧੜੀਆਂ ਅੰਦਰ-

ਸੜੀਆਂ, ਨਿਗੁਣੇ ਤੁਤਾਂ ਬਦਲੇ, ਸਿੰਘਾਂ ਨਾਲ ਵਿਗਾੜ ਪਾ ਲਿਆ। ਲਾਹੌਰ ਜਾ ਕੇ ਮੁਹੰਮਦ ਅਸਲਮ ਖਾਂ ਨਾਇਬ ਸੂਬੇਦਾਰ ਨੂੰ ਸਿੰਘਾਂ ਉਤੇ ਚਾੜ੍ਹ ਲਿਆਏ। ਪੱਟੀ ਦਾ ਚੌਧਰੀ ਦੇਵਾ ਤੇ ਉਸਦਾ ਪੇਸ਼ਕਾਰ ਹਰਸਾ ਬਾਹਮਣ ਭੀ ਸ਼ਾਹੀ ਲਸ਼ਕਰ ਨਾਲ ਆ ਰਲੇ। ਗਿਰਦੋ-ਨਿਵਾਹੀ ਦੇ ਹੋਰ ਸਰਕਾਰੀ ਬੰਦੇ ਵੀ ਆਪੋ ਆਪਣੀਆਂ ਧਾੜਾਂ ਲੈ ਕੇ, ਉਨ੍ਹਾਂ ਨਾਲ ਸ਼ਾਮਿਲ ਹੋ ਗਏ। ਸਿੰਘਾਂ ਅਪਣੇ ਬਚਾਉ ਵਾਸਤੇ 'ਰਾਮਸਰ' ਲਾਗੇ ਰਾਤੋ ਰਾਤਿ ਕੱਚੀ ਗੜ੍ਹੀ ਸਾਜ ਲਈ;ਜਿਸਦਾ ਨਾਮ 'ਰਾਮਰਉਣੀ' ਰੱਖਿਆ। ਪਰ ਖਾਲਸੇ ਨੇ ਗੁਰੂ ਕੀ ਨਗਰੀ ਦੀ ਪਵਿੱਤ੍ਰਤਾ ਬਹਾਲ ਰੱਖਣ ਲਈ, ਤਿੰਨ ਕੋਹ ਅਗਾਹਾਂ ਵਧ ਕੇ, ('ਖਾਲਸਾ ਕਾਲਜ' ਵਾਲੀ ਥਾਂ) ਚੜ੍ਹੇ ਵੈਰੀਆਂ ਦਾ ਸੁਆਗਤਿ ਕੀਤਾ। ਸਾਰਾ ਦਿਨ ਘੋਰ ਸੰਗਰਾਮ ਹੋਇਆ; ਪਰ ਦੁਸ਼ਮਨ ਇੱਕ ਕਦਮ ਭੀ ਅਗਾਹਾਂ ਨਾ ਵਧ ਸਕੇ। ਆਖਿਰ ਨੱਗਰ ਦੁਆਲੇ ਘੇਰਾ ਪਾ ਬੈਠੇ। ਪੰਜ-ਸੱਤ ਦਿਨਾਂ ਦੇ ਘੇਰੇ ਵਿਚ ਸਿੰਘਾਂ ਪਾਸ ਅੰਨ-ਧਨ ਤੇ ਮਸਾਲਾ-ਜੰਗ ਮੁੱਕ ਗਿਆ। ਤਦ......

ਖਾਵੰਦ ਬਿਰਦ ਵਾਲੇ ਬਿਰਦ ਦੀ ਲੱਜ ਪਛਾਣੀ।
ਸ੍ਰੀ ਅੰਮ੍ਰਿਤਸਰੁ ਜੀ ਵਿਚੋਂ ਨਿਕਲੀ 'ਦਾਮਿਨਿ'[1] ਚੜ੍ਹੀ ਅਕਾਸ਼।
ਸਭ ਕਿਸੇ ਡਿੱਠੀ ਸਮ ਚੰਦ੍ਰਮੇ ਪ੍ਰਕਾਸ਼॥ ੨੫
ਕੜਕ ਕੇ ਪਈ ਲਸ਼ਕਰ (ਤੁਰਕਾਂ) ਮਝਾਰਿ।
ਸਿਰ ਭੰਨਿ 'ਹਰ ਸਹਾਇ' ਦਾ ਗਈ ਸਾੜ-ਬਾਰਿ।
ਫਿਰਿ ਹਿੱਲਾ ਕਰਿ ਸਿੰਘ ਧਾਇ ਪਏ।
ਬਹੁਤੁ ਲੋਕ ਮਾਰੇ, ਤੁਰਕ ਨੱਸ-ਭੱਜਿ ਗਏ॥ ੨੬
ਸਿੱਖ ਆਹੇ ਕਿਰਤੀ, ਧਰਮ ਦੀਆਂ ਮੂਰਤਾਂ।
ਅੰਦਰ ਗਊ ਦਾ, ਬਾਹਰਿ ਸ਼ੇਰਾਂ ਦੀਆਂ ਸੂਰਤਾਂ।
ਪਏ ਗੀਤ ਤੇ ਅਖਾਣ, ਜਗਤ ਇਹ ਭਾਖੇ:—
"ਹਰਸਾ ਮਾਰਿਆ, ਦੇਵਾ ਨੱਠਾ
ਅਸਲਾਂ ਗਈ ਲਹੌਰ।
ਖੰਡਾ ਜੋਰ ਸਿੰਘਾਣ"—ਸਭ ਕੋਈ ਆਖੇ॥ ੨੭

---

੧—ਬਿਜਲੀ।

ਇਹ ਪਹਿਲਾ ਜੰਗ ਜਿੱਤ ਕੇ ਸਿੰਘਾਂ ਦੇ ਹੌਂਸਲੇ ਵਧ ਗਏ। ਮੇਲੇ ਤੋਂ ਹੀ ਉਨ੍ਹਾਂ ਦੁਆਬਾ ਬਿਸਤ-ਜਾਲੰਧਰ ਵੱਲ ਚੜ੍ਹਾਈ ਕਰ ਦਿੱਤੀ। ਦਿਨਾਂ ਵਿੱਚ ਹੀ ਮੁਕੇਰੀਆਂ, ਦਸੂਹਾ, ਸੁਲਤਾਨਪੁਰ ਤੇ ਹਰੀਕੇ ਤੱਕ ਸਾਰੇ ਦੇਸ ਉਤੇ ਛਾ ਗਏ। ਬਾਬਾ ਜੀ ਦੇ ਘੱਲੇ ਹੁਕਮਨਾਮੇ ਖਾਲਸਾ ਜੀ ਨੂੰ ਦੁਆਬੇ ਵਿੱਚ ਹੀ ਮਿਲੇ। ਪਰ ਮਲੇਰੀਆਂ ਤੇ ਦੁਆਬੇ ਦੇ ਫੌਜਦਾਰ ਸ਼ਮਸਖਾਂ, ਸਤਲੁਜ ਦਾ ਪੱਤਣ ਰੋਕ ਕੇ, ਸਿੰਘਾਂ ਨੂੰ ਕੀਰਤਪੁਰ ਵੱਲਿ ਧੱਕ ਦਿੱਤਾ। (ਭਾਈ ਕੇਸਰ ਸਿੰਘ 'ਛਿੱਬਰ'– 'ਬੰਸਾਵਲੀ ਨਾਮਾ'; ਕਵਿ ਦਰਸ਼ਨ ਸਿੰਘ–'ਵਾਰ ਅੰਮ੍ਰਿਤ ਸਰ ਕੀ' ਤੇ 'ਅਖਬਾਰਾਤਿ ਦਰਬਾਰ ਮੁਅੱਲਾ')

ਵੈਸਾਖ ੫ (੨ ਐਪ੍ਰਿਲ) ਛਨਿੱਛਰ ਵਾਰਿ-ਮੁਨਸ਼ੀ ਦਿਆਨਤਰਾਇ ਵਕੱਲ ਸ਼ਾਹੀ (ਨਉਂ ਸਈ ਪੰਜ ਸੌ ਸਵਾਰ ਦਾ ਮਨਸਬਦਾਰ) 'ਖਾਮਗਾਉਂ' ਦੇ ਮੁਕਾਮਿ ਮਰ ਗਿਆ। ਜੀਵਨ ਮੱਲ ਤੇ ਮਾਨੀ ਰਾਇ ਉਸ ਦੇ ਦੋ ਪੁਤਰ ਸਨ। ਬਾਦਸ਼ਾਹ ਨੇ ਦੋਹਾਂ ਨੂੰ ਜਾਮਾ-ਜੋੜਾ ਤੇ ਮਨਸਬ ਵਿੱਚ ਵਾਧਾ ਬਖ਼ਸ਼ਕੇ, ਸੋਗ-ਸਾਗਰ 'ਚੋਂ ਕੱਢਿਆ। ਵੱਡੇ ਨੂੰ 'ਦਿਆਨਤਰਾਇ' ਖਤਾਬ ਦੇ ਕੇ, ਅਰੁ ਦੂਜੇ ਨੂੰ ਸ਼ਾਹੀ ਤੋਪਖਾਨੇ ਦੇ ਦਾਰੋਗੇ ਦਾ ਪੇਸ਼ਕਾਰ ਥਾਪ ਕੇ, ਨਿਵਾਜਿਆ।

ਵੈਸਾਖ ੧੦ (੭ ਐਪ੍ਰਿਲ) ਵੀਰ ਵਾਰਿ ਕਸਬਾ 'ਭੂਮ' ਤੋਂ ਲੰਘ ਕੇ, ਬਾਦਸ਼ਾਹੀ ਪੜਾਉ ਹੋਇਆ। ਸੱਯਦ ਸ਼ੁਜਾਅੱਤ ਖਾਨ ਸੂਬੇਦਾਰ- 'ਅਜਮੇਰ' ਵੱਲੋਂ ਅਰਦਾਸ ਪਹੁੰਚੀ। ਲਿਖਿਆ ਸੀ–

"ਰਾਜਾ ਅਜੀਤ ਸਿੰਘ (ਜੋਧਪੁਰੀਆ) ਚੜ੍ਹਿ ਆਇਆ ਸੀ; ਪਰ ਦੰਦ ਭੁਨਾ ਕੇ ਵਤਨ ਵਲਿ ਮੁੜਿ ਗਿਆ ਹੈ।" ਇਸ ਕਾਰਗੁਜ਼ਾਰੀ ਦੇ ਸਦਕੇ ਸੱਯਦ ਸਾਹਿਬ ਨੂੰ ਹੀ ਅਜਮੇਰ ਦਾ ਸੂਬੇਦਾਰ ਰਹਿਣ ਦਿੱਤਾ ਗਿਆ।

ਜੇਠ ੨ (੩੦ ਐਪ੍ਰਿਲ) ਛਨਿੱਛਰ ਵਾਰਿ 'ਪੀਪਲਗਾਉਂ' ਦੇ ਮੁਕਾਮ ਤੋਂ ਬਾਦਸ਼ਾਹ ਨੇ ਰਾਜਾ ਅੱਜ਼ਮਤੁੱਲਹ ਖਾਂਨ (ਇਹ ਹਿੰਦੂਓਂ ਮੁਸਲਮਾਨ ਹੋਇਆਵਿਆ ਸੀ) ਨੂੰ ਪੁਣਛ (ਕਸ਼ਮੀਰ) ਦਾ ਫੋਜਦਾਰ ਤੇ ਦੋ ਹਜ਼ਾਰੀ-ਹਜ਼ਾਰ ਸਵਾਰ ਦਾ ਮਨਸਦਾਰ ਥਾਪਕੇ ਨਿਵਾਜਿਆ।

੧੧੮.
ਜੇਠ ੧੦ (੮ ਮਈ) ਐਤਵਾਰਿ ਬਾਦਸ਼ਾਹ ਨੇ ਕਾਲੀਗਾਉਂ, ਤੇ ਗਾਰਜਗਾਉਂ ਵਿਚਕਾਰ ਡੇਰਾ ਫਰਮਾਇਆ; ਅਤੇ ਜ਼ੈਨੁੱਦੀਨ ਅਹਮਦ ਖਾਂ ਨੂੰ ਮੇਰਠ ਤੇ ਸਿਕੰਦਰਬਾਦ ਦਾ ਫੌਜਦਾਰ ਨੀਤਿਆ; ਅਰੁ ਅੱਲੀ ਅਹਮਦ ਖਾਨ ਨੂੰ ਸਹਾਰਨਪੁਰ ਦਾ।

ਏਧਰ, ਪੰਜਾਬੀ ਸਿੰਘਾਂ ਦੇ ਕੀਰਤਪੁਰ ਵੱਲਿ ਧੱਕੇ ਤੇ ਘੇਰੇ ਜਾਣ ਦੀ ਖਬਰ, ਜਦੋਂ ਬਾਬਾ ਜੀ ਨੂੰ ਮਿਲੀ; ਤਾਂ ਉਨ੍ਹਾਂ ਦੇ ਦਿਲਾਸੇ ਵਾਸਤੇ ਲਿਖਿਆ:–'ਅਗਲੇ ਹੁਕਮ ਤੱਕ 'ਖਾਲਸਾ' ਜੀ ਹੈਥੇ ਹੀ ਡਟੇ ਰਹਿਣ!' ਅਰੁ ਆਪ ਸਾਢੌਰਾ ਫਤਿਹ ਕਰਕੇ, ਚਾਰ ਕੋਹ ਨਾਹਣ ਵਲਿ ਡਾਬਰ (ਮੁਖ਼ਲਿਸਪੁਰ) ਦੀ ਜੂਹੇ ਅਪਣੀ ਛਾਉਨੀ ਬਣਾ ਲਈ। 'ਲੋਹਗੜ੍ਹ' ਤੇ 'ਸਤਾਰਗੜ੍ਹ' ਨਾਮ ਰਖ ਕੇ ਦੋ ਕਿਲੇ ਬਣਾਏ। ਰਾਜਧਾਨੀ ਕਾਇਮ ਕਰਕੇ; ਦੁਖੀਆਂ-ਮਜ਼ਲੂਮਾਂ ਦੀਆਂ ਫਰਿਯਾਦਾਂ ਸੁਣਨ ਅਤੇ ਦਾਦ-ਰਸੀ ਤੇ ਮਦਦ ਕਰਨੀ ਅਰੰਭ ਦਿਤੀ। ਸਿੰਘਾਂ ਦਾ ਚੰਗਾ ਸਲੂਕ ਤੇ ਬਾਬਾ ਜੀ ਦੀ ਅੱਜ਼ਮਤ ਅਰੁ ਤਪ-ਤੇਜ ਦੇਖ ਕੇ, ਉਦਾਲੇ-ਪਦਾਲੇ ਦੇ ਸਤੇ ਹੋਏ ਜ਼ਮੀਦਾਰ ਕਿਰਸਾਣ, ਚੌਧਰੀ ਤੇ ਫੌਜਦਾਰ ਆਦਿ, ਆਪੋਂ ਹੀ ਖਾਲਸੇ ਦੀ ਸ਼ਰਨਿ ਆਉਣ– ਬਲਕਿ ਸਿੱਖ ਬਣਨ ਲੱਗ ਪਏ। ਧਾੜਵੀ ਤੇ ਤੁਮਣਦਾਰ ਭੀ ਲੁੱਟ ਅਰੁ ਸੁਖ ਦੀ ਲਾਲਸਾ ਨਾਲ ਬਾਬਾ ਜੀ ਦੇ ਝੰਡੇ ਤਲੇ ਜਮਾ ਹੋ ਗਏ।

'ਲੋਹ ਗੜ੍ਹ' ਵਿਚ ਰਾਜਧਾਨੀ ਬਣਾ ਕੇ ਬਾਬਾ ਬੰਦਾ ਸਿੰਘ 'ਬਹਾਦੁਰ' ਨੇ ਜਮਨਾ ਤੱਕ ਸਰਕਾਰ ਸੀਰੰਦ ਦਾ ਸਾਰਾ ਪੂਰਬੀ ਇਲਾਕਾ ਮੱਲ ਲਿਆ ਅਤੇ ਬੂੜੀਏ ਦਾ ਨਾਮੁ 'ਗੁਲਾਬ ਨਗਰ' ਰਖਿ ਦਿੱਤਾ।

ਹੁਣ ਤੱਕ ਮੱਲੇ ਇਲਾਕੇ ਵਿੱਚ ਖਾਲਸਾ-ਰਾਜ ਥਾਪ ਦਿੱਤਾ ਗਿਆ। ਸਰਕਾਰੀ ਮੁਹਰ ਵਿਚ ਬਾਬਾ ਜੀ ਨੇ ਫਾਰਸੀ ਦੀ ਇਹ ਬੈਤ ਉਕਰਾਈ–

ਅੱਜ਼ਮਤਿ ਨਾਨਕ ਗੁਰੂ ਹਮ ਜ਼ਾਹਰੋ ਹਮ ਗ਼ਾਇਬਸਤ
ਪਾਦਸ਼ਾਹਿ ਦੀਨੋਦੁਨੀਆ, ਆਪਿ ਸੱਚਾ ਸਾਹਿਬਸਤ।–

ਅਰੁ ਅਪਣਾ ਸਿੱਕਾ ਜਾਰੀ ਕਰਕੇ, ਉਸਦੇ ਇੱਕ ਪਾਸੇ–

ਸਿੱਕਾ ਜ਼ਦ ਬਰ ਹਰਦੋ ਆਲਿਮ ਤੇਗ਼ਿ ਨਾਨਕ ਵਾਹਿਬਸਤ।
ਫਤਿਹ ਗੋਬਿੰਦ ਸਿੰਘ ਸ਼ਾਹਿਸ਼ਾਹਾਂ ਫ਼ਜ਼ਲਿ ਸੱਚਾ ਸਾਹਿਬਸਤ।–
ਲਿਖਾਇਆ; ਤੇ ਦੂਜੇ ਬੰਨੇ–

ਜ਼ਰਬ ਬ-ਅਮਾਨੁਲ ਦਹਰ ਮਸੱਵਰਤ ਸ਼ਹਰ
ਜ਼ੀਨਤੁਲ ਤਖ਼ਤ ਮੁਬਾਰਕ ਬਖ਼ਤ।

ਲੇਕਿਨ ਫਰਮਾਨਾਂ (ਹੁਕਮ ਨਾਮਿਆਂ) ਉੱਤੇ ਜੋ ਮੁਹਰ ਲਗਾਈ; ਉਸਨੂੰ ਇਨ੍ਹਾਂ ਅੱਖਰਾਂ ਦੁਆਰਾ ਸਜਾਇਆ ਗਿਆ ਸੀ:–

ਦੇਗੋ ਤੇਗੋ ਫਤਿਹ ਨਸਰਤ ਬੇ-ਦਰੰਗ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਬਾਬਾ ਜੀ ਨੇ ਪਿਛਲਾ ਜ਼ਿਮੀਂਦਾਰਾ ਰਿਵਾਜ ਤੋੜ ਕੇ 'ਖਾਲਸਾ-ਰਾਜ' ਅੰਦਰ ਆਏ ਸਾਰੇ ਰਾਹਕ (ਕਿਰਸਾਣ) ਹੱਥਲੀਆਂ ਜ਼ਮੀਨਾਂ ਦੇ ਮਾਲਿਕ ਕਰਾਰ ਦੇ ਦਿੱਤੇ, ਅਰੁ ਤਿਹਾਈ ਵਟਾਈ ਸਿਧੀ ਸਰਕਾਰੇ ਦਾਖਲ ਕਰਨ ਦਾ ਬੰਧਾਨ ਬੰਨ੍ਹ ਕੇ, ਉਨ੍ਹਾਂ ਨੂੰ ਦੋਹਰੀ ਗ਼ੁਲਾਮੀ ਤੋਂ ਆਜ਼ਾਦ ਕਰ ਦਿੱਤਾ। ਇਸ ਤਰਾਂ ਸਿੰਘਾਂ ਦਾ ਸਲੂਕ ਤੇ ਬਾਬਾ ਜੀ ਦਾ ਦਿਨ ਦੂਣਾ, ਰਾਤਿ ਚੌਣਾਂ ਤੇਜ-ਪ੍ਰਤਾਪ ਵਧਦਾ ਦੇਖ ਕੇ, ਜ਼ਾਲਿਮ ਹਾਕਮ ਖ਼ੁਦ ਬ-ਖ਼ੁਦ ਦੜ ਵੱਟ ਗਏ। ਅਰੁ ਈਨ ਮੰਨਣ ਬਲਕਿ ਸਿੱਖ ਬਨਣ ਲੱਗ ਪਏ। ਪਰਜਾ ਬਾਬੇ ਦਾ ਜਸੁ ਗਾਉਣ ਲੱਗ ਪਈ। ਥੋੜੇ ਹੀ ਸਮੇਂ ਵਿੱਚ ਬਾਂਗਰ, ਪੁਆਧ ਢਾਹਾ, ਜੰਗਲ ਤੇ ਤਿਹਾੜਾ ਆਦਿ-ਸਾਰੇ ਮਾਲਵੇ-ਅੰਦਰ ਗੁਰਸਿੱਖੀ ਨਵੇਂ ਸਿਰੇ ਸੁਰਜੀਤ ਹੋ ਗਈ। ਇਉਂ ਸਮਝੋ, ਸੱਚ-ਮੁੱਚ ਦਾ ਸਤਿਜੁਗ ਵਰਤ ਗਿਆ। ਬਾਬਾ ਜੀ ਨੇ ਦੁਆਬਾ ਗੰਗ-ਜਮੁਨ (ਅੰਗ ਦੇਸ) ਅੰਦਰ ਭੀ ਧਰਮ ਪ੍ਰਚਾਰ ਕਰਨ ਲਈ ਪਰਚਾਰਕ ਭੇਜੇ। ਜਿਨ੍ਹਾਂ ਸਾਰੇ ਇਲਾਕੇ–ਖਾਸ ਕਰਕੇ ਪਰਗਣਾ ਦੇਓ ਬੰਦ 'ਚਿ ਚੋਖੇ ਹਿੰਦੂ, ਮੁਸਲ-ਸਤਿਗੁਰ ਨਾਨਕ ਦੇ ਸਾਦਿਕ ਬਣਾ ਦਿੱਤੇ। ਉਨਾਰਸਾ ਪਿੰਡ ਤਾਂ ਸਿੱਖੀ ਦਾ ਗੜ੍ਹ ਹੀ ਬਣ ਗਿਆ। ਏਥੋਂ ਦਾ ਵਸਨੀਕ ਭਾਈ ਕਪੂਰ ਸਿੰਘ ਇਸ ਪਰਗਣੇ ਵਿੱਚ ਪੱਕਾ ਪ੍ਰਚਾਰਕ ਨੀਤਿਆ ਗਿਆ। ਸਿੱਖੀ ਦਾ ਵਾਧਾ, ਉਸ ਇਲਾਕੇ ਦੇ ਫੋਜਦਾਰ ਜਲਾਲ ਖਾਨ ਨੂੰ ਬੜਾ ਚੁਭਣ ਲੱਗਾ। ਉਸ ਨੇ ਅਪਣੇ ਇਲਾਕੇ ਵਿੱਚੋਂ ਸਿੱਖ ਫੜਕੇ, ਬੰਦੀ-ਖਾਨੇ ਸੁੱਟਣੇ ਸ਼ੁਰੂ ਕਰ ਦਿੱਤੇ।

१२०.

[ ਭਾਦਰੋਂ ੨੦ (੨੧ ਅਗਸਤਿ) ਐਤਵਾਰਿ ਜਦੋਂ 'ਸਾਮਰਦਾ' ਨੱਗਰ ਦੇ ਪੜਾਉ ਤੋਂ ਬਾਦਸ਼ਾਹੀ ਡੇਰਾ ਕੂਚ ਹੋਇਆ, ਤਾਂ ਰਾਹ ਵਿਚ ਵਰਖਾ ਲਹਿ ਪਈ। ਮਸਾਂ ਦੋ ਕੋਹ ਪੈਂਡਾ ਕਰਕੇ, 'ਜਾਮੇਰ' ਦੇ ਗੋਰੇ ਪੜਾਉ ਕਰਨਾ ਪਿਆ। ਏਥੋਂ ਕਾਜ਼ੀ ਕੁਰਬਾਨ ਦੇ ਪੁਤਰ ਮੀਰ ਅੱਬਦੁਲ ਸਲਾਮ ਨੂੰ ਲਾਹੌਰ-ਕੋਤਵਾਲੀ ਭੇਜਿਆ ਗਿਆ।

ਭਾਦਰੋਂ ੨੧ (੨੨ ਅਗਸਤਿ) ਸੋਮਵਾਰਿ ਕਸ਼ਮੀਰ ਦੀਆਂ ਖਬਰਾਂ ਤੋਂ, ਓਥੋਂ ਦੇ ਸੂਬੇਦਾਰ ਜੱਫ਼ਰ ਖਾਂ ਦੇ ਮਰਨ ਦੀ ਸੂਚਨਾ ਮਿਲੀ। ਅਸ਼ਰਫ ਖਾਨ ਦੀਵਾਨ-ਕਸ਼ਮੀਰ ਵਲਿ ਹੁਕਮੁ ਲਿਖਾਇਆ ਗਿਆ, ਕਿ 'ਅੱਲੀ ਮਰਦਾਨ ਖਾਂਨ (ਜ਼ਬਰਦਸਤ ਖਾਂਨ) ਦੇ ਪਹੁੰਚਣ ਤੱਕ, ਕਸ਼ਮੀਰ ਦਾ ਪ੍ਰਬੰਧ ਸਾਂਭੀ ਰੱਖੇ।'

ਭਾਦਰੋਂ ੨੨ (੨੩/੮) ਮੰਗਲਵਾਰਿ–ਭੈਨਸੀ ਦੇ ਮੁਕਾਮ ਤੋਂ ਅੱਲੀ ਮਰਦਾਨ ਖਾਨ ਨੂੰ ਕਸ਼ਮੀਰ ਦਾ ਸੂਬੇਦਾਰ ਥਾਪਿਆ ਗਿਆ। ਇਸੇ ਦਿਨ ਵੱਡੇ ਦੀਵਾਨਾਂ (ਵਜ਼ੀਰਾਂ) ਨੂੰ ਹੁਕਮੁ ਹੋਇਆ ਕਿ 'ਹਿੰਦੂ ਅਹਿਲਿਕਾਰਾਂ ਦੇ ਮਨਸਬ ਵਿਚੋਂ ਬਿਨਾ-ਸ਼ਰਤ ਸਵਾਰਾਂ ਦੀ ਗਿਣਤੀ ਘਟਾ ਦੇਣ।"

ਕੱਤਿਕ ੧੧ (੧੨ ਅਕਤੂਬਰ) ਬੁੱਧਵਾਰਿ ਮਿਰਜ਼ਾਪੁਰ ਦੇ ਪੜਾਉ ਤੋਂ ਬਾਦਸ਼ਾਹ ਨੇ ਅਲਤਾਫ਼ ਖਾਨ ਨੂੰ ਲਾਹੌਰ ਦਾ ਬਖਸ਼ੀ ਤੇ ਸਮਾਚਾਰ-ਲਿਖਾਰੀ (ਵਕਾਇਆ ਨਿਗਾਰ) ਨਿਯਤ ਕੀਤਾ।

ਜਿੱਤੇ ਇਲਾਕੇ ਦਾ ਖਾਲਸਈ ਤਰੀਕੇ ਨਾਲ ਰਾਜ-ਪ੍ਰਬੰਧ ਠੀਕ ਕਰਕੇ, ਬਾਬਾ ਜੀ ਨੇ ਸੀਰੰਦ ਪੁਰ ਪੂਰੇ ਤਾਣ ਨਾਲ ਹਮਲਾ ਕਰਨ ਦੀਆਂ ਤਿਆਰੀਆਂ ਅਰੰਭੀਆਂ; ਅਰੁ ਪੋਹ ਮਹੀਨੇ ਸੰਗਤਾਂ ਵਲਿ ਇਸ ਭਾਵ ਦੇ ਹੁਕਮ ਨਾਮੇ ਘੱਲੇ:–

| ਮੋਹਰ |

"੧ ੴ ਫਤੇ ਦਰਸ਼ਨੁ

ਸਿਰੀ ਸਚੇ ਸਹਿਬ ਜੀ ਦਾ ਹੁਕਮੁ ਹੈ ਸਰਬਤ ਖਾਲਸਾ ਜਉਨ ਪੁਰ ਕਾ ਗੁਰੂ ਰਖੇਗਾ। ਗੁਰੂ ਗੁਰੂ ਜਪਣਾ ਜਨਮੁ ਸਵਰੇਗਾ ਤੁਸੀ ਸਿਰੀ ਅਕਾਲ ਪੁਰਖ ਜੀ ਕਾ ਖਾਲਸਾ ਹੋ; ਪੰਜ ਹਥੀਆਰ

ਬੰਨਿ ਕੈ ਹੁਕਮੁ ਵੇਖਦਿਆਂ ਦਰਸ਼ਨਿ ਆਵਣਾ! ਖਾਲਸੇ ਦੀ ਰਹਤ ਰਹਣਾ! ਭੰਗ ਤਮਾਕੂ ਹਫੀਮ ਪੋਸਤ ਦਾਰੂ ਅਮਲੁ ਕੋਈ ਨਾਹੀ ਖਾਣਾ! ਮਾਸੁ ਮਛਲੀ ਪਿਆਜੁ ਨਾਹੀ ਖਾਣਾ। ਚੋਰੀ ਜਾਰੀ ਨਾਹੀ ਕਰਣੀ! ਅਸਾਂ ਸਤਜੁਗੁ ਵਰਤਾਰਿਆ ਹੈ; ਆਪ ਵਿਚਿ ਪਿਆਰੁ ਕਰਣਾ! ਮੇਰਾ ਹੁਕਮੁ ਹੈ। ਜੋ ਖਾਲਸੇ ਦੀ ਰਹਤ ਰਹੇਗਾ; ਤਿਸਦੀ ਗੁਰੂ ਬਾਹੁੜੀ ਕਰੇਗਾ। ਮਿਤੀ ਪੋਹੋਂ ੧੨ ਸੰਮਤ ਪਹਿਲਾ ੧ ਸਤਰਾਂ ਦਸ ੧੦॥"

ਸਿੰਘਾਂ ਜਦੋਂ ਸਰਕਾਰ ਸੀਰਿੰਦ ਦਾ ਪੂਰਬੀ ਭਾਗ ਤੇ ਲਾਗ-ਲੋਣੇ ਦੇ ਇਲਾਕੇ ਮੱਲ ਲਏ; ਤਾਂ ਵਜੀਰ ਖਾਂ ਨੇ ਦਿੱਲੀ ਤੇ ਬਾਦਸ਼ਾਹ ਦੇ ਹਜ਼ੂਰਿ ਇਸ ਭਾਵ ਦੀਆਂ ਅਰਦਾਸਾਂ ਭੇਜੀਆਂ:-

"'ਖਾਲਸਾ-ਸਿੱਖਾਂ' ਜੋ ਭੜਥੂ ਸੀਰੰਦ ਤੇ ਪੰਜਾਬ ਦੇ ਗੋਰੇ (ਦੁਆਬੇ ਵਿੱਚ) ਪਾ ਦਿੱਤਾ ਹੈ; ਕਿੱਥੋਂ ਤੱਕ ਅਰਜ਼ ਕਰਾਂ! ਚੰਗੇ ੨ ਪਰਗਣੇ ਖਸਤਾ-ਖਰਾਬ ਕਰ ਘੱਤੇ ਹਨ। ਅੱਜ ਹੀ ਸੂਚਨਾਂ ਮਿਲੀ ਹੈ, ਕਿ ਪਰਗਣਾ ਬੂੜੀਆ ਤੇ ਸਾਢਾਉਰਾ ਲੁੱਟ-ਪੁੱਟ ਲਏ ਹਨ। ਸਰਕਾਰੀ ਅਹਿਲਕਾਰ ਮਾਰ-ਮੁਕਾਏ ਹਨ। ਦਾਮਲੇ ਦੇ ਅਭਿਮਾਨੀ ਅਫ਼ਗਾਨਾਂ ਨੂੰ ਖਾਕਸ਼ਾਹ ਬਰਾਬਰ ਕਰ ਦਿੱਤਾ ਹੈ।"

ਵਜ਼ੀਰ ਖਾਂ ਦਾ ਇਹ ਲਿਖਾ (ਪੱਤ੍ਰ)-

ਸੰਮਤ ੧੭੬੬ ਫੱਗੁਣ ੨੯ (੨੫ ਫਰਵਰੀ ੧੭੧੦) ਸ਼ਨੀਵਾਰਿ 'ਜਮਰੋਲੀ' ਦੇ ਮੁਕਾਮਿ ਬਾਦਸ਼ਾਹ ਨੂੰ ਮਿਲਿਆ।

ਸੰਮਤ ੧੭੬੭ ਵੈਸਾਖ ੧੫ (੧੨ ਐਪ੍ਰਿਲ ੧੭੧੦) ਬੁੱਧਵਾਰਿ 'ਕਰਾਨੀਆ' ਨੱਗਰ ਗੋਰੇ ਬਾਦਸ਼ਾਹੀ ਪੜਾਉ ਹੋਇਆ। ਸਤ੍ਰੂਸਾਲ 'ਬੁੰਦੇਲੇ' ਨੇ ਮੁਲਾਕਾਤ ਕੀਤੀ। ਅਠਾਰਾਂ ਮੁਹਰਾਂ ਤੇ ਇੱਕੋ ਬੰਦੂਕ ਪੇਸ਼ਕਸ਼ (ਭੇਟਾ) ਗੁਜ਼ਾਰੀ।

ਵੈਸਾਖ ੨੬ (੨੩ ਐਪ੍ਰਿਲ) ਐਤਵਾਰਿ, ਬਾਦਸ਼ਾਹ ਨੂੰ ਸੂਬਾ ਲਾਹੌਰ ਦੇ ਦੀਵਾਨ ਦੀ ਅਰਦਾਸ ਮਿਲੀ। ਲਿਖਿਆ ਸੀ, ਕਿ "ਇਕ ਜਣੇ ਨੇ ਆਪਣੇ ਆਪ ਨੂੰ 'ਗੁਰੂ ਨਾਨਕ' ਦੱਸਕੇ, ਜਮੀਅਤ ਜੋੜਨਾ ਤੇ ਫਸਾਦ ਕਰਨਾ ਸ਼ੁਰੂ ਕਰ ਦਿੱਤਾ ਹੈ।' ਹੁਕਮ ਹੋਇਆ : 'ਗਿਰਦੋ-

ਨਿਵਾਹੀ ਦੇ ਫੌਜਦਾਰ ਦੀਵਾਨ ਸਾਹਿਬ ਦਾ ਸਾਥ ਦੇਣ !'

ਵੈਸਾਖ ੩੧ (੨੮ ਐਪ੍ਰਿਲ) ਸ਼ੁਕਰਵਾਰਿ 'ਸੂਪ' ਤੇ 'ਟੋਂਕ' ਵਿਚਕਾਰ ਲੱਗੇ ਡੇਰੇ ਤੋਂ ਬਾਦਸ਼ਾਹ ਨੇ ਵਜ਼ੀਰ ਖਾਂ ਫੌਜਦਾਰ ਸੀਰਿੰਦ ਤੇ ਏਮਨਾਬਾਦ ਦੇ ਫ਼ੌਜਦਾਰ ਜੋਗ ਹੁਕਮ ਭਿਜਵਾਏ; ਕਿ ਰੁਸਤਮ ਖਾਂ ਦੀਵਾਨ-ਸੂਬਾ ਲਾਹੌਰ ਨਾਲ ਮਿਲਕੇ, ਨਾਨਕ-ਪ੍ਰਸਤਾਂ (ਸਿੱਖਾਂ) ਨੂੰ ਬਗ਼ਾਵਤ ਦੀ ਸਜ਼ਾ ਦੇਣ !'

ਇਸ ਬਸੰਤ ਰੁਤਿ ਵਿੱਚ, ਖਾਲਸਾ ਜੀ ਨੇ ਜਮੁਨਾ ਲੰਘ ਕੇ ਬਖ਼ਸ਼ੀ ਸ਼ਾਹਨਿਵਾਜ਼ ਖਾਨ ਦੀ ਜਾਗੀਰ ਦੇ ਨਗਰ ਫ਼ੈਜ਼ਾਬਾਦ ਪੁਰ ਭੀ ਕਬਜ਼ਾ ਕਰ ਲਿਆ। ਸਗੋਂ ਹੋਰ ਅਗਾਹਾਂ ਵਧ ਕੇ ਪੀਰਜ਼ਾਦਿਆਂ ਦੀ ਜਾਗੀਰ ਬੇਹਟਾ ਭੀ ਲੁੱਟ-ਪੁੱਟ ਕੇ ਬਰਬਾਦ ਕਰ ਘੱਤੀ।

ਇਨ੍ਹਾਂ ਹੀ ਦਿਨਾਂ ਵਿਚ, ਦੇਉਬੰਦ ਪਰਗਣੇ 'ਚੋਂ, ਸਿੱਖ ਪਰਚਾਰਕ ਭਾਈ ਕਪੂਰ ਸਿੰਘ ਉਨਾਰਸਾ ਵਾਸੀ ਵੱਲੋਂ ਬਾਬਾ ਜੀ ਨੂੰ ਅਰਦਾਸ ਪਹੁੰਚੀ; ਕਿ 'ਜਲਾਲ ਖਾਂ ਫ਼ੌਜਦਾਰ ਨੇ ਅਪਣੇ ਇਲਾਕੇ ਦੇ ਸਿੱਖਾਂ ਨੂੰ ਫੜ ੨ ਕੇ ਬੰਦੀਖਾਨੇ ਸੁੱਟਣ ਦਾ ਹੁਕਮ ਜਾਰੀ ਕਰ ਦਿੱਤਾ ਹੈ।' ਬਾਬਾ ਜੀ ਨੇ ਫੌਜਦਾਰ ਨੂੰ ਸਮਝੋਣ ਹਿਤ ਪਰਵਾਨਾ ਭੇਜਿਆ, ਕਿ 'ਇਸ ਤਰਾਂ ਦੀ ਵਧੀਕੀ ਤੋਂ ਬਾਜ਼ ਆ ਜਾਏ; ਤੇ ਫੜੇ ਸਿੱਖਾਂ ਨੂੰ ਛੱਡ ਦੇਵੇ !' ਨਾਲ ਹੀ ਖਾਲਸਈ ਤਪ-ਤੇਜ ਵਿਖਾਣ ਲਈ ਜਮੁਨਾ ਪਾਰ ਗਈ ਫ਼ੌਜ ਨੂੰ ਸਹਾਰਨ ਪੁਰ ਜਾ ਘੇਰਨ ਦੀ ਆਗਿਆ ਕਰ ਘੱਲੀ।

ਸਹਾਰਨਪੁਰ ਦਾ ਫ਼ੌਜਦਾਰ ਪਿਛਲੇ ਹੀ ਵਰ੍ਹੇ ਕੱਨੌਜ ਦਾ ਸੱਯਦ ਅੱਲੀ ਅਹਮਦ ਖਾਨ ਮੁਕੱਰਰ ਹੋ ਕੇ ਆਇਆ ਸੀ। ਖਾਲਸੇ ਦੀ ਚੜ੍ਹਤ ਸੁਣ ਕੇ, ਉਹ ਤਾਂ ਟੱਬਰ-ਟੀਹਰ ਤੇ ਲਟਾ-ਪਟਾ ਲੈ ਕੇ, ਦਿੱਲੀ ਨੱਸ ਗਿਆ। ਬਾਕੀ ਅੱਮਲੇ ਤੇ ਸ਼ਹਿਰੀਆਂ ਰਲ ਕੇ, ਸਿੰਘਾਂ ਨਾਲ ਚੰਗੀ ਟੱਕਰ ਲਈ; ਪਰ ਬਹੁਤੇ ਚੰਡੀ ਦੀ ਭੇਟ ਹੋਣ ਕਰਕੇ, ਹਾਰ ਗਏ; ਅਰੁ ਪਰਾਨ ਤੇ ਧਨ-ਧਾਮੁ ਸਭ ਕੁਝ ਲੁਟਾ ਬੈਠੇ। ਸਿੰਘਾਂ ਲੁੱਟ ਦੇ ਮਾਲ ਤੋਂ ਬਿਨਾਂ, ਇਸ ਸਰਕਾਰ ਦੇ ਅੱਧੇ ਇਲਾਕੇ ਪੁਰ ਭੀ ਕਬਜ਼ਾ ਕਰ ਲਿਆ।

੭ ਜੇਠ (੫ ਮਈ) ਸ਼ੁੱਕਰਵਾਰਿ ਬਾਦਸ਼ਾਹ ਨੇ 'ਟੋਂਕ' ਲੰਘ ਕੇ, ਮੁਕਾਮ

ਫਰਮਾਇਆ। ਰਾਜਾ ਅਜੀਤ ਸਿੰਘ ਜੋਧਪੁਰੀਏ, ਜੈ ਸਿੰਘ ਅੰਬੇਰੀਏ ਤੇ ਰਾਣਾ ਅਮਰ ਸਿੰਘ ਉਦੈਪੁਰੀਏ ਵਲਿ ਜੋ ਖਾਸ ਬੰਦੇ ਭੇਜੇ ਗਏ ਸਨ; ਉਹ ਉਨ੍ਹਾਂ ਰਾਜਿਆਂ ਦੇ ਪ੍ਰਧਾਨਾਂ ਨੂੰ ਨਾਲ ਲੈ ਕੇ, ਹਜ਼ੂਰਿ ਹਾਜ਼ਰ ਹੋਏ।

੧੨ ਜੇਠ (੧੦ ਮਈ) ਬੁੱਧਵਾਰਿ ਬਾਦਸ਼ਾਹਜ਼ਾਦਾ ਅੱਜ਼ੀਮੁੱਸ਼ਾਨ ਬਹਾਦੁਰ ਦੀ ਸਫ਼ਾਰਿਸ਼ ਮੰਨ ਕੇ ਬਾਦਸ਼ਾਹ ਨੇ ਉਕਤਿ ਰਾਜਿਆਂ ਦੇ ਸਾਰੇ ਕਸੂਰ ਮੱਾਫ਼ ਕਰ ਦਿੱਤੇ, ਅਤੇ ਪ੍ਰਧਾਨਾਂ ਨੂੰ ਜਾਮੇ-ਜੋੜੇ ਦੇ ਕੇ ਵਿਦੱਾ ਕੀਤਾ।

ਪੋਹ ਮਹੀਨੇ ਬਾਬਾ ਜੀ ਨੇ ਜੋ ਹੁਕਮਨਾਮਾ ਜਾਰੀ ਕੀਤਾ ਸੀ; ਪੰਜਾਬੀ ਸਿੰਘਾਂ ਨੂੰ ਕੀਰਤਿਪੁਰ ਵਿਚ ਮਿਲਿਆ। ਉਨ੍ਹਾਂ ਤੁਰਤ ਤਿਆਰੇ ਕਰਕੇ, ਬਾਬਾ ਜੀ ਵਲਿ ਚਾਲੇ ਪਾ ਦਿੱਤੇ। ਨਵਾਬ ਵਜ਼ੀਰ ਖਾਂ ਤੇ ਮਲੇਰੀਆਂ ਰਲ ਕੇ ਸਿੰਘਾਂ ਨੂੰ ਰੋਪੜਿ ਰੋਕਣ ਦਾ ਜਤਨ ਕੀਤਾ। ਏਧਰੋਂ ਬਾਬਾ ਜੀ ਵੀ ਦਲ-ਬਾਦਲ ਸਮੇਤ ਖਾਲਸਾ ਜੀ ਦੀ ਸਹਾਇਤਾਰਥ ਲੋਹਗੜ੍ਹ ਰਾਜਧਾਨੀ ਤੋਂ ਚੜ੍ਹ ਪਏ। ਪਰ ਰਾਹ ਵਿੱਚ ਛੱਤ-ਬਨੂੜ ਦੇ ਵਸਨੀਕ ਹਿੰਦੂਆਂ ਦੀ ਦਾਦਰਸੀ ਕਰਨ ਖਾਤਿਰ ਏਥੋਂ ਦੇ ਜਰਵਾਣਿਆਂ ਨੂੰ ਸੁਮੱਤਿ ਦੇਣੀ ਪੈ ਗਈ; ਤੋੜ ਨਾ ਪਹੁੰਚ ਸਕੇ। ਸਿੰਘ ਰੋਪੜੋਂ ਤਾਂ ਲੰਘ ਆਏ, ਪਰ

ਜੇਠ ੧੨ (੧੦ ਮਈ) ਬੁੱਧਵਾਰਿ ਨੂੰ ਚਮਕੌਰ ਲਾਗੇ, ਵਿਰੋਧੀ ਦਲ ਨਾਲ ਖਾਲਸਾ ਜੀ ਨੂੰ ਲੁਝਣਾ ਪੈ ਗਿਆ। ਸਿੰਘਾਂ ਸੀਰੰਦੀ ਸਰਦਾਰ ਦਿਲਾਵਰ ਖਾਂ ਨੂੰ ਮਾਰ ਕੇ, ਸ਼ੇਰ ਮੁਹੱਮਦ ਖਾਂ ਮਲੇਰੀਏ ਨੂੰ ਘਾਇਲ ਕਰ ਸੁਟਿਆ। ਬਾਕੀ ਲਸ਼ਕਰ ਹਾਰ ਕੇ ਭੱਜ ਗਿਆ। ਦੋਹਾਂ ਧਿਰਾਂ ਦੇ ਸੱਤ ਕੁ ਸੌ ਜੋਧੇ ਖੇਤ ਰਹੇ।

ਜੇਠ ੧੩"(੧੧ ਮਈ) ਵੀਰਵਾਰਿ ਵਜ਼ੀਰ ਖਾਂ ਨੇ ਖ੍ਵਾਜਾ ਖਿਜ਼ਰ ਖਾਂਨ (ਮਰਦੂਦ) ਦੀ ਕਮਾਣ ਵਿਚ ਹੋਰ ਫੌਜ ਭੇਜੀ। ਸੰਘੋਲ ਨਗਰ ਲਾਗੇ ਰਾਣਵਾਂ ਪਿੰਡ ਦੀ ਢਾਬ (ਜਿੱਥੇ ਹੁਣ 'ਗੋਬਿੰਦ ਗੜ੍ਹ' ਨਾਮੇ ਗੁਰਦੁਆਰਾ ਹੈ) ਪੁਰ ਦੋਹਾਂ ਦਲਾਂ ਦਾ ਭੇੜ ਪਿਆ। ਬਹੁਤ ਸਾਰੇ ਸਾਥੀਆਂ ਸਮੇਤ ਖ੍ਵਾਜਾ ਮਰਦੂਦ ਮਾਰਿਆ ਗਿਆ; ਬਚਦੇ ਜਾਨਾਂ

ਲੁਕਾ ਕੇ ਨੱਸ ਗਏ। ਅਰੁ ਜੇਤੂ ਖਾਲਸਾ ਰਾਤੋ ਰਾਤਿ ਵੀਹ ਕੋਹ ਪੈਂਡਾ ਮਾਰ ਕੇ;

ਜੇਠ ੧੪ (੧੨ ਮਈ) ਸ਼ੁੱਕਰਵਾਰਿ-ਬਾਬਾ ਜੀ ਦੀ ਸੇਵਾ ਵਿੱਚ ਛੱਤ-ਬਨੂੜ ਹਾਜ਼ਰ ਹੋਗਿਆ। ਬਾਬਾ ਜੀ ਨੇ ਸਿੰਘਾਂ ਦੀ ਬਹਾਦੁਰੀ ਦੀ ਦਾਦ ਦਿੱਤੀ; ਤੇ ਮਾਇਆ ਦੇ ਗਹਿਰੇ ਗੱਫੇ ਵੰਡੇ।

(ਸ਼ਮਸ਼ੇਰ ਖਾਲਸਾ)

ਇਸੇ ਦਿਨ 'ਟੋਡੇ' ਦੇ ਪੜਾਉ ਪਰ ਬਾਦਸ਼ਾਹ ਦੇ ਹਜ਼ੂਰਿ ਪ੍ਰਤੀਤ ਰਾਉ ਹਰਕਾਰੇ ਨੇ ਅਰਜ਼ ਗੁਜ਼ਾਰੀ, ਕਿ "ਸੀਰੰਦ ਤੇ ਲਾਹੌਰ ਗਿਰਦੇ ਇਕ ਜਣੇ ਨੇ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਦੱਸਕੇ, ਧੂੰਮਾਂ ਪਾ ਦਿੱਤੀਆਂ ਹਨ। ਅਰੁ ਜਮੀਅਤ ਇਕੱਠੀ ਕਰ ਕੇ ਸਹਾਰਨਪੁਰ ਤੱਕ ਲੁੱਟ-ਮਾਰ ਮਚਾ ਦਿੱਤੀ ਹੈ।" ਹੁਕਮ ਹੋਇਆ, ਕਿ "ਉਸਦਾ ਮੱਕੂ ਬੰਨ੍ਹਣ ਵਾਸਤੇ, ਫੌਜਦਾਰਾਂ ਵਲਿ ਤਾਕੀਦੀ ਹੁਕਮ ਭੇਜੇ ਜਾ ਚੁੱਕੇ ਹਨ!"

ਅੰਬੇਰਪਤਿ ਦਾ ਵਕੀਲ ਸ਼ਾਹੀ ਦਰਬਾਰ ਵਿੱਚ ਸਿੱਖਾਂ ਸੰਬੰਧੀ ਪੁੱਜੀਆਂ ਖਬਰਾਂ ਬਾਰੇ ਲਿਖਦਾ ਇ:—

"ਵਜ਼ੀਰ ਖਾਂ (ਫੌਜਦਾਰਿ- ਸੀਰੰਦ) ਦੇ ਵਕੀਲ ਨੇ ਮੈਨੂੰ ਦੱਸਿਆ, ਕਿ ਇਸ ਫ਼ਿਰਕੇ (ਸਿਖਾਂ) ਦੇ ਫਸਾਦ ਨੂੰ ਹੁਣ ਮਾਮੂਲੀ ਖਿਆਲ ਨਹੀਂ ਕਰਨਾ ਚਾਹੀਦਾ; ਸੱਤਰ ਹਜ਼ਾਰ ਦੇ ਕਰੀਬ ਬੰਦੇ ਸਾਢੋਰਾ ਇਕੱਠੇ ਹੋਏ ਹੋਏ ਹਨ। ਕਦੀ 'ਗੁਰੂ' ਦਾ ਨਾਮ ਰਸਨਾ ਤੇ ਲਿਆਉਂਦੇ ਨਿ; ਕਦੀ ਕਹਿੰਦੇ ਨਿ: 'ਇੱਕ ਮਹਾਂਪੁਰਖ ਅਜ਼ਗੈਬੋਂ ਆਕੇ ਸਾਡੇ ਨਾਲ ਸ਼ਾਮਿਲ ਹੋ ਗਿਆ ਹੈ।'

"ਦੁਆਬਾ (ਬਿਸਤ-ਜਾਲੰਧਰ) ਆਦਿ ਪਰਗਣੇ ਬਰਬਾਦ ਕਰ ਕੇ, ਫਤਿਹਾਬਾਦ (ਬਿਆਸਾ ?) ਦਰਿਆ ਤੱਕ ਛਾ ਗਏ ਹਨ! ਵਜ਼ੀਰ ਖਾਨ ਦੇ ਲਿਖਣ ਪੁਰ ਨਵਾਬ ਨਿਜ਼ਾਮੁਲ ਮੁਲਕ (ਅਸਦ ਖਾਂ) ਨੇ ਹਿਸਾਰ ਆਦਿ ਦੇ ਫੌਜਦਾਰਾਂ ਨੂੰ ਵਜ਼ੀਰ ਖਾਂ ਨਾਲ ਸ਼ਰੀਕ ਹੋਣ ਵਾਸਤੇ ਲਿਖਿਆ ਹੈ। ਪਰ ਇਨ੍ਹਾਂ ਵਿਚਾਰਿਆਂ ਦੀਆਂ ਅਪਣੀਆਂ ਢਿੱਬਰੀਆਂ ਟਾਇਟ ਹੋਈਆਂ ਪਈਆਂ ਹਨ। ਵੇਖੀਏ, ਰੱਬ ਦੀ ਕੀ ਮਰਜ਼ੀ ਹੈ!!

"ਇਸ ਜਮਾਤ ਦੇ ਬੰਦਿਆਂ ਲਾਹੌਰ ਵਿਚ ਭੀ ਖਖੇੜ-ਬਖੇੜ ਕੀਤੀ ਹੈ; ਅਰੁ ਬਹੁਤਿਆਂ ਨੂੰ ਮਾਰ ਦਿੱਤਾ ਹੈ। (ਇਹ ਇਸ਼ਾਰਾ 'ਗੁਰੂ ਚੱਕ' ਵਾਲੇ ਜੁੱਧ ਵਲਿ ਜਾਪਦਾ ਇ)ਇਸ ਵਕਤ ਤੱਕ ਹਰ ਥਾਂ ਇਨ੍ਹਾਂ ਦਾ ਹੱਥ ਉੱਤੇ ਹੈ। ਅਰੁ ਕਹਿੰਦੇ ਨਿ : ਸਹਾਰਨਪੁਰ ਭੀ ਆ ਘੇਰਿਆ ਹੈ।"

ਫਿਰ ਸਿੱਖਾਂ ਦਾ ਸੰਖੇਪ ਇਤਿਹਾਸ ਦੱਸ ਕੇ, ਲਿਖਦਾ ਇ:-

"ਗੁਰੂ ਗੋਬਿੰਦ ਸਿੰਘ ਦਾ ਵੱਡਾ ਪੁਤ੍ਰ (ਮੁਤਬੰਨਾ) ਅਜੀਤ ਸਿੰਘ......ਦਿੱਲੀ ਆਕੇ (ਮੁੜਿ) ਬਾਦਸ਼ਾਹ ਦੇ ਹਜ਼ੂਰਿ ਪਹੁੰਚਾ ਸੀ; ਹਜ਼ੂਰੋਂ ਜੋੜਾ-ਜਾਮਾ ਪ੍ਰਾਪਤਿ ਕਰਕੇ, ਗੁਰੂ ਗੋਬਿੰਦ ਸਿੰਘ ਦੇ ਸਰਬੰਧੀਆਂ (ਮਾਤਾ ਸਾਹਿਬਾਂ) ਸਮੇਤ, ਫਿਰ ਰਾਜਧਾਨੀ (ਦਿੱਲੀ)-ਜੈ ਸਿੰਘ ਪੁਰੇ ਤੇ ਰਹਕਲੇ ਆ ਟਿਕਿਆ ਹੈ। ਬਹੁਤ ਸਾਰੇ ਉਸ ਉੱਤੇ ਸਰਧਾ ਰਖਦੇ ਨਿ; ਬਾਜ਼ੇ ਨਹੀਂ ਰਖਦੇ।

"ਮੁਕਦੀ ਗੱਲ, ਇਸ ਵਕਤ ਤੱਕ ਇਸ ਫਿਰਕੇ ਦੀਆਂ ਉਪਾਧੀਆਂ ਨਿੱਤ ਵਧ ਰਹੀਆਂ ਹਨ। ਨਵਾਬ ਆਸਫੁੱਦੌਲਾ (ਅਸਦ ਖਾਂ) ਨੇ ਮੁਹੰਮਦ ਅਮੀਨ ਖਾਨ ਬਹਾਦੁਰ ਤੇ ਖਾਨ ਦੌਰਾਨ ਬਹਾਦੁਰ ਵਲਿ ਸੁਨੇਹੇ ਭੇਜੇ ਸਨ; ਕਿ ਉਸ ਪਾਸੇ (ਸਿੰਘਾਂ ਵਲਿ) ਤੁਰਤ ਚੜ੍ਹਾਈ ਕਰਨ। ਉਨ੍ਹਾਂ ਉੱਤਰ ਦਿੱਤਾ ਇ; ਕਿ 'ਅਸੀਂ ਤਾਂ ਹਜ਼ੂਰਿ ਸੱਦੇ ਜਾਣ ਪੁਰ ਪ੍ਰੇਸ਼ਾਨ-ਹਾਲ ਹੋਗੇ ਆਂ; ਜੇ ਨਵਾਬ ਸਾਹਿਬ ਓਧਰਿ ਚੜ੍ਹਨਗੇ; ਤਾਂ ਨਾਲ ਚਲੇ ਹੀ ਚੱਲਾਂਗੇ!'

"ਗੱਲ ਟਲਦੀ ਨਾ ਵੇਖ ਕੇ,ਨਵਾਬ ਸਾਹਿਬ ਨੇ ਅੱਬਦੁੱਲਹ ਖਾਨ (ਖ੍ਵਾਜਾ ?) ਨੂੰ ਵਜ਼ੀਰ ਖਾਨ ਪਾਸ ਭੇਜਣ ਦਾ ਫੈਸਲਾ ਕੀਤਾ ਹੈ। ਨਾਲੇ ਲਾਗ-ਲੋਣੇ ਦੇ ਫੌਜਦਾਰਾਂ ਨੂੰ ਤਾਕੀਦੀ ਲਿਖੇ ਭੇਜੇ ਹਨ, ਕਿ 'ਆਪੋ ਵਿਚ ਸੋਥਾ ਕਰਕੇ, ਇਸ ਫਿਰਕੇ ਨਾਲ ਸਿੱਝਣ!' ਬਾਦਸ਼ਾਹ ਵਲੋਂ ਭੀ ਗਿਰਦੋ-ਨਿਵਾਹੀ ਦੇ ਫੌਜਦਾਰਾਂ ਨੂੰ ਤਾਕੀਦ ਹੋਈ ਹੈ। ਅਰੁ ਅਬਦੁੱਲਾ ਖਾਂ ਨੂੰ ਪੰਜੀਹ ਹਜ਼ਾਰ ਰੁਪਯਾ ਰਾਜਧਾਨੀ (ਦਿੱਲੀ) ਦੇ ਖਜ਼ਾਨੇ ਵਿਚੋਂ ਤੇ ਇਤਨਾ ਹੀ ਚਾਂਦੀ ਦਾ ਸਾਮਾਨ (ਆਲਾਤਿ ਨੁਕਰਾ) ਅਤੇ ਪੰਜਾਹ ਹਜ਼ਾਰ ਰੁਪਯੇ ਸੋਹਿੰਦ ਦੇ ਖਜ਼ਾਨਿਓਂ ਸਹਾਇਤਾ ਵਜੋਂ ਦਿੱਤੇ ਜਾਣ

ਦਾ ਹੁਕਮ ਹੋਇਆ ਹੈ। ਖਾਨ ਸਾਹਿਬ ਦੇ ਆਪ ਬੁਰੇ ਹਾਲ, ਬਉਂਕੇ ਵਿਹਾੜੇ ਹਨ;ਬੱਧੇ-ਰੁੱਧੇ ਉਸਿ ਹੁਕਮ ਮੰਨ ਲਿਆ ਹੈ।"

੧੫ ਜੇਠ ਵਦੀ (ਨਿਰਜਲਾ) ਇਕਾਦਸ਼ੀ (੧੩ ਮਈ) ਸ਼ਨੀਵਾਰਿ ਸਮੁੱਚੇ ਖਾਲਸਾ ਦਲ ਨੇ ਬਾਬਾ ਬੰਦਾ ਸਿੰਘ ਬਹਾਦੁਰ ਦੇ ਝੰਡੇ ਤਲੇ ਇਕੱਠੇ ਹੋ ਕੇ, ਛੱਤ-ਬਨੂੜ ਦੇ ਪੜਾਉ ਤੋਂ ਗੁਰੂ ਮਾਰੀ ਸੀਰਿੰਦ ਪੁਰ ਧਾਵਾ ਬੋਲਿਆ। ਵਜ਼ੀਰ ਖਾਂ ਭੀ ਪੂਰੇ ਤਾਣ ਨਾਲ ਸਣੇ ਮਲੇਰੀਏ ਆਦਿ ਹਮਾਇਤੀਆਂ ਦੇ ਮੁਕਾਬਲੇ ਪੁਰ ਚੜ੍ਹ ਪਿਆ। ਨਿੱਕੇ ਨਿੱਕੇ ਪਿੰਡਾਂ ਚਪੜ-ਚਿੜੀ ਦੀ ਜੂਹ ਵਿਚ ਦੋਹਾਂ ਦਲਾਂ ਦਾ ਘਮਸਾਣ ਜੁਧ ਮਚਿਆ। ਸ਼ੇਰ ਮੁਹੰਮਦ ਖਾਂ ਤੇ ਖ੍ਵਾਜਾ ਅੱਲੀ ਮਲੇਰੀਏ ਮਾਰੇ ਗਏ; ਤਾਂ ਵਜ਼ੀਰ ਖਾਨ ਦਾ ਤੇ ਭਾਈ ਬਾਜ ਸਿੰਘ ਦਾ ਦ੍ਵੰਦ-ਜੁੱਧ ਹੋਇਆ। ਵਜ਼ੀਰ ਖਾਨ ਤਲਵਾਰ ਧੂਹ ਕੇ, ਬਾਜ ਸਿੰਘ ਨੂੰ ਮਾਰਨ ਹੀ ਲੱਗਾ ਸੀ; ਭਾਈ ਭਗਤੂ ਕੇ ਫਤਿਹ ਸਿੰਘ ਨੇ ਫੁਰਤੀ ਨਾਲ ਚੰਡੀ ਵਾਹੀ; ਤੇ ਵਜ਼ੀਰ ਖਾਂ ਦਾ ਸਿਰ ਕੱਦੂ ਵਾਂਙੂ ਲਾਹ ਸੁਟਿਆ। ਸਾਰੇ ਸਰਦਾਰ ਮਾਰੇ ਜਾਣ ਪੁਰ, ਮੁਸਲਮਾਨੀ ਲਸ਼ਕਰ ਬੇਦਿਲ ਹੋ ਕੇ, ਪਿਛਲੇ ਪੈਰੀਂ ਭੱਜ ਉਠਿਆ। ਸਿੰਘਾਂ ਸੀਰਿੰਦ ਤੱਕ ਵੈਰੀਆਂ ਦਾ ਪਿੱਛਾ ਕਰਕੇ, ਸਭ ਦਾ ਸਫ਼ਾਇਆ ਕਰ ਦਿੱਤਾ।

ਵਜ਼ੀਰ ਖਾਂ ਦੇ ਸਰਬੰਧੀ ਤੇ ਸਿਰੰਦੀ ਪੀਰਜ਼ਾਦੇ ਧਨ-ਮਾਲ ਤੇ ਘਰ-ਘਾਟ ਤੋਂ ਹੱਥ ਧੋ ਕੇ, ਦਿੱਲੀ ਵਲਿ ਨੱਸ ਗਏ। ਦੋ ਕਰੋੜ ਦਾ ਮਾਲ-ਮਤਾ ਵਜ਼ੀਰ ਖਾਂ ਦੇ, ਤੇ ਕੁਝ ਲੱਖ ਰੁਪਏ ਦਾ ਦੀਵਾਨ ਸੁੱਚਾ ਨੰਦ ਦੇ ਘਰੋਂ, ਸਿੰਘਾਂ ਦੇ ਹੱਥ ਆਇਆ। ਸ਼ਹਿਰ ਦੇ ਧਨਾਢਾਂ ਦਾ ਧਨ-ਮਾਲ ਬੇ ਸ਼ੁਮਾਰ ਇਨ੍ਹਾਂ ਤੋਂ ਵੱਖਰਾ ਸੀ। (ਪ੍ਰੋ: ਗੰਡਾ ਸਿੰਘ– 'ਬੰਦਾ ਸਿੰਘ ਬਹਾਦੁਰ,' ਤੇ 'ਤਜ਼ਕਿਰਾਤੁਲ ਸਲਾਤੀਨਿ ਚੁਗੱਤਾ')

ਸੀਰਿੰਦ ਫਤਿਹ ਹੁੰਦਿਆਂ ਸਾਰ ਇਰਦ-ਗਿਰਦ ਦੇ ਸ਼ਰਾਰਤੀ ਪਿੰਡ ਭੀ, ਸਿੰਘਾਂ ਸੋਧ ਸੁੱਟੇ। ਸ਼ਾਇਦ ਇਸ ਇਲਾਕੇ ਵਿਚ ਇਹ ਅਖਾਣ ਓਦੋਂ ਹੀ ਲੋਕਾਂ ਦੇ ਮੂੰਹ ਚੜ੍ਹਿਆ ਹੈ:–

'ਚੜੀ' 'ਭੜੀ' ਨਗਾਰਾ ਵੱਜੇ, 'ਭੁੱਟੇ' ਵੱਜੇ ਟੱਲੀ।<br>
'ਸੋਹ' ਵਿਚਾਰੀ ਕਿਆ ਕਰੇ, 'ਸਲੋਦੀ' ਉੱਜੜ ਚੱਲੀ।

ਇਹ ਪੰਜੇ ਪਿੰਡ ਬੜੇ ਪੁਰਾਣੇ ਤੇ ਇਸੇ ਪਰੱਘ ਵਿੱਚ ਹਨ। ਸਲੌਦੀ ਨੱਗਰ ਭਾਈ ਆਲੀ ਸਿੰਘ, ਮਾਲੀ ਸਿੰਘ ਦਾ ਵਤਨ ਸੀ। ਸਿੰਘਾਂ ਦੀ ਚੜ੍ਹਤ ਸੁਣਕੇ, ਸਾਰੇ ਇਲਾਕੇ ਦੇ ਮੁਸਲਮਾਨ ਤੇ ਡਰਾਕੁਲ ਹਿੰਦੂ ਨੱਸ ਗਏ ਸਨ; ਸਿਰਫ ਛੁੱਟੇ ਪਿੰਡ ਕੁਝ ਹਿੰਦੂ ਟਿਕੇ ਰਹੇ ਸਨ; ਅਰੁ ਅਪਣੇ ਹਿੰਦੂ ਹੋਣ ਦਾ ਨਿਸ਼ਾਨ ਮੰਦਿਰ ਵਿਚ ਟੱਲੀ ਵਜਾ ਕੇ, ਦੇ ਰਹੇ ਹਨ। ਚੜੀ ਤੇ ਭੜੀ ਵਿੱਚ ਬਹੁਤੇ ਸਿੱਖ ਆਬਾਦ ਸਨ; ਸੋ ਨਗਾਰਾ ਵਜਾ ਕੇ, ਸਿੰਘਾਂ ਨਾਲ ਅਪਣੱਤ ਜਣਾ ਰਹੇ ਸਨ।

ਹੁਣ ਸਿੰਘਾਂ ਨੇ ਸਾਰੀ ਸੀਰਿੰਦ ਛਾਵਨੀ ਪੁਰ ਕਬਜਾ ਕਰਕੇ, ਭਾਈ ਬਾਜ ਸਿੰਘ ਨੂੰ ਹਾਕਮ ਅਰੁ ਮਾਲੀ ਸਿੰਘ ਨੂੰ ਦੀਵਾਨ ਥਾਪਿਆ। ਭਾਈ ਬਾਜ ਸਿੰਘ ਦੇ ਭਰਾ ਰਾਮ ਸਿੰਘ ਤੇ ਬਾਬਾ ਬਿਨੋਦ ਸਿੰਘ ਭੱਲੇ ਨੂੰ ਥਾਨੇਸਰ ਦਾ ਪ੍ਰਬੰਧ ਸੌਂਪਿਆ ਗਿਆ।

ਜੇਠ ੧੮ (੧੬ ਮਈ) ਮੰਗਲਵਾਰਿ–'ਟੋਡੇ' ਦੇ ਮੁਕਾਮਿ ਬਾਦਸ਼ਾਹ ਦੇ ਹਜ਼ੂਰਿ ਅਰਜ਼ ਹੋਈ, ਕਿ 'ਕਸ਼ਮੀਰ ਦਾ ਸੂਬੇਦਾਰ ਅੱਲੀ ਮਰਦਾਨ ਖਾਨ (ਜ਼ਬਰਦਸਤ ਖਾਨ) ਮਰ ਗਿਆ ਹੈ।' ਨਵਾਜ਼ਿਸ਼ ਖਾਨ ਉਸ ਦੀ ਥਾਂ ਸੂਬੇਦਾਰ ਥਾਪਿਆ ਗਿਆ।

ਜੇਠ ੨੨ (੨੦ ਮਈ) ਸ਼ਨੀਵਾਰਿ ਬਹਾਸੂ ਦੇ ਪੜਾਉ ਪੁਰ ਬਾਦ-ਸ਼ਾਹ ਨੂੰ ਵਜੀਰ ਖਾਂ ਫੌਜਦਾਰ ਸੀਰਿੰਦ ਦੇ ਮਾਰੇ ਜਾਣ ਦੀ ਇਤਲਾਹ ਮਿਲੀ; ਅਤੇ ਉਸਦੇ ਪੁੱਤ੍ਰ ਤੇ ਜਵਾਈ ਦੇ ਮਰਨ ਯਾ ਫੜੇ ਜਾਣ ਦੀ ਸ਼ੱਕੀ ਖਬਰ ਪੁੱਜੀ। ਨਾਲੇ ਦੱਸਿਆ ਗਿਆ ਕਿ ਸਿੰਘਾਂ ਸੀਰਿੰਦ ਮੱਲ ਕੇ ਜਾਨਵਰਾਂ ਨੂੰ ਮਾਰਨ ਦੀ ਮਨਾਹੀ ਕਰ ਦਿੱਤੀ ਹੈ।

ਜੇਠ ੨੬ (੨੪ ਮਈ) ਬੁੱਧਵਾਰਿ ਬਾਦਸ਼ਾਹਿ ਨੇ ਰਾਜਧਾਨੀ (ਦਿੱਲੀ) ਦੇ ਮੁਸੱਦੀਆਂ ਵਲਿ ਹੁਕਮ ਲਿਖਾਇਆ ਕਿ "ਅੱਠ ਲੱਖ ਰੁਪਯੇ ਖਾਨ ਜਹਾਨ ਬਹਾਦੁਰ ਸੂਬੇਦਾਰ ਅਲਹਾਬਾਦ ਤੇ ਅੱਬਦੁੱਲਹ ਖਾਂ ਬਹਾਦੁਰ ਨੂੰ ਸਹਾਇਤਾ ਵਜੋਂ ਦੇਣ। ਅਰੁ ਅਫਜ਼ਲ ਖਾਂ, ਸ਼ਮਸ਼ੇਰ ਖਾਂ ਤੇ ਚੇਤ ਸਿੰਘ ਜ਼ਮੀਂਦਾਰ 'ਕਾਮਾ' ਅਤੇ ਅਨੂਪ ਸਿੰਘ ਤੇ ਈਸਾ ਖਾਂ ਆਦਿਕਾਂ ਸਮੇਤ, ਅਗਾੜੀ ਲੱਗ ਕੇ, ਉਨ੍ਹਾਂ

ਨੂੰ 'ਗੁਰੂ (ਬਾਬਾ ਬੰਦਾ ਸਿੰਘ ਜੀ) ਦੀ ਤਾੜਨਾ ਵਾਸਤੇ (ਉਸ ਇਲਾਕੇ ਵਿਚ) ਪਹੁੰਚਾਵੇ।'

ਜੇਠ ੨੮ (੨੬ ਮਈ) ਸੁਕਰਵਾਰਿ ਬਾਦਸ਼ਾਹ ਵੱਲੋਂ ਰਾਜਪੂਤ ਰਾਜਿਆਂ (ਅਜੀਤ ਸਿੰਘ ਹੁਰਾਂ) ਦੇ ਗੁਨਾਹ ਮਾਫ ਕਰਨ ਸੰਬੰਧੀ ਫਰਮਾਨ, ਕੌਲ (ਬਚਨ) ਪੰਜਾ ਲਾ ਕੇ, ਤੇ ਜਾਗੀਰਾਂ ਦੇ ਪਰਵਾਨੇ ਲਿਖਿ ਭੇਜੇ ਗਏ।

ਜੇਠ ੨੯ (੨੭ ਮਈ) ਸ਼ਨੀਵਾਰਿ ਬਹਾਸੂ ਦੇ ਪੜਾਉ ਪਰ ਹੀ ਸਫ਼ਸ਼ਿਕਨ ਖਾਨ ਨੇ ਹਜ਼ੂਰਿ ਅਰਜ਼ ਕੀਤੀ:–"ਜੇ ਚੱਕਲਾ ਸੀਰੰਦ ਦੀ ਫੌਜਦਾਰੀ ਲੋੜੀਂਦੇ ਮਸਾਲੇ ਤੇ ਜ਼ਮੀਅਤ ਸਣੇ ਬੰਦੇ ਨੂੰ ਬਖਸ਼ੀ ਜਾਏ;ਗੁਲਾਮ 'ਗੁਰੂ'–ਜਿਸ ਨੇ ਉਤਪਾਤ ਮਚਾਇਆ ਹੋਇਆ ਇ–ਦਾ ਮੱਕੂ ਬੰਨ੍ਹ ਦੇਵੇਗਾ।"

ਜੇਠ ੩੦ (੨੮ ਮਈ) ਐਤਵਾਰਿ–ਬਾਦਸ਼ਾਹ ਦੇ ਕੰਨੀਂ ਇਹ ਚੁਗਲੀ ਚੋਈ ਗਈ; ਕਿ ਰਾਜਾ ਅਜੀਤ ਸਿੰਘ ਤੇ ਰਾਜਾ ਜੈ ਸਿੰਘ ਸਾਂਭਰ ਤੋਂ ਮਨੋਹਰਪੁਰ ਵਲਿ ਕਚ ਕਰ ਗਏ ਹਨ। ਉਨ੍ਹਾਂ ਨੂੰ 'ਗੁਰੂ' ਦੇ ਖਤ (ਹੁਕਮਨਾਮੇ) ਆਏ ਹੋਏ ਹਨ; ਰਾਜਿਆਂ ਉੱਤਰ ਭੀ ਲਿਖਿ ਘੱਲੇ ਹਨ।

ਹਾੜ੍ਹ ੬ (੫ ਜੂਨ) ਸੋਮਵਾਰਿ ਬਾਂਜਰਾ ਲਾਗੇ ਬਾਦਸ਼ਾਹੀ ਮੁਕਾਮ ਸੀ। ਖ਼ਾਨਖ਼ਾਨਾ (ਮੁਨਇੱਮ ਖਾਂ) ਬਹਾਦੁਰ ਦੇ ਅਰਜ਼ ਕਰਨ ਪੁਰ ਮਹਾਬਤ ਖਾਂਨ, ਉੱਤੇ ਦੱਸੇ ਰਾਜਿਆਂ ਪਾਸ ਭੇਜਿਆ ਗਿਆ; ਕਿ ਉਨ੍ਹਾਂ ਨੂੰ ਤਸੱਲਾ ਦਿਵਾ ਕੇ, ਬਾਦਸ਼ਾਹ ਦੇ ਹਜ਼ੂਰਿ ਲੈ ਆਵੇ!

ਹਾੜ੍ਹ ੯ (੮ ਜੂਨ) ਵੀਰਵਾਰਿ ਮੁਨਇੱਮ ਖਾਂ ਨੇ ਫਿਰ ਅਰਜ਼ ਕੀਤੀ, ਕਿ "ਖਾਨਾਜ਼ਾਦ ਮਹਾਬਤ ਖ਼ਾਂ ਰੰਗੂਆਣੇ ਪਿੰਡ ਜਾਕੇ, ਰਾਜਿਆਂ ਨੂੰ ਮਿਲਿਆ ਹੈ; ਤੇ ਬਾਦਸ਼ਾਹੀ ਨਿਵਾਜ਼ਸ਼ਾਂ ਦਾ ਭਰੋਸਾ ਦਿਵਾਕੇ, ਉਨ੍ਹਾਂ ਦੇ ਮਨ ਪਰੇਰੇ ਹਨ। ਆਸ ਹੈ,

ਹਾੜ੍ਹ ੧੧ (੧੦ ਜੂਨ) ਛਨਿਛਰਵਾਰਿ ਆਕੇ, ਮਿਲਣੀ ਕਰਨਗੇ।" ਮੁਨਇੱਮ ਖ਼ਾਂ ਨੂੰ ਹੁਕਮ ਹੋਇਆ, ਕਿ 'ਇੱਕ ਪੜਾਉ ਅਗਾੜੀ ਜਾ ਕੇ ਉਨ੍ਹਾਂ ਦਾ ਸੁਆਗਤ ਕਰੇ; ਤੇ ਸਤਿਕਾਰ ਨਾਲ ਹਜ਼ੂਰਿ ਲੈ ਆਵੇ!'

ਅੱਜ ਹੀ ਲਾਹੌਰੀ ਮੁਸੱਦੀਆਂ ਵਲਿ ਹੁਕਮ ਭੇਜਿਆ ਗਿਆ ਕਿ "ਮੋਏ ਵਜ਼ੀਰ ਖਾਂ ਦੇ ਭਤੀਜੇ ਮੁਹੱਮਦ ਤਕ਼ੀ ਨੂੰ ਤਿੰਨ ਹਜ਼ਾਰ ਰੁਪਯੇ ਖਰਚ ਰਾਹ ਦੇ ਕੇ, ਹਜ਼ੂਰਿ ਭੇਜ ਦੇਣ !" ਹੁਣੇ ਹੁਣੇ ਆਏ ਸਮਾਚਾਰ ਦਸਦੇ ਨਿ : ਬਖ਼ਸ਼ੀ ਸ਼ਾਹ ਨਿਵਾਜ਼ ਖਾਨ ਦੀ ਜਾਗੀਰ ਦੇ ਅੱਮਿਲ (ਅਹਿਲਿਕਾਰ) ਖਾਲਸਾ-ਸਿੱਖਾਂ ਦੇ ਦਬਕਾਏ ਉਠਿ ਗਏ ਨਿ। ਥਾਨੇਸਰ ਵਿਚ ਬੀ ਹਾਬੜ-ਦਾਬੜ ਮਚ ਗਈ ਹੈ । ਪਾਣੀਪਤ (ਪਰਗਣਾ ਫੈਜ਼ਾਬਾਦ) ਦੇ ਬਹੁਤੇ ਲੋਕਾਂ ਦਾ ਮਾਲ-ਮਤੱਾ ਦਿੱਲੀ ਆ ਗਿਆ ਹੈ। (ਅਖਬਾਰਾਤਿ ਦਰਬਾਰ ਮੁਅੱਲਾ)

ਹਾੜ ੧੨ (੧੧ ਜੂਨ) ਐਤਵਾਰਿ ਬਾਦਸ਼ਾਹੀ ਸਵਾਰੀ ਅਗਾਹਾਂ ਚੱਲੀ। ਰਾਹ ਵਿੱਚ ਮਹਾਬਤ ਖਾਂ ਨੇ ਰਾਜੇ ਆਣਿ ਮੇਲੇ। ਅਜੀਤ ਸਿੰਘ ਤੇ ਜੈ ਸਿੰਘ ਨੇ ਦੋ ਦੋ ਸੈ ਮੁਹਰਾਂ ਤੇ ਦੋ ਦੋ ਹਜ਼ਾਰ ਰੁਪਯੇ ਨਿਸਾਰ ਵਜੋਂ ਭੇਟ (ਵਾਰਨੇ) ਕੀਤੇ। ਅਰੁ ਚਰਨਾਂ ਪੁਰ ਸਿਰ ਧਰ ਕੇ, ਤਸਲੀਮ ਕੀਤੀ। ਬਾਦਸ਼ਾਹ ਵੱਲੋਂ ਵਧੀਆ ਜਾਮੇ-ਜੋੜੇ, ਸ਼ਮਸ਼ੇਰਾਂ ਜੜਾਊ, ਵਡ-ਮੁੱਲੀਆਂ ਦਾਉਦੀਆਂ, ਹਾਥੀ ਤੇ ਇੱਰਾਕੀ ਘੋੜੇ ਹਰ ਇੱਕ ਨੂੰ ਦਿੱਤੇ ਗਏ। ਮੁਖਾਰੁਬਿੰਦ ਤੋਂ ਮਿੱਠੇ ਬਚਨ ਕਹਿ ਕੇ, ਧਿਜਾ ਬਨ੍ਹਾਈ ਗਈ; ਤੇ ਵਤਨਾਂ ਨੂੰ ਵਿਦੱਾ ਕੀਤੇ ਗਏ।

(ਤਜ਼ਕਿਰਾਤੁਲ ਸਲਾਤੀਨਿ ਚੁਗ਼ੱਤਾ)

'ਤਜ਼ਕਿਰਾਤੁੱਲ ਸਲਾਤੀਨਿ ਚੁਗ਼ੱਤਾ' ਦਾ ਲੇਖਕ (ਮੁਹੱਮਦ ਹਾਦੀ ਕਾਮਵਰ ਖਾਨ) ਮੌਕੇ ਤੇ ਹਾਜ਼ਰ ਸੀ। ਉਹ ਲਿਖਦਾ ਇ: "ਮੈਂ ਵੇਖਿਆ, ਸਾਰਾ ਪਹਾੜ ਤੇ ਜੰਗਲ ਰਾਜਪੂਤਾਂ ਨਾਲ ਢਕੋ ਢਕੀ ਭਰਿਆ ਪਿਆ ਹੈ। ਅਰੁ ਕਈ ਹਜ਼ਾਰ ਸੈਣੀ-ਸਵਾਰ ਪਰਬਤ ਦੀਆਂ ਖੱਡਾਂ ਵਿਚ ਖਲੋਤੇ ਸਨ। ਪਰ ਬਾਦਸ਼ਾਹ ਨਾਲ ਚਹੁੰ ਬਾਦਸ਼ਾਹਜ਼ਾਦਿਆਂ ਤੇ ਖਾਸ ਨਿਕਟੀ ਅਮੀਰਾਂ ਤੋਂ ਬਿਨਾਂ ਹੋਰ ਕੋਈ ਨਹੀਂ ਸੀ।"

ਸੀਰੰਦ ਫਤਿਹ ਹੋਣ ਤੋਂ ਬਾਦ, ਦੂਰੋਂ ਨੇੜਿਓਂ ਦੁਖੀ ਪਰਜਾ ਦੀਆਂ ਫਰਿਆਦਾਂ ਬਾਬਾ ਜੀ ਦੇ ਹਜ਼ੂਰਿ ਔਣ ਲੱਗ ਪਈਆਂ। ਭਾਈ ਬੁਲਾਕਾ ਸਿੰਘ ਰਾਗੀ ਨੂੰ ਪਾਇਲ ਦੇ ਇਲਾਕੇ ਘੁਡਾਣੀ-ਘਰੋਟੀ ਦੇ ਰਾਮਰਾਈਆਂ ਨੇ ਸਤਾਇਆ ਤੇ ਦਸਵੇਂ ਪਾਤਸ਼ਾਹ ਸੰਬੰਧੀ

ਬਕਬਾਦ ਕੀਤਾ। ਉਸ ਦੀ ਪੁਕਾਰ ਸੁਣਕੇ, ਬਾਬਾ ਜੀ ਉਸ ਪਾਸੇ ਚੜ੍ਹ ਪਏ। ਦੋਸ਼ੀਆਂ ਨੂੰ ਮੁਨਾਸਿਬ ਸਜ਼ਾ ਦੇ ਕੇ; ਪਾਇਲ ਨੱਗਰ ਵਿਚ ਅਪਣਾ ਥਾਣਾ ਕਾਇਮ ਕਰ ਦਿੱਤਾ। ਭਾਈ ਬੁਲਾਕਾ ਸਿੰਘ ਨੂੰ ਉਥੇ ਥਾਣੇਦਾਰ ਥਾਪਿਆ।

ਸੰਮਤ ੧੭੪੮ ਬਿੱ: (੧੬੯੧ ਈ:) ਵਿੱਚ, ਲਾਹੌਰ ਦੀ ਇੱਕ ਮੁਟਿਆਰ ਖਤਰਾਣੀ ਅਨੂਪ ਕੌਰ ਨੇ; ਦਸਵੇਂ ਪਾਤਿਸ਼ਾਹ ਉਤੇ ਕਾਮਣ ਪਾ ਕੇ, ਹਾਰ ਖਾਧੀ ਸੀ। ਸਤਿਗੁਰਾਂ ਉਸਨੂੰ ਸੁਮੱਤ ਬਖ਼ਸ਼ ਕੇ, ਭਰਾ ਸਮੇਤ ਮਹਿਲਾਂ ਵਿਚ ਸੇਵਾ 'ਤੇ ਲਾ ਦਿੱਤਾ ਸੀ। (ਚਰਿਤ੍ਰ ੨੦-੩)

ਅਨੰਦਪੁਰੀ ਤਿਆਗਣ ਸਮੇਂ, ਅਨੂਪ ਕੌਰ ਭੀ ਸਤਿਗੁਰਾਂ ਦੇ ਪਰਵਾਰ ਵਿੱਚ ਸ਼ਾਮਿਲ ਸੀ। ਸਰਸਾ ਨਦੀ ਪੁਰ ਵੈਰੀਆਂ ਦੇ ਘੇਰੇ ਸਮੇਂ ਇਹ ਬੀਬੀ ਸ਼ੇਰ ਮੁਹੱਮਦ ਖਾਨ ਮਲੇਰੀਏ ਦੇ ਕਾਬੂ ਆ ਗਈ। ਉਸ ਨੇ ਮਲੇਰ-ਕੋਟਲੇ ਲਿਆਕੇ, ਬੀਬੀ ਦੇ ਸਤਿ-ਧਰਮ ਤੇ ਪਤਿ-ਅਬਰੋ ਨੂੰ ਲੁੱਟਣਾ ਚਾਹਿਆ; ਤਾਂ ਬੀਬੀ ਨੇ ਆਪਣੇ ਪ੍ਰਾਣ ਸਤਿ-ਧਰਮ ਉਤੋਂ ਵਾਰ ਦਿੱਤੇ। ਉਸ ਦੀ ਮੜੇਲੀ ਸਸਕਾਰਨ ਦੀ ਥਾਂ, ਦਫਨਾ ਦਿਤੀ ਗਈ।

ਇਹ ਸਾਰਾ ਕਿੱਸਾ ਓਥੋਂ ਦੇ ਹਿੰਦੂ-ਸਿੱਖਾਂ ਬਾਬਾ ਜੀ ਨੂੰ ਘੁੜਾਣੀ ਨੱਗਰ ਵਿਚ ਹੀ ਸੁਣਾਇਆ। ਬਾਬਾ ਜੀ ਨੇ ਮਲੇਰ-ਕੋਟਲੇ ਪੁਰ ਚੜ੍ਹਤ ਕਰ ਦਿੱਤੀ। ਸ਼ੇਰ ਮੁਹੱਮਦ ਖਾਂ ਦੇ ਪੁਤ੍ਰ ਤਾਂ ਸਾਰੇ ਸਰਬੰਧੀਆਂ ਤੇ ਚੁੱਕਣ ਜੋਗਾ ਧਨ-ਮਾਲ ਲੈ ਕੇ, ਸਿੰਘਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਨੱਸ ਗਏ। ਪਰ ਵਸਨੀਕਾਂ ਵਿਚੋਂ ਲਾਲਾ ਕਿਸ਼ਨ ਦਾਸ ਬਾਣੀਏ ਨੇ ਬਾਬਾ ਜੀ ਨਾਲ ਵਾਕਫ਼ੀ ਕੱਢਕੇ ਤੇ ਨਜ਼ਰਾਨਾ ਦੇ ਕੇ, ਨੱਗਰ ਨੂੰ ਲੁੱਟ-ਮਾਰ ਤੋਂ ਬਚਾ ਲਿਆ। ਬੀਬੀ ਅਨੂਪ ਕੌਰ ਦੀ ਕਬਰ ਪੁੱਛ ਕੇ, ਉਸਦੀਆਂ ਅਸਥੀਆਂ ਕੱਢੀਆਂ ਤੇ ਸਿੱਖ-ਮ੍ਰਿਯਾਦਾ ਅਨੁਸਾਰ ਸਸਕਾਰ ਦਿੱਤੀਆਂ।

ਫਿਰ ਬਾਬਾ ਜੀ ਨੇ ਰਾਇਕੋਟ ਉੱਤੇ ਧਾਵਾ ਬੋਲਿਆ। ਇਹ ਰਾਇ ਕੱਲ੍ਹੇ ਦੀ ਜਾਗੀਰ ਦਾ ਮੁੱਖ ਨੱਗਰ ਸੀ। ਉਸ ਨੇ ਪੰਜ ਹਜ਼ਾਰ ਰੁਪਿਆ ਨਕਦ ਨਜ਼ਰਾਨਾਂ ਦੇ ਕੇ, ਖਾਲਸਾ ਜੀ ਦੀ ਅਧੀਨਤਾ ਮੰਨ ਲਈ। ਇਸੇ ਤਰਾਂ ਸਤਲੁਜ ਦਰਿਆ ਤੱਕ ਸਾਰਾ

ਦੇਸ ਸੋਧ ਕੇ, ਬਾਬਾ ਜੀ ਨੇ ਖਾਲਸਾ-ਰਾਜ ਵਿੱਚ ਸ਼ਾਮਿਲ ਕਰ ਲਿਆ। ਹੁਣ ਮਾਛੀਵਾੜਾ-ਲੁਧਿਆਣਾ ਤੋਂ ਕਰਨਾਲ ਤੱਕ–ਉੱਤਰ-ਦੱਖਣ, ਤੇ ਜਮੁਨਾ-ਪਾਰ ਸਹਾਰਨਪੁਰ ਤੋਂ ਰਾਇਕੋਟ-ਤਿਹਾੜੇ ਤੱਕ–ਪੂਰਬ-ਪੱਛਿਮ, ਖਾਲਸਾ ਜੀ ਦਾ ਇਕ-ਛੱਤ ਰਾਜ ਕਾਇਮ ਹੋ ਗਿਆ।

ਸ: ਰਤਨ ਸਿੰਘ 'ਭੰਗੂ' ਦੇ ਕਥਨ ਮੁਜਬ ਬਾਬਾ ਜੀ, ਮਲੇਰ-ਕੋਟਲਾ ਤੇ ਰਾਇ ਕੋਟ ਆਦਿ–ਸਤਲੁਜ ਤੋਂ ਪੂਰਬ-ਦੱਖਣ ਦਾ ਸਾਰਾ ਇਲਾਕਾ–ਫਤਿਹ ਕਰਕੇ, ਦੁਆਬੇ ਜਾ ਵੜੇ। ਜਾਲੰਧਰ ਤੇ ਹੁਸ਼ਿਆਰਪੁਰ* (ਬਜਵਾੜਾ) ਦੇ ਸ਼ਾਹੀ ਹਾਕਮ, ਡਰ ਦੇ ਮਾਰੇ ਖ਼ੁਦ ਹੀ ਦੇਸ ਛੱਡ ਕੇ ਨੱਸ ਗਏ। ਸਾਰੇ ਦੁਆਬੇ ਦੇਸ ਪੁਰ ਬਾਬਾ ਜੀ ਨੇ ਖਾਲਸਾ ਜੀ ਦਾ ਕਬਜ਼ਾ ਕਰਵਾ ਦਿੱਤਾ। ਰਾਜ ਕਾਇਮ ਹੋਣ ਪੁਰ ਸਿੱਖ ਧਰਮ ਦਾ ਇਸ ਦੇਸ ਵਿਚ ਬਹੁਤ ਪ੍ਰਚਾਰ ਹੋਇਆ। ਬਾਬਾ ਜੀ ਦਾ ਤੇਜ-ਪ੍ਰਤਾਪ ਤੇ ਉਦਾਰ ਸੁਭਾਉ ਵੇਖ ਕੇ, ਚੋਧਰੀ ਤੇ ਰਸੂਖ ਵਾਲੇ ਹਿੰਦੂ ਖ਼ੁਦ ਹੀ ਬਾਬਾ ਜੀ ਦੀ ਸ਼ਰਨ ਆ ਗਏ।

ਫਗਵਾੜੇ ਵਾਲੇ ਮਿਲੇ ਸੁ ਆਈ।
ਉਨਕੋ ਦੀਨੀ ਮੁਲਕ-ਉਗਰਾਹੀ।
ਔਰ ਮੁਲਕ ਕੇ ਆਇ ਮਿਲੇ ਪੈਂਚ।
ਦਯੋ ਦਿਲਾਸੋ ਲਯੋ ਪੈਸੋ ਖੈਂਚ ॥ ੪
ਹਿੰਦੂਅਨਿ ਤੇ ਬਡ ਸੁਖ ਪਾਯੋ।
ਮੁਸਲਮਾਨ ਨੇ ਵਖਤ ਕਟਾਯੋ।
ਹਿੰਦੂਅਨਿ ੳ ਲੇਵੈ ਭੀ ਜਾਵੈ।
ਹੁਇ ਰਈਅਤ ਸੋ ਮੁਲਕ ਬਚਾਵੈ ॥੫

ਦੋਹਰਾ

ਪਾਣੀਪਤਿ ਹਿਸਾਰ ਲੌ, ਔ ਮਾਝੇ ਪੱਟੀ ਤਾਂਹਿ।
ਨਿਵਾਜ ਨਗਾਰਾ ਤੁਰਕ ਕੋ ਔ ਬਾਂਗ ਦੇਵੈ ਕੋਊ ਨਾਹਿ॥੬

---

*ਉਸ ਮੌਕੇ ਹੁਸ਼ਿਆਰ ਖਾਂ ਦਾ ਵਸਾਇਆ ਇਹ ਨਿੱਕਾ ਜਿਹਾ ਪਿੰਡ, ਪ੍ਰਸਿੱਧ ਨਹੀਂ ਸੀ। 'ਬਜਵਾੜਾ' ਇਸ ਇਲਾਕੇ ਦਾ ਮੁਖ-ਨਗਰ ਸੀ; ਤੇ ਸ਼ਮਸ ਖਾਂ ਸੁਲਤਾਨ ਪੁਰੀਏ ਦੇ ਅਧੀਨ ਥਾਣੇਦਾਰ ਏਥੇ ਰਹਿੰਦਾ ਸੀ। (ਪ੍ਰੋਵਿੰਸ਼ਲ ਗੈਜ਼ੇਟੀਅਰ–ਪੰਜਾਬ)

ਬਾਬਾ ਜੀ ਦਾ ਇਸ਼ਾਰਾ ਤੇ ਸ਼ਹਿ ਪਾ ਕੇ ਸਠਿਆਲੇ-ਬੁਤਾਲੇ ਵਾਲੇ 'ਬੱਲ' ਗੋਤ੍ਰੀ ਸਿੰਘਾਂ, ਜੱਸਵਾਂ ਦੂਣ, ਕਠੂਹਾ-ਪੜੋਲ ਤੇ ਬਸੋਲੀ ਆਦਿ ਕੰਢੀ ਦੇ ਸਾਰੇ ਇਲਾਕੇ ਮੱਲ ਕੇ, ਰਾਜ-ਖਾਲਸਾ ਦੇ ਅਧੀਨ ਕਰ ਲਏ।

ਪਾਤਿਸ਼ਾਹੀ ਉਗਰਾਹੀ ਦਈ ਹਟਾਇ।
ਉਨ ਸਿਰਿ ਅਪਨੀ ਲਈ ਠਹਿਰਾਇ।
ਆਇ ਮਿਲੈ ਤਿਸ ਰਈਅਤ ਹੋਇ।
ਛਡਯੋ ਨ ਆਕੀ ਖਾਲਸੈ ਕੋਇ॥ ੮

ਦੋਹਰਾ

ਤੁਰਕ ਜਬੈ ਨਿਰਬਲ ਲਖੇ, ਪੰਜਾਬ ਨ ਪੈਸਾ ਦੇਇ।
ਕਸ਼ਮੀਰ, ਬਹਾਵਲ, ਭਖਰ ਲਈ, ਕਿਛੁ ਹੱਥ ਚੁਕਾਵੇ ਲੇਇ॥੯

ਚੌਪਈ

ਬੰਦੈ-ਗਰਦੀ ਪਰੀ ਪੰਜਾਬ।
ਧਾਂਕ ਪਰੀ ਬਾਈ ਸੂਬੇ ਤਾਕ।
ਮੱਧ ਕਾਬਲੈ ਸੋਚਾਂ ਕਰੈ:–
"ਮਤ ਹਮ ਪਰ ਬੰਦਾ ਆਇ ਪਰੈ!!"੧੦

ਦੋਹਰਾ

ਬੰਦੈ ਦੁਆਬੇ ਮੱਲਿਓ, ਸਭ ਮਿਲੇ. ਪੰਜਾਬੀ ਆਇ।
ਆਪ ਨ ਆਯੋ ਜੋ ਕੋਊ, ਦੀਨੈ ਵਕੀਲ ਘਲਾਇ॥੧੧

ਚੌਪਈ

ਗੱਡਿ ਖਾਲਸੈ ਝੰਡੇ ਝੁਲਾਏ।
ਤੁਰਕਨ ਕੇ ਸੋ ਪੱਟਿ ਗਿਰਾਏ।
ਸਿਰੰਦ ਨਵਾਬੀ ਬਾਜ ਸਿੰਘ ਭਈ।
ਦੁਆਬੇ ਕੀਓਸੁ ਦੂਜੇ ਤਈਂ॥ ੧੨
ਪਠਾਣਕੋਟ ਔ ਅਚਲ ਬਟਾਲਾ।
ਮਾਰਯੋ ਸੂਬਾ ਉਸ ਮੁਲਕੇ ਵਾਲਾ।
ਤੀਜੋ ਭ੍ਰਾਉ ਉਹਾਂ ਉਨ ਬਹਯੋ।
ਚੌਥੋ, ਹਜ਼ੂਰ ਬੰਦੇ ਇਕ ਰਹਯੋ॥੧੩

ਅਰਥਾਤ–ਪਾਣੀਪਥ ਹਿਸਾਰ ਤੋਂ ਪਠਾਣਕੋਟ ਤੱਕ

ਖਾਲਸਾ-ਰਾਜ ਕਾਇਮ ਹੋ ਗਿਆ। ਭਾਈ ਬਾਜ ਸਿੰਘ ਸਿਰੰਦ ਦਾ ਸੂਬੇਦਾਰ ਬਣਿਆ, ਉਨ੍ਹਾਂ ਦਾ ਦੂਜਾ ਭਾਈ ਸ਼ਾਮ ਸਿੰਘ (?) ਦੁਆਬੇ ਦਾ;ਤੇ ਤੀਜਾ ਕੋਇਰ ਸਿੰਘ (?) ਅਚਲ-ਬਟਾਲੇ ਤੋਂ ਪਠਾਣ ਕੋਟ ਤੱਕ ਦਾ। ਚੌਥਾ ਭਾਈ ਰਾਮ ਸਿੰਘ ਬਾਬਾ ਜੀ ਦੇ ਹਜ਼ੂਰਿ ਹਾਜ਼ਰ ਰਹਿ ਕੇ; ਮਿਥੀਆਂ ਮੁਹਿੰਮਾਂ ਤੇ ਜਾਂਦਾ ਰਿਹਾ। (ਪ੍ਰਾ: 'ਪੰਥ ਪ੍ਰਕਾਸ਼')

## ਧਰਮ ਜੁੱਧ

ਸੀਰੰਦ ਫਤਿਹ ਹੋਣ ਪੁਰ ਖਾਲਸਾ ਜੀ ਨੂੰ ਅਪਾਰ ਪ੍ਰਸੰਨਤਾ ਹੋਈ। ਪੰਜਾਬ ਦੇ ਸਿੰਘ ਸਾਰੇ 'ਚੱਕ ਗੁਰੂ' (ਰਾਮਦਾਸ ਪੁਰੇ) ਇਕੱਠੇ ਹੋਏ, ਸ੍ਰੀ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨੇ ਸੋਧੇ ਤੇ ਸ੍ਰੀ ਹਰਿ-ਮੰਦਿਰ ਸਾਹਿਬ ਦੇ ਦਰਸ਼ਨ ਕੀਤੇ। ਫਿਰ ਜਥੇਦਾਰ ਕਪੂਰ ਸਿੰਘ ਫੈਜ਼ੁੱਲਹ ਪੁਰੀਏ ਦੇ ਝੰਡੇ ਹੇਠ ਅਪਣੀ ਪੂਰੀ ਤਾਕਤ ਇਕੱਠੀ ਕੀਤੀ। ਬਟਾਲਾ, ਕਲਾਨੌਰ, ਸਠਿਆਲਾ-ਬੁਤਾਲਾ, ਪਠਾਣਕੋਟ ਕਠੂਹਾ ਤੇ ਪੜੋਲ ਤਕ (ਮਾਝਾ, ਰਿਆੜਕੀ ਤੇ ਕੰਢੀ) ਸਾਰਾ ਦੇਸ ਸੋਧ ਕੇ, ਪੈਂਤੜੇ ਜਮਾ ਲਏ। ਬਲਕਿ ਲਾਹੌਰ ਦੀਆਂ ਕੰਧਾਂ ਤੱਕ ਲੁੱਟ-ਮਾਰ ਕਰਕੇ;ਹਾਕਮਾਂ ਤੇ ਧਰਮ-ਵਿਰੋਧੀਆਂ ਦੀਆਂ ਹਿੱਕਾਂ ਧੜਕਾ ਦਿੱਤੀਆਂ। (ਖ਼ੁਸ਼ਵਕਤ ਰਾਇ–'ਤਾਰੀਖ਼ਿ ਸਿੱਖਾਂ' ਤੇ 'ਬੰਦਾ ਸਿੰਘ ਬਹਾਦੁਰ')

ਇਨ੍ਹੀਂ ਦਿਨੀਂ, ਪੰਜਾਬ ਦਾ ਸੂਬੇਦਾਰ, ਬਾਦਸ਼ਾਹ ਦਾ ਵੱਡਾ ਸਾਹਬ਼ਾਦਾ ਮੌਜ਼ੁੱਦੀਨ ਜਹਾਂਦਾਰ ਸ਼ਾਹ ਸੀ। ਅਤੇ ਨਾਇਬ ਸੱਯਦ ਅਸਲਮ ਖਾਨ (ਇਕ ਕਾਬਲੀ ਮੌਲਵੀਜ਼ਾਦਾ)। ਸਿੰਘਾਂ ਦੀ ਚੜ੍ਹਦੀ ਕਲਾ ਨੂੰ ਜਦੋਂ ਅਸਲਮ ਖਾਂ ਕੋਈ ਡੱਕਾ ਨਾ ਪਾ ਸਕਿਆ, ਤਾਂ ਮੁੱਲਾਂ-ਕਾਜ਼ੀਆਂ, ਆਮ ਮੁਸਲਮਾਨਾਂ ਨੂੰ ਇਸਲਾਮ ਦੇ ਨਾਮ ਪੁਰ ਭੜਕਾ ਕੇ, 'ਜਹਾਦ' (ਧਰਮ ਜੁੱਧ) ਵਾਸਤੇ ਤਿਆਰ ਕਰ ਲਿਆ। ਇਨ੍ਹਾਂ ਲਾਹੌਰ-ਈਦਗਾਹ ਵਿਚ 'ਹੈਦਰੀ ਝੰਡਾ' ਗੱਡ ਦਿੱਤਾ ਤੇ ਪੱਲੂ ਫੇਰ ਕੇ, ਮੁਲਖਈਆ 'ਕੱਠਾ ਕਰ ਲਿਆ। ਇਸ 'ਜਹਾਦ' ਦੇ ਮੋਢੀ, ਸ਼ਾਹ ਜਹਾਨ ਦੇ ਵੱਡੇ ਵਜ਼ੀਰ ਸੱਦੁੱਲਾ ਖਾਨ ਦਾ ਰਿਸ਼ਤੇਦਾਰ ਪੀਰ-ਮੁਹੱਮਦ ਤਕੀ, ਹਾਜੀ ਇਸਮਾਈਲ, ਹਾਜ਼ੀ ਨਜਾਜ਼ਬੇਗ, ਸ਼ਾਹ ਅਨਾਯਤੁੱਲਾ,ਮੁਹੰਮਦ ਜ਼ਮਾਨ 'ਰੰਘੜ' ਤੇ ਮੁੱਲਾ ਮੀਰ ਮੁਹੱਮਦ ਆਦਿ ਈਰਖਾਲੂ ਮੋਮਨ ਸਨ। ਹਿੰਦੂ ਸਾਕਤਾਂ ਦੇ ਟੋਲੇ ਦੇ ਮੁਖੀਆਂ 'ਚੋਂ

ਦੀਵਾਨ ਟੋਡਰ ਮੱਲ ਦਾ ਪੋਤ੍ਰਾ-ਪਹਾੜਾ ਮੱਲ ਦਾ ਪੁੱਤ੍ਰ ਸੀ। ਸਯਦ ਅਸਲਮ ਖਾਂ ਨੇ ਭੀ ਸ਼ਰਮੋ-ਕੁਸ਼ਰਮੀ ਪੰਜ ਕੁ ਸੌ ਸਵਾਰ, ਮੀਰ ਅਤਾਉਲਹ ਤੇ ਫਰੀਦਾਬਾਦ ਦੇ ਜ਼ਮੀਦਾਰ ਮੁਹਤਸਿਬ ਖਾਨ ਦੀ ਕਮਾਨ ਹੇਠ, ਇਨ੍ਹਾਂ ਗਾਜ਼ੀਆਂ (ਧਰਮਵੀਰਾਂ) ਨਾਲ ਸ਼ਾਮਿਲ ਕਰ ਦਿੱਤੇ।

ਇਨ੍ਹਾਂ ਮੁਜਾਹਿਦਾਂ, ਖਾਲਸੇ ਨਾਲ ਕਿਲ੍ਹਾ ਭਗਵੰਤ ਰਾਇ 'ਕਾਨੂੰਗੋ' (ਪਰਗਣਾ ਸਹਿੰਸਰਾ) ਤੇ ਪਿੰਡ ਮੱਲ੍ਹਾ (ਭੀਲੋਵਾਲ) ਦੀ ਜੂਹ ਵਿਚ ਘਮਸਾਣ ਜੁੱਧ ਕੀਤਾ। ਅਰੁ ਦੁਵੱਲੀ ਬੇ ਸੁਮਾਰ ਮਾਵਾਂ ਦੇ ਲਾਲ ਮਾਰ-ਸਥਾਰ ਕਰਕੇ, ਇਹ 'ਹੈਦਰੀ ਝੰਡਾ' ਜਿੱਥੋਂ ਖੁੰਬ ਵਾਂਗੂ ਉੱਗਿਆ ਸੀ, ਓਥੇ ਹੀ ਖਾਕੂ ਨਾਲ ਰਲ੍ਹ ਗਿਆ।*

('ਤਾਰੀਖ਼ਿ ਸਿੱਖਾਂ'-ਫਾਰਸੀ ਲਿਖਤੀ)

ਹਾੜ੍ਹ ੧੩ (੧੨ ਜੂਨ) ਸੋਮਵਾਰਿ ਸ਼ਾਮੀ ਬਾਦਸ਼ਾਹ, ਅਜਮੇਰ ਦੀ ਜੂਹੇ ਲੱਗ ਡੇਰੇ ਪਹੁੰਚਾ। ਏਥੇ ਹੀ ਉਸ ਨੂੰ ਪੰਜਾਬ ਵਿੱਚ ਸਿੰਘਾਂ ਦੇ ਪਾਏ ਭੜਥੂ ਦੇ ਸਮਾਚਾਰ ਮਿਲੇ। (ਮੁੰਤਖ਼ਬੁਲ ਲੁੱਬਾਬ)

ਪੱਛਮੀ ਇਲਾਕੇ ਫਤਿਹ ਕਰਕੇ, ਬਾਬਾ ਜੀ ਰਾਜਧਾਨੀ ਲੋਹਗੜ੍ਹ (ਡਾਬਰਿ) ਤਸ਼ਰੀਫ਼ ਲੈ ਆਏ। ਅਰੁ ਸਿਮਰਨ-ਭਜਨ ਵਿਚ ਨਿਮਗਨ ਹੋ ਗਏ। ਵਿਰੋਧੀਆਂ ਉਨ੍ਹਾਂ ਦੇ ਮਾਰੇ ਜਾਣ ਯਾ ਲੋਪ ਹੋ ਜਾਣ ਦੀ ਅਵਾਈ ਉੜਾ ਦਿੱਤੀ; ਜੋ ਬਾਦਸ਼ਾਹ ਦੇ ਕੰਨਾਂ ਤੱਕ ਬੀ ਪਹੁੰਚੀ। ਜਲਾਲ ਖਾਂ 'ਅਫਗਾਨ' ਦੇ ਸਿਰ ਤੋਂ ਭੀ ਦਹਿਸ਼ਤ ਲੱਥ ਗਈ। ਉਸ ਨੇ ਸਹਾਰਨ ਪੁਰ ਦੇ ਇਲਾਕੇ ਅੰਦਰ ਵਧ ਕੇ, ਖਾਲਸੇ ਦੇ ਕੁਝ ਪਿੰਡ ਮੱਲ ਲਏ। ਥਾਣੇਦਾਰ ਅਮਰ ਸਿੰਘ ਦਬੱਲਿਆ ਹੋਇਆ ਸਹਾਰਨਪੁਰ ਆ ਵੜਿਆ। ਇਹ ਮੰਦੀ ਸੋਇ ਸੁਣਿ, ਬਾਬਾ ਜੀ ਮੁੜਿ ਕਮਰ-ਕੱਸੇ ਕਰ ਕੇ, ਮੈਦਾਨ ਵਿੱਚ ਕੁੱਦ ਪਏ।

---

*ਸ: ਬ: ਭਾਈ ਕਾਨ੍ਹ ਸਿੰਘ ਦੇ ਕਥਨ ਅਨੁਸਾਰ ਇਹ, 'ਜਹਾਦ. ਇਸਲਾਮਖਾਨ ਸੂਬੇਦਾਰ ਲਾਹੌਰ ਦੇ ਸਮੇਂ, ਸੰਮਤ ੧੭੬੭ ਬਿੰ ਸਾਵਣ ਮਹੀਨੇ ਹੋਇਆ ਸੀ। ('ਮਹਾਨਕੋਸ਼'—ਪੰਨਾ ੩੫੫' ਕਾਲਮ ੨)

ਵੈਸਾਖ ਮਹੀਨੇ ਸਿੰਘਾਂ, ਸਹਾਰਨਪੁਰ ਦੀ ਅੱਧੀ ਸਰਕਾਰ ਮੱਲ ਕੇ, ਭਵਣ ਦੇ ਥਾਣੇਦਾਰ ਜਲਾਲ ਖਾਂ ਨੂੰ ਵੰਗਾਰਿਆ ਸੀ। ਪਰ ਉਸ ਅਭਿਮਾਨੀ ਨੇ ਕੋਈ ਗੱਲ ਕੰਨ ਨਾ ਧਰੀ। ਹਾਰ ਕੇ ਬਾਬਾ ਜੀ ਨੇ ਹਾੜ੍ਹ ਮਹੀਨੇ, ਉਸਦੇ ਬੰਦੀਖਾਨੇ ਸੁੱਟੇ ਸਿੱਖਾਂ ਦੀ ਖਲਾਸੀ ਵਾਸਤੇ, ਫੌਜ ਚਾੜ੍ਹਿ ਘੱਲੀ।

ਸ਼ਾਹੀ ਦਰਬਾਰ ਵਿਚ ਸਮਾਚਾਰ ਸੁਣਾਏ ਗਏ: ਕਿ

ਹਾੜ ੨੩ (੨੨ ਜੂਨ) ਵੀਰਵਾਰਿ–ਪਹਿਰ ਦਿਨ ਚੜ੍ਹੇ ਬਾਬਾ ਜੀ ਤਾਸ਼-ਬਾਦਲੇ ਦਾ ਪੋਸ਼ਾਕਾ ਸਜਾ ਕੇ ਤੇ ਨੇਜ਼ਾ ਹੱਥਿ ਫੜ ਕੇ, ਡਾਬਰ (ਲੋਹਗੜ੍ਹ) ਤੋਂ ਘੋੜੇ ਚੜ੍ਹੇ । ਚਾਰ ਕੋਹ ਪੈਂਡਾ ਕਰਕੇ, ਗੁਲਾਬ ਨਗਰ (ਬੂੜੀਏ) ਪਧਾਰੇ । ਇਕ ਹਾਥੀ, ਢਾਈ ਹਜ਼ਾਰ ਸਵਾਰ ਤੇ ਦਸ ਹਜ਼ਾਰ ਪਿਆਦਾ ਉਨ੍ਹਾਂ ਦੇ ਨਾਲ ਸੀ।

ਏਥੇ ਖਬਰ ਮਿਲੀ ਕਿ ਸਿੰਘ-ਖਾਲਸੇ ਜਲਾਲ ਖਾਂ ਅਫਗਾਨ ਦੀ ਗੜ੍ਹੀ ਤੋਂ ਹਾਰ ਕੇ 'ਭਾਗ ਨਗਰ' ਯਾਨੀ ਸਹਾਰਨਪੁਰ ਆ ਗਏ ਹਨ। ਤੋਪਖਾਨਾ ਤੇ ਚੌਦਾਂ ਹਜ਼ਾਰ ਰੁਪਯੇ ਖਜ਼ਾਨਾ–ਜੋ ਉਨ੍ਹਾਂ ਦੇ ਪਾਸ ਸੀ–ਅਫ਼ਗਾਨਾਂ ਸਾਂਭ ਲਿਆ ਹੈ। ਬਾਬਾ ਜੀ ਨੇ ਫਰਮਾਇਆ: "ਚਾਰ ਘੜੀ ਤੱਕ ਜਲਾਲ ਖਾਨ ਫੜਿਆ ਜਾਇਗਾ !"

ਹਾੜ ੨੪ (੨੩ ਜੂਨ) ਸ਼ੁੱਕਰਵਾਰਿ–ਬਾਬਾ ਜੀ ਗੁਲਾਬ ਨਗਰ ਤੋਂ ਘੋੜੇ ਸਵਾਰਿ ਹੋ ਕੇ, ਸਹਾਰਨਪੁਰ ਦੇ ਪਰਗਣੇ 'ਬਨੇਰ' ਪਿੰਡ ਪਹੁੰਚੇ। ਸੁਲਤਾਨ ਪੁਰ ਦੇ ਥਾਣੇਦਾਰ ਭਾਈ ਅਮਰ ਸਿੰਘ ਆ ਕੇ, ਮੁਲਾਕਾਤ ਕੀਤੀ। ਬਾਬਾ ਜੀ ਨੇ ਨੇਜ਼ਾ ਦੋ ਵਾਰੀ ਉਸ ਦੇ ਮੂੰਹ ਵਲਿ ਕਰ ਕੇ ਆਖਿਆ:–"ਅਫਗਾਨਾਂ ਦੇ ਜੰਗ 'ਚੋਂ ਨੱਸ ਕਿਉਂ ਆਏ ਓ ?" ਅਮਰ ਸਿੰਘ ਨੇ ਬਿਨੈ ਕੀਤੀ : "ਕਸੂਰ ਖਾਲਸਾ-ਸਿੱਖਾਂ ਦਾ ਹੈ; ਤੇ ਲਾਲ ਕੰਵਰ 'ਗੁੱਜਰ' ਨੇ ਦਗਾ ਕੀਤਾ ਹੈ। ਇਸ ਕਾਰਣ ਸਾਡੀ ਫੋਜ ਨੂੰ ਹਾਰ ਹੋਈ ਹੈ।" ਬਾਬਾ ਜੀ ਬੋਲੇ : "ਅਸਾਂ ਇਹ ਕਾਰਜ ਧਰਮ ਵਾਸਤੇ ਕੀਤਾ ਹੈ ! ਕੀ ਗੁੱਜਰ ਕੀ ਹੋਰ ਹਿੰਦੂ, ਖੁਦ ਬ-ਖੁਦ ਆਕੇ (ਖਾਲਸੇ ਦੇ) ਨੌਕਰ ਹੋਣਗੇ !"

ਫਿਰ ਬਾਬਾ ਜੀ ਨੇ ਜਾਨ ਮੁਹੰਮਦ ਜ਼ਮੀਦਾਰ-ਗੁਲਾਬ ਨਗਰ ਨੂੰ ਆਖਿਆ : "ਤੁਹਾਨੂੰ ਅਸਾਂ ਸਾਰੇ ਪਰਗਣੇ ਦਾ 'ਭੂਪ'

ਬਣਾਇਆ ਹੈ। ਗੁਨਾਹ ਜੋ ਕੀਤੇ ਸਨ, ਮੁੱਾਫ ਕਰ ਦਿੱਤੇ ਨਿ। ਤੈਨੂੰ ਚਾਹੀਦਾ ਇ, ਕਿ ਆਪਣੀ ਜਮੀਅੱਤ ਸਮੇਤ ਜਾਏਂ; ਤੇ ਸਰਦਾਰ ਖਾਂ ਚੌਂਡਲੇ ਦੇ ਜ਼ਮੀਦਾਰ ਨੂੰ ਲਿਆਵੇਂ! ਅਰੁ ਫਿਰ ਜਲਾਲ ਖਾਂ ਦੀ ਸੋਧ ਵਾਸਤੇ ਫੌਜ ਨਾਲ ਚੜ੍ਹੇਂ।"

ਭਾਈ ਗੁਰਬਖ਼ਸ਼ ਸਿੰਘ ਗੁਲਾਬ ਨਗਰ (ਬੂੜੀਏ) ਦਾ ਫ਼ੌਜਦਾਰ ਤੇ ਅਮੀਨ (ਤਸੀਲਦਾਰ) ਹੈ। ਉਸ ਨੇ ਕਾਜ਼ੀ ਸ਼ਾਹ ਮੁਹਮਦ ਦਾ ਮਾਲ-ਧਨ ਜ਼ਬਤ ਕਰਕੇ ਤੇ ਕਾਜ਼ੀ ਨੂੰ ਬੰਨ੍ਹ ਕੇ ਲੋਹਗੜ੍ਹ (ਡਾਬਰਿ) ਭੇਜ ਦਿੱਤਾ ਹੈ।

ਮੀਹਾਂ ਸਿੰਘ ਜੱਟ, ਕਾਜ਼ੀ ਦੇ ਦੋਹਤਰੇ ਨੂੰ ਸੌ ਸੌ ਕੋਰੜੇ ਨਿੱਤ ਮਾਰਦਾ ਹੈ। ਬਾਬਾ ਜੀ ਨੇ ਬਚਨ ਕੀਤਾ:–"ਇਨ੍ਹਾਂ ਲੋਕਾਂ ਕਾਜ਼ੀ ਦੇ ਮਾਲ ਵਿੱਚ ਗੜ-ਬੜ ਕੀਤੀ ਹੈ। ਜਿੱਚਿਰ ਇਨ੍ਹਾਂ ਦੀ ਜਿੰਦ ਨਾਂ ਕੱਢ ਲਵਾਂਗੇ, ਸਾਡੀ ਤਸੱਲੀ ਨਹੀਂ ਹੁੰਦੀ!"

ਇਸੇ ਟਿਕਾਣੇ ਖਬਰ ਮਿਲੀ, ਕਿ ਜਲਾਲ ਖਾਨ ਅਫਗਾਨ ਪਾਸ ਫੌਜ ਵਾਫਰ ਹੈ! ਬਾਬਾ ਜੀ ਨੇ ਫਰਮਾਇਆ:–"ਚਹੁੰ ਘੜੀਆਂ ਵਿੱਚ ਮੋਰਚਾ ਫਤਿਹ ਹੋ ਜਾਇਗਾ!"

ਭਾਈ ਕਿਸ਼ੋਰ ਸਿੰਘ ਨੂੰ ਬਾਬਾ ਜੀ ਨੇ ਪਰਗਣਾਂ ਗੁਲਾਬ ਨਗਰ (ਬੂੜੀਏ) ਦਾ ਮੁਖਤਿਆਰਕਾਰ (ਮਦਾਰੁੱਲ ਮਹਾਮ) ਬਣਾ ਦਿੱਤਾ ਹੈ। (ਅਖਬਾਰਾਤਿ ਦਰਬਾਰ ਮੁਅੱਲਾ)

ਦੁਆਬਾ ਫ਼ਤਿਹ ਕਰਕੇ, ਬਾਬਾ ਜੀ ਜੇਜੋਂ ਛਾਉਨੀ ਪਾ ਬੈਠੇ। ਪਰਬਤੀ ਰਾਜਿਆਂ ਨੂੰ ਜ਼ੇਰ ਕਰਨ ਦੀਆਂ ਵਿਉਂਤਾਂ ਬਣਾਈਆਂ। ਪਹਿਲੋਂ ਕਹਲੂਰੀਏ ਅਜਮੇਰ ਚੰਦ ਨੂੰ ਲਲਕਾਰਿਆ। ਉਸ ਨੇ ਸਾਰੇ ਪਰਬਤੀ ਰਾਜੇ ਸੱਦ ਕੇ ਮੁਕਾਬਲੇ ਦੀ ਤਿਆਰੀ ਕੀਤੀ। ਪਰ ਬਾਬਾ ਜੀ ਨੇ ਸਤਿਗੁਰਾਂ ਦੀ ਬਖਸ਼ੀ ਬਰਕਤ ਦਾ ਜਲਵਾ ਵਿਖਾ ਕੇ ਹੀ ਹੋਰਨਾਂ ਰਾਜਿਆਂ ਨੂੰ ਕਹਲੂਰੀਏ ਨਾਲੋਂ ਤੋੜਿ, ਆਪਣੇ ਅਧੀਨ ਕਰ ਲਿਆ। ਇਕੱਲਾ ਕਹਲੂਰੀਆ ਖਾਲਸੇ ਚੜ੍ਹਿ ਦਬਾਇਆ। ਕਹਲੂਰ ਨੱਗਰ ਤੇ ਬਿਲਾਸਪੁਰ ਸਿੰਘਾਂ ਲੁੱਟ ਲਏ। ਇਸ ਤਰ੍ਹਾਂ ਕਹਲੂਰ-ਤੇ ਉਸਦੇ ਅਧੀਨ ਸੱਤੇ ਧਾਰਾਂ ਸਿੰਘਾਂ ਸੋਧ ਸੁੱਟੀਆਂ। ਬਾਦਸ਼ਾਹੀ ਮਾਮਲਾ ਤਰਨਾਂ ਬੰਦ ਹੋ ਗਿਆ; ਤੇ ਖਾਲਸਾ ਬਾਈਹ-ਧਾਰਾਂ ਤੋਂ

ਉਗਰਾਹੀ ਕਰਨ ਲੱਗ ਪਿਆ। ਰਾਜੇ ਆਪੋ-ਆਪਣੇ ਦੇਸ (ਧਾਰ) ਪੁਰ ਕਾਇਮ ਰੱਖੇ।

ਇਉਂ ਮਾਰਾਂ ਮਾਰਦੇ ਬਾਬਾ ਜੀ 'ਗੁਰੂ ਕੋਟ'* (ਰਾਜ ਮੰਡੀ) ਤੇ ਸੁਕੇਤ ਤੱਕ ਅੱਪੜ ਗਏ। ਓਥੇ ਆਪਣਾ ਥਾਣਾ ਬਹਾ ਦਿੱਤਾ। ਨਾਦਉਣੀਆਂ ਦੇ ਵਕੀਲ ਭੀ ਉਸ ਥਾਂ ਆ ਮਿਲੇ, ਜੋ ਸਾਲਾਨਾ ਕਰ, ਬਾਦਸ਼ਾਹੀ ਖਜ਼ਾਨੇ ਭਰਦੇ ਸਨ; ਉਹ ਖਾਲਸੇ ਨੂੰ ਦੇਣੀ ਮੰਨ ਕੇ,ਅਧੀਨ ਹੋ ਗਏ। ਹੁਣ ਬਿਆਸਾ ਨਦੀ ਤੱਕ ਖਾਲਸਾ-ਸਲਤਨਤ ਕਾਇਮ ਹੋ ਗਈ।

ਅਧੀਨ ਰਾਜਿਆਂ ਤੇ ਆਪਣੇ ਥਾਪੇ ਸਿੰਘ ਹਾਕਮਾਂ ਪ੍ਰਤਿ ਬਾਬਾ ਜੀ ਨੇ ਇਹ ਹੁਕਮ ਕੀਤਾ:–

"ਇਸਤ੍ਰੀ-ਤਨ ਜੋ ਗਹਿਣਾ ਹੋਈ!
ਤਾਂ ਕੋ ਹਾਥ ਨ ਲਾਓ ਕੋਈ!
ਪੁਰਸ਼ ਪੁਸ਼ਾਕ ਔ ਸਿਰ ਕੀ ਪਾਗੁ!
ਇਨ ਭੀ ਕੋਈ ਹੱਥ ਨ ਲਾਗੁ!!੩੩"
(ਪ੍ਰਾ: 'ਪੰਥ ਪ੍ਰਕਾਸ਼')

ਸਾਵਣ ੧ (੧ ਜੁਲਾਈ) ਛਨਿੱਛਰਵਾਰਿ ਰੂਪ ਨਗਰ ਦੇ ਪੜਾਉ 'ਤੇ ਖਾਨਖਾਨਾ ਨੇ, ਜਲਾਲ ਖਾਂ ਥਾਣੇਦਾਰ ਭੀਮ (ਭਵਣ ?) ਦੇ ਲਿਖੇ ਅਨੁਸਾਰ ਬਾਦਸ਼ਾਹ ਪਾਸ ਅੱਰਜ਼ ਕੀਤੀ, ਕਿ 'ਵੀਹ ਹਜ਼ਾਰ ਦੇ ਕਰੀਬ ਸਿੱਖ ਸਵਾਰ ਤੇ ਪਿਆਦੇ, ਇਸ ਥਾਣੇ ਉਤੇ ਚੜ੍ਹਿ ਆਏ ਸਨ। ਇਕ ਦਿਨ-ਰਾਤਿ ਤੋਪਾਂ ਜੁਆਲਾ ਉਗਲਦੀਆਂ ਰਹੀਆਂ। ਅਗਲੇ ਦਿਨ ਜੋਧਿਆਂ ਦਾ ਟਾਕਰਾ ਛੋਟੇ ਹਥਿਆਰਾਂ (ਤੀਰਾਂ, ਤਲਵਾਰਾਂ ਤੇ ਨੇਜ਼ਿਆਂ) ਨਾਲ ਹੋਇਆ। ਸਿੱਖ ਬੁਰੀ ਤਰ੍ਹਾਂ ਹਾਰ ਕੇ ਹਰਨ ਹੋ ਗਏ। ਤੋਪਾਂ ਤੇ ਹੋਰ ਬਹੁਤ ਸਾਰੀ ਸਮਰ-ਸਮੱਗਰੀ ਮੁਜਾਹਿਦਾਂ (ਮੁਸਲਮਾਨ ਧਰਮ-ਵੀਰਾਂ) ਦੇ ਹੱਥਿ ਆਈ!'ਬਾਦਸ਼ਾਹ ਨੇ ਫਰਮਾਇਆ:–'ਛੇਤੀ ਹੀ ਮਾ-ਬਦੌਲਤ (ਅਸੀਂ) ਓਥੇ ਪਧਾਰ

---

*ਇਹ 'ਕੋਟ' ਬਾਬਾ ਬੰਦਾ ਸਿੰਘ ਨੇ ਖ਼ੁਦ ਵਸਾਇਆ ਤੇ ਥਾਣਾ ਬਣਾਇਆ ਸੀ। (ਪ੍ਰ: ਪੰ: ਪ੍ਰਕਾਸ਼)

ਰਹੇ ਹਾਂ; ਤੇ ਨਾਬਰੀ-ਅਕਾਬਰੀ ਦੀ ਸਜ਼ਾ ਉਨ੍ਹਾਂ ਨੂੰ ਚੰਗੀ ਤਰ੍ਹਾਂ ਦਿਆਂਗੇ।'

ਜਲਾਲਾਬਾਦ ਗਿਰਦੇ ਸਿੰਘਾਂ ਵੀਹ ਕੁ ਦਿਨ ਘੇਰਾ ਪਾਈ ਰੱਖਿਆ; ਤੇ ਜੁੱਧ ਅੰਦਰੋਂ ਬਾਹਰੋਂ ਜਾਰੀ ਰਿਹਾ। ਪਰ ਵਰਖਾ ਰੁਤਿ ਜੋਬਨ ਪੁਰ ਸੀ। ਦੁਆਲ਼ੇ ਸਾਰੇ ਪਾਣੀ ਚੜ੍ਹ ਗਿਆ; ਤੇ ਸਿੰਘਾਂ ਦਾ ਦਾਣਾ-ਪੱਠਾ ਭੀ ਆਖਰੀ ਦਮਾਂ ਤੇ ਆ ਗਿਆ। ਇਸ ਲਈ ਸਿੰਘਾਂ ਨੂੰ ਘੇਰਾ ਉਠਾ ਕੇ, ਪਿਛਾਹਾਂ ਪਰਤਣਾਂ ਪੈ ਗਿਆ। ਹੁਣ ਪੂਰਬੀ ਮੁਹਿੰਮ ਖ਼ਤਮ ਕਰਕੇ, ਸਿੰਘਾਂ ਪੱਛਮ-ਦਾ–ਸੁਲਤਾਨਪੁਰ ਤੇ ਦੁਆਬਾ ਬਿਸਤ-ਜਾਲੰਧਰ–ਦੀ ਸੋਧ ਵਲਿ ਧਿਆਨ ਕੀਤਾ। ('ਬੰਦਾ ਸਿੰਘ ਬਹਾਦਰ')

ਸਾਵਣ ੬ (੬ ਜੁਲਾਈ) ਵੀਰਵਾਰਿ–ਹਦਾਯਤਕੇਸ਼ 'ਵਕਾਯਾ ਨਿਗਾਰ-ਕੁੱਲ' (ਸਮੁੱਚਾ ਰਾਜ-ਸਮਾਚਾਰ ਲਿਖਾਰੀ) ਨੇ ਪਾਤਿਸ਼ਾਹ ਦੇ ਹਜ਼ੂਰਿ ਬਾਬਾ ਜੀ ਦੀ ਰਾਜ-ਮੁਹਰ ਵਿੱਚ ਉਕਰਾਈ ਇਹ ਬੈਂਤ ਪੇਸ਼ ਕੀਤੀ:–

"ਅੱਜ਼ਮਤਿ ਨਾਨਕ ਗੁਰੂ ਹਮ ਜ਼ਾਹਿਰੋ ਹਮ ਗ਼ਾਇਬ ਸਤ।
ਪਾਦਸ਼ਾਹਿ ਦੀਨੋ ਦੁਨੀਆ ਆਪ ਸੱਚਾ ਸਾਹਿਬ ਸਤ।"

ਇਸੇ ਮੌਕੇ ਇਹ ਰਪਟ ਭੀ ਸੁਣਾਈ ਗਈ; ਕਿ ਖਾਲਸਾ ਸਿੱਖਾਂ ਨੇ ਆਪਣੇ ਅੰਦਰ ਅਚਰਜ ਗੁਪਤ ਬੋਲੇ ਮੁਕੱਰਰ ਕੀਤੇ ਹਨ:–

ਇੱਕ ਸਿੱਖ ਨੂੰ 'ਫੌਜ' ਆਖਦੇ ਨਿ। ਇੱਕ ਸਿੰਘ ਆਵੇ, ਤਾਂ ਲਿਖਣਗੇ: "'ਫੌਜ' ਆ ਗਈ ਹੈ!" ਬਾਜ਼ੇ ਕਹਿੰਦੇ ਨਿ: ਉਨ੍ਹਾਂ ਆਪਣਾ ਸਿੱਕਾ ਭੀ ਚਲਾ ਦਿੱਤਾ ਹੈ। ਅਤੇ ਆਪਣੇ ਹੁਕਮਨਾਮਿਆਂ ਵਿੱਚ–ਜੋ ਅਹਿਲਿਕਾਰਾਂ (ਅੱਮਿਲਾਂ) ਨੂੰ ਭੇਜਦੇ ਹਨ; 'ਰਾਜ-ਵਰਖ ਪਹਿਲਾ' ਦਰਜ ਕਰਦੇ ਹਨ। ਅਤੇ ਪਿੰਡਾਂ ਵਿਚ ਫਸਲਾਂ ਦੀ ਵਟਾਈ ਕਰਾਉਂਦੇ ਹਨ; ਦੋ ਹਿੱਸੇ ਰਾਹਕ ਨੂੰ ਦੇਂਦੇ ਨਿ; ਤੇ ਇਕ ਹਿੱਸਾ ਖ਼ੁਦ ਲੈਂਦੇ ਹਨ। ਅਪਣਾ ਹਿੱਸਾ ਖਾਤਿਆਂ ਵਿੱਚ ਦੱਬ ਦੇਂਦੇ ਨਿ। ਆਂਹਦੇ ਨਿ: "ਜਦੋਂ ਬਾਦਸ਼ਾਹ ਬਣਾਂਗੇ; ਲੇਖਾ ਸਮਝ ਲਵਾਂਗੇ।" ਵਜ਼ੀਰ ਖਾਂ ਦੇ ਦਫੀਨਿਆਂ ਤੋਂ ਬਿਨਾਂ ਹਾਥੀ, ਘੋੜੇ, ਨਕਦ ਮਾਲ ਤੇ ਜਿਣਸਾਂ ਬਹੁਤ ਉਨ੍ਹਾਂ ਦੇ ਹੱਥ ਲੱਗੀਆਂ ਹਨ। ਲੋਕਾਂ ਵਿੱਚ ਰੌਲਾ-

ਰੱਪਾ ਤਾਂ ਬੜਾ ਮਦਿਆ ਹੋਇਆ ਹੈ । ਵੇਖੀਏ ਭਾਣਾਂ ਕੀ ਵਰਤਦਾ ਇ !!

ਸਾਵਣ ੮ (੮ ਜੁਲਾਈ) ਛਨਿੱਛਰਵਾਰਿ–ਵਜ਼ੀਰ ਖਾਂ ਦੇ ਮਰਨ ਕਰਕੇ, ਸਿਰੰਦਰਾਬਾਦ ਤੇ ਮੇਰਠ ਦੇ ਫੌਜਦਾਰ ਜ਼ੈਨੁੱਦੀਨ ਅਹਮਦ ਖਾਂ ਨੂੰ ਸੀਰੰਦ ਦਾ ਫੌਜਦਾਰ ਬਣਾ ਦਿੱਤਾ ਗਿਆ ਹੈ । ਅੱਠ ਸਦੀ–ਅੱਠ ਸੌ ਸਵਾਰ ਤੱਕ ਮਨਸਬ ਵਧਾ ਦਿੱਤਾ ਹੈ; ਨਾਲੇ ਦੋ ਹਜ਼ਾਰ ਸਵਾਰ ਤੇ ਦੋ ਹਜ਼ਾਰ ਪਿਆਦਾ ਵਾਧੂ ਭਰਤੀ ਕਰਨ ਦੀ ਆਗਿਆ ਦਿੱਤੀ ਗਈ ਹੈ । (ਅਖਬਾਰਾਤਿ ਦਰਬਾਰ ਮੁਅੱਲਾ)

ਸਾਵਣ ੧੧ (੧੧ ਜੁਲਾਈ) ਮੰਗਲਵਾਰਿ–ਸਿੰਘਾਂ ਜਲਾਲਾਬਾਦ ਦੇ ਰਾਹ ਵਿਚ ਨਨੌਤਾ ਨੱਗਰ ਲੁੱਟ-ਪੁੱਟ ਕੇ ਤਬਾਹ ਕੀਤਾ । ਸ਼ੇਖਜ਼ਾਦੇ ਮੁਕਾਬਲੇ ਵਿੱਚ ਮਾਰੇ ਗਏ । ਹਿੰਦੂ ਗੁੱਜਰ 'ਨਾਨਕ ਪੰਥੀ' ਹੋਣ ਦੇ ਨਾਤੇ ਸਿੰਘਾਂ ਨਾਲ ਰਲ ਗਏ ।

ਨਨੌਤੇ ਦੇ ਖੋਲ੍ਹੇ ਹੋ ਗਏ, ਜਿਸ ਕਰ ਕੇ ਇਸ ਦਾ ਨਾਮ 'ਫੂਟਾ ਸ਼ਹਿਰ' ਪੈ ਗਿਆ । ਸਿੰਘਾਂ ਅਗਾਹਾਂ ਵਧ ਕੇ, ਜਲਾਲਾਬਾਦ ਜਾ ਘੇਰਿਆ । ਪਹਿਲੇ ਦੋ ਮੁਕਾਬਲਿਆਂ ਵਿਚ ਹਜ਼ਬਰ ਖਾਨ, ਪੀਰ ਖਾਨ ਤੇ ਜਲਾਲ ਖਾਨ ਮਾਰੇ ਗਏ । ਬਾਕੀ ਗੜ੍ਹੀ ਅੰਦਰ ਡਟ ਕੇ ਵਾਰ ਝੱਲਦੇ ਰਹੇ ।

ਏਧਰ ਥਾਨੇਸਰ ਤਕ ਮੁਲਕ ਮੱਲ ਕੇ, ਬਾਬਾ ਬੰਦਾ ਸਿੰਘ ਬਹਾਦੁਰ ਨੇ ਦੱਖਣ ਵਲਿ ਹੋਰ ਅਗਾਹਾਂ ਕਦਮ ਵਧਾਣ ਦਾ ਉੱਦਮ ਉਠਾਇਆ । ਬਾਬਾ ਬਿਨੋਦ ਸਿੰਘ ਤੇ ਭਾਈ ਰਾਮ ਸਿੰਘ ਨੂੰ ਚਾਰ ਹਜ਼ਾਰ ਸਵਾਰ ਦੇ ਕੇ, ਪਾਣੀਪਥ ਤੇ ਤਰਾਵੜੀ ਮੱਲਣ ਵਾਸਤੇ ਭੇਜ ਦਿੱਤਾ । ਭਾਈ ਫਤਿਹ ਸਿੰਘ, ਗੁਰਬਖ਼ਸ਼ ਸਿੰਘ (ਭਾਈ ਭਗਤੂ ਕੇ), ਭਾਈ ਤਿਲੋਕ ਸਿੰਘ ਰਾਮ ਸਿੰਘ (ਫੂਲਕੇ), ਭਾਈ ਪ੍ਰੇਮ ਸਿੰਘ ਧਰਮ ਸਿੰਘ (ਭਾਈ ਰੂਪੇ ਕੇ) ਨੂੰ ਮਾਲਵਾ (ਸਮਾਣਾਂ, ਲੱਖੀ ਜੰਗਲ ਤੇ ਤਿਹਾੜਾ ਆਦਿ) ਸੌਂਪ ਕੇ, ਬਾਬਾ ਜੀ ਆਪ ਪਰਬਤੀਂ ਚੜ੍ਹ ਗਏ; ਤੇ 'ਜੋਹੜਸਰ' ਜਾ ਕੇ ਸਿਮਰਨ-ਭਜਨ ਵਿਚ ਮਗਨ ਹੋ ਗਏ ।

(ਸ਼ਮਸ਼ੇਰ ਖਾਲਸਾ)

ਸਾਵਣ ੨੩ (੨੩ ਜੁਲਾਈ) ਐਤਵਾਰਿ, ਉਦੈਪੁਰ ਦੇ ਪੜਾਓ ਪਰ ਬਾਦਸ਼ਾਹ ਪਾਸ ਖਬਰ ਪੁਜੀ, ਕਿ "ਗੁਰੂ ਗੋਬਿੰਦ (ਬੰਦਾ) ਸਿੰਘ ਨੇ ਫੌਜ ਪਾਣੀਪਥ ਉਤੇ ਚਾੜ੍ਹ ਘੱਲੀ ਹੈ। ਪਰ ਹਾਲਾਂ ਉਥੇ ਪਹੁੰਚੀ ਨਹੀਂ ! ਬੱਝੇ ਕਹਿੰਦੇ ਨਿ : ਓਥੋਂ ਦੇ ਹਾਕਮ ਤੇ ਵਸਨੀਕਾਂ ਰਲ ਕੇ, ਅੰਦਰ ਖਾਨੇ ਸਿੱਖਾਂ ਨਾਲ ਸਮਝੌਤਾ ਕਰ ਲਿਆ ਹੈ। ਇਸ ਕਰਕੇ ਫੌਜ ਦਾ ਔਣਾਂ ਟਲ ਗਿਆ ਹੈ। ਸੀਰੰਦ ਤੇ ਸਹਾਰਨਪੁਰ ਉਤੇ ਗੁਰੂ ਕੇ ਬੰਦੇ ਕਾਬਿਜ਼ ਹਨ। ਮੁਹੱਮਦ ਨਸੀਰ ਬਖਸ਼ੀ ਤੇ ਵਾਕਿਆ ਨਿਵੀਸ ਸ਼ਾਹੀ, ਸਿੱਖਾਂ ਦੇ ਟੇਟੇ ਚੜ੍ਹ ਗਿਆ ਹੈ। ਉਸ ਨੂੰ 'ਨਸੀਰ ਸਿੰਘ' ਬਣਾਕੇ, ਖਜ਼ਾਨੇ ਦਾ ਦਾਰੋਗਾ ਨੀਅਤ ਕਰ ਦਿੱਤਾ ਗਿਆ ਹੈ। ਬਾਦਸ਼ਾਹੀ ਮੁਸੱਦੀ ਇਨ੍ਹਾਂ ਦੋਹਾਂ ਸ਼ਹਿਰਾਂ (ਸੀਰੰਦ ਤੇ ਸਹਾਰਨ ਪੁਰ) ਵਿੱਚ ਕੋਈ ਨਹੀਂ ਰਿਹਾ।

"ਰੱਬ ਜਾਣੇ ਸੱਚ ਕਿ ਝੂਠ ! ਆਮ ਲੋਕੀ ਗੱਲਾਂ ਕਰਦੇ ਨਿ, ਕਿ ਜਿਸ ਦਿਨ ਗੁਰੂ(ਬਾਬਾ ਜੀ)ਸਹਾਰਨਪੁਰ ਉੱਤੇ,ਆਪਣੀ ਛਾਉਣੀ ਡਾਬਰ (ਲੋਹਗੜ੍ਹ) ਤੋਂ ਚੜ੍ਹਿਆ; ਓਦਿਣ ਜਮੁਨਾ ਨਦੀ ਚੜ੍ਹੀ ਹੋਈ ਸੀ। ਬਾਬਾ ਜੀ ਸੋਟਾ ਹਥ 'ਚਿ ਲੈ ਕੇ, ਨਦੀ ਕੰਢੇ ਜਾ ਖਲੋਤੇ; ਅਰੁ ਬਚਨ ਕੀਤਾ:–"ਸਾਨੂੰ ਤੇ ਸਾਡੇ ਲਸ਼ਕਰ ਨੂੰ ਲਾਂਘਾ ਦੇਹਿ !"

ਕਹਿੰਦੇ ਨਿ : ਦਰਿਆ ਤੁਰਤ ਗਾਹਣ ਹੋ ਗਿਆ; ਤੇ ਸਾਰੇ ਸਿੰਘ ਪਾਰ ਲੰਘ ਗਏ।

ਜਲਾਲ ਖਾਂ 'ਅਫਗਾਨ' ਦੀ ਗੜ੍ਹੀ (ਜਲਾਲਾਬਾਦ) ਸਹਾਰਨਪੁਰ ਤੋਂ ਨੇੜੇ ਹੀ ਹੈ। ਉਸ ਨੇ ਦੋ ਤ੍ਰੈ ਥਾਣੇ ਸਿੰਘਾਂ ਦੇ ਉਠਾ ਦਿੱਤੇ ਹਨ। ਇਸ ਤਰਾਂ ਉਸਨੇ ਸਿੰਘਾਂ ਨਾਲ ਕੁਝ ਆਢਾ ਲਿਆ ਹੈ ! (ਅਖਬਾਰਾਤ ਦਰਬਾਰ ਮੁਅੱਲਾ)

ਸਾਵਣ ੨੮ (੨੮ ਜੁਲਾਈ)ਸ਼ੁੱਕਰਵਾਰਿ-ਬਾਦਸ਼ਾਹੀ ਪੜਾ 'ਪਰਾਗ-ਪੁਰੇ' ਸੀ। ਫੀਰੋਜ਼ਖਾਨ 'ਮੇਵਾਤੀ' ਤੇ ਰੁਸਤਮ ਦਿਲ ਖਾਂ ਤੇ ਭੁਗਾ ਸੁਲਤਾਨ ਕੁਲੀਖ਼ਾਨਾਦਿ ਫੌਜਦਾਰਾਂ ਨੂੰ ਸਿੱਖਾਂ ਉੱਤੇ ਚਾੜ੍ਹਿਆ ਗਿਆ। 'ਮੇਵਾਤੀ' ਨੂੰ ਫੌਜ ਤਿੱਗੁਣੀ (ਸਿਹਬੰਦੀ) ਬਨਾਉਣ ਵਾਸਤੇ ਪੰਜਾਹ ਹਜ਼ਾਰ ਰੁਪਯਾ ਵੇਤਨ ਵਜੋਂ ਦਿੱਤਾ ਗਿਆ।

ਬਾਦਸ਼ਾਹ ਨੇ ਫੀਰੋਜ਼ ਖਾਨ 'ਮੇਵਾਤੀ' ਨੂੰ ਹੁਕਮ ਦਿੱਤਾ; ਕਿ "ਜਿੱਥੇ ਕਿਤੇ (ਸ਼ਾਹਾਬਾਦ, ਮੁਸਤਫਾਬਾਦ ਤੇ ਸਾਢੌਰਾ ਆਦਿ ਵਿੱਚ) ਸਿੱਖਾਂ ਥਾਣੇ ਤੇ ਚੌਕੀਆਂ ਕਾਇਮ ਕਰ ਲਈਆਂ ਹਨ; ਸਭ ਉਠਾ ਦੇਵੇ; ਤੇ ਅਪਣੇ ਬਹਾਲ ਕਰੇ। ਉੱਜੜੇ ਲੋਕਾਂ ਨੂੰ ਭੀ ਆਪੋ ਆਪਣੀ ਥਾਂ ਬਸਾਵੇ-ਟਿਕਾਵੇ।"

ਇਸੇ ਮੰਜ਼ਿਲ ਤੋਂ ਵਰਖਾ ਸ਼ੁਰੂ ਹੋ ਗਈ। ਨਿੱਤ ਇੱਕ ਦੋ ਵਾਰੀ ਬਾਰਿਸ਼ ਹੋ ਜਾਂਦੀ ਹੈ। ਲੂ ਦਾ ਜ਼ੋਰ ਕੁਝ ਘਟ ਗਿਆ ਹੈ।

(ਤਜ਼ਕਿਰਾ)

ਆਈਆਂ ਖਬਰਾਂ ਦੇ ਅਧਾਰ 'ਤੇ 'ਮੁੰਤਖ਼ਬੁਲ ਲੁਬਾਬ' ਦਾ ਲੇਖਕ ਮੁਹੱਮਦ ਹਾਸ਼ਿਮ ਖ਼ਾਫੀਖਾਨ ਲਿਖਦਾ ਇ–

"ਮੁੱਕਦੀ ਗੱਲ, ਅੱਠਾਂ-ਨਵਾਂ ਮਹੀਨਿਆਂ ਅੰਦਰ, ਏਧਰਿ ਰਾਜਧਾਨੀ ਸ਼ਾਹਜਹਾਨਾਬਾਦ (ਦਿੱਲੀ) ਤੋਂ ਦੋ-ਤ੍ਰੈ ਪੜਾਉ ਨੇੜੇ ਤੱਕ, ਤੇ ਓਧਰਿ ਲਾਹੌਰ ਦੇ ਗੋਰੇ ਤੱਕ, ਸਾਰੇ ਕਸਬੇ ਤੇ ਪਰਸਿੱਧ ਨੱਗਰ, ਮਰਦਊ ਤੋਂ ਸੈਂਕੜੇ ਕੋਹਾਂ ਦੂਰ ਨਾਪਾਕਾਂ (ਸਿੰਘਾਂ) ਦੀ ਲੁੱਟ-ਮਾਰ ਨਾਲ ਬੁਰੀ ਤਰ੍ਹਾਂ ਦਲੇ-ਮਲੇ ਗਏ। ਅਤੇ ਬੰਦੇ ਗਿਣਤੀ ਦੀ ਹੱਦ ਤੋਂ ਬਹੁਤ ਵਧੇਰੇ ਸ਼ਹੀਦ ਹੋ ਗਏ। ਅਰੁ ਸੰਸਾਰ ਕਾਫਰਾਂ ਦੀ ਮਾਰ ਨਾਲ ਬਰਬਾਦ ਹੋ ਗਿਆ। ਬਹੁਤੇ ਮਸੀਤਾਂ ਮਕਬਰੇ ਪੁੱਟੇ ਤੇ ਢਾਹਿ-ਢੇਰੀ ਕੀਤੇ ਗਏ। ਖਾਸ ਕਰਕੇ ਲਾਹੌਰ ਤੋਂ ਮੁੜ ਕੇ, ਸਾਢੌਰਾ ਤੇ ਕਰਨਾਲ ਕਸਬੇ, ਸਣੇ ਸੰਬੰਧਤ ਪਿੰਡਾਂ ਦੇ–ਜਿੱਥੋਂ ਦਾ ਫੌਜਦਾਰ, ਅਨੇਕ ਸਾਥੀ ਮੁਸਲਮਾਨਾ ਸਮੇਤ ਵਿੱਤ ਅਨੁਸਾਰ ਮੁਕਾਬਲਾ ਕਰਕੇ, ਸ਼ਰਬਤਿ-ਸ਼ਹਾਦਤ ਪੀ ਗਿਆ ਸੀ–ਬਹੁਤ ਜਾਦੇ ਬਰਬਾਦ ਕੀਤੇ ਗਏ।"

'ਮੇਵਾਤੀ' ਹੋਰਾਂ ਦਾ ਮੁਕਾਬਲਾ ਤਰਾਵੜੀ ਦੇ ਮੈਦਾਨ ਵਿੱਚ ਬਾਬਾ ਬਿਨੋਦ ਸਿੰਘ ਜੀ ਦੀ ਫੌਜ ਨਾਲ ਹੋਇਆ। ਸਿੱਖ ਫੌਜ, ਵਿਰੋਧੀ ਦਲ ਨਾਲੋਂ ਗਿਣਤੀ ਵਿਚ ਘੱਟ ਤੇ ਜੰਗੀ ਸਾਮਾਨ ਵੱਲੋਂ ਹੀਣੀ ਸੀ। ਇਸ ਲਈ ਹਾਰ ਕੇ ਸੀਰੰਦ ਮੁੜਿ ਆਈ।

(ਸ਼ਮਸ਼ੇਰ ਖਾਲਸਾ)

੧੪੨.
ਭਾਦਰੋਂ ੩ (੪ ਅਗਸਤ) ਸ਼ੁੱਕਰਵਾਰਿ ਪਰਾਗਪੁਰ ਦੇ ਮੁਕਾਮ ਤੋਂ ਹੀ, ਬਾਦਸ਼ਾਹ ਨੇ ਮਹਾਰਾਣਾ ਅਮਰ ਸਿੰਘ ਉਦੇ ਪੁਰੀਏ ਨੂੰ ਖਾਸ ਖਿਲੱਤ, ਜੜਾਊ ਸ਼ਮਸ਼ੇਰ ਤੇ ਖੰਜਰ, ਵਡਮੁੱਲੀ ਜਿਗਾ, ਘੋੜਾ ਸੁਨਹਿਰੀ ਸਾਜ ਸਮੇਤ, ਪਾਲਕੀ ਝਾਲਰਦਾਰ ਇਨੱਾਮ ਵਜੋਂ ਭੇਜ ਕੇ, ਰਾਮ ਕਰ ਲਿਆ। (ਤਾਂ ਜੋ ਸਾਰੇ ਰਾਜਪੂਤ ਰਾਜਿਆਂ ਨੂੰ ਸਿੰਘਾਂ ਵਿਰੁੱਧ ਮੁਹਿੰਮ ਵਿੱਚ ਵਰਤਿਆ ਜਾ ਸਕੇ)।

ਭਾਦਰੋਂ ੧੧ (੧੨ ਅਗਸਤ) ਛਨਿੱਛਰਵਾਰਿ ਪਰਾਗਪੁਰ ਤੋਂ ਹੀ ਸੱਯਦ ਵਜੀਹੁੱਦੀਨ ਖਾਨ 'ਬਾਹਰਾ' ਨੂੰ ਜੋੜਾ-ਜਾਮਾ ਤੇ ਸਰਪੇਚ ਜੜਾਊ ਇਨੱਾਮ ਦੇ ਕੇ; ਸਿੰਘਾਂ ਵਿਰੁੱਧ ਚਾੜ੍ਹਿਆ ਗਿਆ।

ਭਾਦਰੋਂ ੧੩ (੧੪ ਅਗਸਤ) ਸੋਮਵਾਰਿ ਨਾਰਨੌਲ ਤੋਂ ਕੂਚ ਕਰਕੇ, ਬਾਦਸ਼ਾਹ ਨੇ ਮਦਗਾਂਵ ਲਾਗੇ ਮੁਕਾਮ ਫ਼ਰਮਾਇਆ; ਫਰਮਾਨ ਹੋਇਆ ਕਿ "ਕੋਈ ਜਣਾਂ ਰਾਜਧਾਨੀ ਦਿੱਲੀ ਨਾ ਜਾਵੇ; ਤੇ ਨਾ ਹੀ ਰਾਜਧਾਨੀ ਤੋਂ ਕਿਸੇ ਦਾ ਕੋਈ ਸਰਬੰਧੀ, ਬਾਦਸ਼ਾਹੀ ਲਸ਼ਕਰ ਵਿਚ ਔਣ ਦਿੱਤਾ ਜਾਏ।"

ਭਾਦਰੋਂ ੧੪ (੧੫ ਅਗਸਤ) ਮੰਗਲਵਾਰਿ ਬਾਦਸ਼ਾਹ ਨੇ ਚੌਥੇ ਰਾਜ-ਵਰਖ ਦਾ ਜਸ਼ਨ ਮਨਾਇਆ, ਕੋਕਲ ਤਾਸ਼ ਖਾਨ ਬਹਾਦੁਰ ਨੂੰ ਵੱਡੇ ਪਾਦਸ਼ਾਹਜ਼ਾਦੇ ਮੱਾਜ਼ੁੱਦੀਨ ਜਹਾਂਦਾਰਸ਼ਾਹ ਦੀ ਜਾਗੀਰ ਪਰਗਣਾ ਠੱਟਾ (ਸਿੰਧੁ) ਦਾ ਪ੍ਰਬੰਧਕ ਥਾਪ ਕੇ ਵਿਦੱਾ ਕੀਤਾ।

ਭਾਦਰੋਂ ੨੭ (੨੮ ਅਗਸਤ) ਸੋਮਵਾਰਿ ਗਹੋਤਰੀ ਦੇ ਪੜਾਉ ਤੋਂ ਸ੍ਰੀ ਨਗਰ (ਗੜ੍ਹਵਾਲ) ਤੇ ਸਿਰਮੌਰ ਦੇ ਜ਼ਮੀਂਦਾਰਾਂ ਵਲਿ ਫਰਮਾਨ ਭੇਜੇ ਗਏ; ਕਿ ਨਾਨਕਪਰਸਤਾਂ (ਸਿੱਖਾਂ) ਨੂੰ ਤਾੜਨਾ ਕਰਨ।

'ਅਖਬਾਰਾਤਿ ਦਰਬਾਰ ਮੁਅੱਲਾ' ਦਾ ਲਿਖਾਰੀ ਲਿਖਦਾ ਇ:–

"ਖਾਲਸਾ ਸਿੱਖਾਂ' ਦਾ ਦਬਦਬਾ ਤੇ ਕਬਜ਼ਾ ਹਾਲਾਂ ਅੱਗੇ ਵਾਂਗੁ ਹੀ ਹੈ। ਰੋਕ-ਥਾਮ ਦੀ ਸੂਰਤਿ ਅਜੇ ਕੋਈ ਨਹੀਂ ਬਣੀ। ਗੁਰੂ ਗੋਬਿੰਦ ਸਿੰਘ ਦਾ (ਪਾਲਕ) ਪੁੱਤ੍ਰ ਅਜੀਤ ਸਿੰਘ ਰਾਜਧਾਨੀ (ਦਿੱਲੀ) ਵਿਖੇ ਹੈ। ਗੁਰੂ ਸਾਹਿਬ ਦੇ ਸਰਬੰਧੀ

(ਮਹਲ ਤੇ ਦਾਸ, ਦਾਸੀਆਂ) ਭੀ ਬਾਦਸ਼ਾਹ ਦੇ ਹਜ਼ੂਰੋਂ ਅਜੀਤ ਸਿੰਘ ਨਾਲ ਆਏ ਹਨ। ਆਖ਼ਿਰ ਏਹ ਭੀ ਵਧ-ਫੁੱਲ ਰਹੇ ਨਿ। ਜੇ ਸੈਨਤ ਹੋਵੇ ਯਾ ਉਨ੍ਹਾਂ ਨੂੰ ਲਿਖਿਆ ਜਾਵੇ, ਤਾਂ ਇਨ੍ਹਾਂ ਦੀ ਮੇਲ-ਮੁਹੱਬਤ ਬੇ-ਮਸਲਿਹਤ ਨਾ ਹੋਵੇਗੀ। ਅੱਗੇ ਜਿਵੇਂ ਰਜ਼ਾ !!

"ਸੀਰਿੰਦ ਦੇ ਦਫੀਨਿਆਂ-ਖਜ਼ੀਨਿਆਂ ਬਾਰੇ ਕੀ ਲਿਖੀਏ ! ਸਾਹੂਕਾਰਾਂ ਤੋਂ ਪਤਾ ਲਗਦਾ ਇ, ਕਿ ਦੁਆਬੇ (ਜਾਲੰਧਰ) ਤੋਂ ਮਾਮਲਾ-ਵਟਾਈ ਅਸਲੋਂ ਪ੍ਰਾਪਤਿ ਨਹੀਂ ਹੋ ਰਿਹਾ। ਸਦਾ ਖਾਲਸੇ-ਸਿੱਖ ਵਸੂਲ ਕਰਦੇ ਤੇ ਗੱਡੇ ਲੱਦਕੇ ਡਾਬਰਿ (ਲੋਹਗੜ੍ਹ)—ਜੋ ਉਨ੍ਹਾਂ ਅਪਣੀ ਰਾਜਧਾਨੀ ਬਣਾਇਆ ਹੈ—ਲੈ ਜਾਂਦੇ ਹਨ। ਇਕ ਦਿਨ ਤਿੰਨ ਸੌ ਗੱਡੇ ਲੱਦੀਂ ਲਈ ਜਾਂਦੇ ਸਨ। ਲਾਹੌਰ ਤੱਕ ਉਨ੍ਹਾਂ ਦਾ ਰਾਹ ਰੋਕਣ ਵਾਲਾ ਕੋਈ ਨਹੀਂ !"

ਭਾਦਰੋਂ ੨੮ (੨੯ ਅਗਸਤ) ਮੰਗਲਵਾਰਿ ਫਰਮਾਨ ਹੋਇਆ, ਕਿ "ਜੋ ਹਿੰਦੂ 'ਪੇਸ਼ਕਾਰ' ਬਣਕੇ ਹਜ਼ੂਰਿ ਔਂਦੇ ਨਿ, ਆਪਣੀਆਂ ਦਾਹੜੀਆਂ ਮੁਨਾ ਕੇ ਆਇਆ ਕਰਨ।" ਇਸ ਪੁਰ ਤੁਰਤ ਅੱਮਲ ਕਰਨ ਵਾਲੇ ਪੇਸ਼ਕਾਰਾਂ, ਵੱਡੇ ਦੀਵਾਨਾਂ, ਸਤਿਕਾਰ ਜੋਗ ਬਖ਼ਸ਼ੀਆਂ ਮੀਰ ਆਤਿਸ਼ (ਦਾਰੋਗਾ ਤੋਪਖਾਨਾ) ਤੇ ਹੋਰਨਾ ਖਿਦਮਤ ਗੁਜ਼ਾਰਾਂ ਨੂੰ ਸਨਮਾਨਿਤ ਜਾਮੇ-ਜੋੜੇ ਤੇ ਕੰਨਾਂ ਲਈ ਮੋਤਿਸਰੀਆਂ ਇਨੱਾਮ ਵਜੋਂ ਬਖ਼ਸ਼ੀਆਂ ਗਈਆਂ।

ਅੱਸੂ ੧੭ (੧੮ ਸਿਤੰਬਰ) ਸੋਮਵਾਰਿ ਬਹਰਾਸਾ ਦੇ ਪੜਾਉ ਪੁਰ ਦਿਨ ਰਾਤਿ ਵਰਖਾ ਹੁੰਦੀ ਰਹੀ। ਅਗਲੇ ਦਿਨ ਭੀ ਏਥੇ ਹੀ ਮੁਕਾਮ ਰੱਖਣਾ ਪਿਆ।

ਅੱਸੂ ੨੦ (੨੧ ਸਿਤੰਬਰ) ਵੀਰਵਾਰਿ ਬਾਦਸ਼ਾਹੀ ਡੇਰਾ ਅਗਾੜੀ ਕੂਚ ਹੋਇਆ, ਤੇ ਸ਼ਰਫਾਬਾਦ ਲਾਗੇ ਪੜਾਉ ਲੱਗਾ। ਅਮੀਰੁੱਲ ਉਮਰਾ ਜ਼ੁਲਫਿਕ੍ਾਰ ਖਾਂਨ 'ਬਖ਼ਸ਼ੀ', ਨਿਜ਼ਾਮੁਲ ਮੁਲਕ ਆਸਫੁੱਦੌਲਾ ਅਸਦ ਖਾਂ ਨੂੰ ਹਜ਼ੂਰਿ ਲਿਆਉਣ ਵਾਸਤੇ ਰਾਜਧਾਨੀ (ਦਿੱਲੀ) ਭੇਜਿਆ ਗਿਆ।

ਅੱਜ ਹੀ ਕੇਸ਼ੋਰਾਉ ਹਰਕਾਰੇ ਦੇ ਆਂਦੇ ਸਮਾਚਾਰਾਂ ਦਾ ਚਿੱਠਾ, ਬਾਦਸ਼ਾਹ ਨੂੰ ਸੁਣਾਇਆ ਗਿਆ। ਲਿਖਿਆ ਸੀ:—

"(ਗੁਰੂ) ਗੋਬਿੰਦ (ਸਿੰਘ ਜੀ) ਨਾਨਕ ਪਰਸਤ ਨੇ ਜੁਆਲਾਪੁਰ (ਹਰਿਦੁਆਰ ਲਾਗੇ) ਦੇ ਜ਼ਮੀਦਾਰ (ਰਾਜੇ) ਨੂੰ ਲਿਖਿਆ ਸੀ, ਕਿ "ਸਾਡੇ ਸਰਬੰਧੀਆਂ (ਪਰਵਾਰ) ਨੂੰ ਰਹਿਣ ਵਾਸਤੇ ਥਾਂ ਦੇ ਦੇਣੀ!" ਉਸ ਨੇ ਆਗਿਆ ਮੰਨਣ ਤੋਂ ਸਿਰ ਫੇਰ ਦਿੱਤਾ ਸੀ। (ਇਸ ਲਈ)ਫਸਾਦੀ (ਬਾਬਾ ਬੰਦਾ ਸਿੰਘ) ਨੇ ਰਾਜੇ ਨਾਲ ਜੁੱਧ ਕਰਨ ਵਾਸਤੇ ਚੜ੍ਹਤ ਕਰ ਦਿੱਤੀ ਹੈ। (ਲੇਕਿਨ) ਉਸਦੇ ਸਾਥੀਆਂ 'ਚੋਂ ਦੋ ਹਜ਼ਾਰ ਸਵਾਰ ਨਿੱਖੜਕੇ, ਲਾਹੌਰ ਵਲਿ ਚਲੇ ਗਏ ਹਨ।"

ਅਸਲ 'ਚਿ ਦੀਵਾਨ ਬਖ਼ਤ ਮੱਲ ਤੇ ਸ੍ਰੀ ਮਾਤਾ ਜੀਆਂ ਦੀ ਨੀਤੀ ਨੂੰ ਸਫਲ ਕਰਨ ਲਈ, ਇਹ ਸਿੰਘ ਬਾਬਾ ਜੀ ਦੀ ਰਜ਼ਾਮੰਦੀ ਨਾਲ ਹੀ ਦੁਆਬੇ ਤੇ ਮਾਝੇ ਆਦਿ ਦੇਸਾਂ ਵਿੱਚ, ਜ਼ਾਲਿਮਾਂ-ਖੁਟਿਆਰਾਂ ਨੂੰ ਸਜ਼ਾ ਦੇਣ ਵਾਸਤੇ, ਪੱਛਿਮ-ਰੁਖ਼ਿ ਚੜ੍ਹੇ ਸਨ।

ਅੱਸੂ ੨੨ (੨੩ ਸਿਤੰਬਰ) ਛਨਿੱਛਰਵਾਰਿ ਸ਼ਰਫਾਬਾਦ ਦੇ ਮੁਕਾਮ ਪੁਰ ਹੀ, ਬਾਦਸ਼ਾਹ ਪਾਸ ਲਾਇਤਬਾਰੀ (ਚੁਗਲੀ) ਖਾਧੀ ਗਈ; ਕਿ "ਮੁਹੱਮਦ ਯਾਰ ਖਾਂ ਸੂਬੇਦਾਰ ਸ਼ਾਹਜਹਾਨਾਬਾਦ (ਦਿੱਲੀ) ਦੇ ਪੇਕਸ਼ਰ (ਦੀਵਾਨ) ਬਖ਼ਤ ਮੱਲ ਦਾ ਮੇਲ-ਗੇਲ ਤੇ ਖਤ-ਪੱਤ੍ਰ ਨਾਨਕ ਪਰਸਤਾਂ (ਸਿੱਖਾਂ) ਨਾਲ ਹੈ!"

ਹੁਕਮ ਹੋਇਆ: 'ਗੁਰਜ਼ਬਰਦਾਰ ਜਾ ਕੇ ਉਸ ਨੂੰ ਹਜ਼ੂਰਿ ਲੈ ਆਵੇ!"

ਦੀਵਾਨ ਸਾਹਿਬ, ਸੂੰਧਕ ਮਿਲਦਿਆਂ ਸਾਰ, ਗੁਰਜ਼ਬਰਦਾਰ ਦੇ ਪਹੁੰਚਣ ਤੋਂ ਪਹਿਲੋਂ ਹੀ ਹਜ਼ੂਰਿ ਹਾਜ਼ਰ ਹੋ ਗਏ।

ਅੱਸੂ ੨੪ (੨੫ ਸਿਤੰਬਰ) ਸੋਮਵਾਰਿ ਬਾਦਸ਼ਾਹ ਨੇ ਸ਼ਰਫਾਬਾਦ ਤੋਂ ਕੂਚ ਕਰ ਕੇ, 'ਚੁਬਲਸੀ' ਸ਼ਿਕਾਰਗਾਹ ਦੇ ਮਹਲਾਂ ਵਿਚ ਉਤਾਰਾ ਆਣਿ ਕੀਤਾ। ਕੋਕਲਤਾਸ਼ਖਾਂ ਬਹਾਦੁਰ (ਜੋ ਠੱਟੇ ਭੇਜਿਆ ਸੀ)

.ਸੋਨੀਪਥ ਤੋਂ ਹੀ ਮੁੜਿ ਆਇਆ। ਉਸਨੇ ਮਿਲਣੀ ਸਮੇਂ ਪੰਜ ਮੁਹਰਾਂ ਨਿਸਾਰ (ਵਾਰਨੇ) ਕੀਤੀਆਂ।

ਅੱਸੂ ੨੫ (੨੬ ਸਿਤੰਬਰ) ਮੰਗਲਵਾਰਿ 'ਚੁਥਲਸੀ' ਤੋਂ ਸਤ੍ਰਸਾਲ 'ਬੁੰਦੇਲਾ', (ਬਾਬਾ) ਅਜੀਤ ਸਿੰਘ ਸਪੁੱਤ੍ਰ ਗੁਰੂ ਗੋਬਿੰਦ ਸਿੰਘ ਸੁਰਗਵਾਸੀ ਨੂੰ ਲਿਔਣ ਵਾਸਤੇ, ਰਾਜਧਾਨੀ ਸ਼ਾਹਜਹਾਨਾਬਾਦਿ ਭੇਜਿਆ ਗਿਆ ਸੀ। ਇਸ ਵੇਲੇ ਬਾਬਾ ਜੀ ਨੂੰ ਨਾਲ ਲੈ ਕੇ, ਹਜ਼ੂਰਿ ਹਾਜ਼ਰ ਹੋਇਆ। ਦੋਹਾਂ ਪੰਜ ਪੰਜ ਮੁਹਰਾਂ ਨਿਛਾਵਰ (ਨਿਸਾਰ) ਕੀਤੀਆਂ। ਅਰੁ ਬਾਦਸ਼ਾਹ ਨੇ ਰਾਜੇ ਨੂੰ ਜੋੜਾ-ਜਾਮਾ ਬਖ਼ਸ਼ਿਆ; ਤੇ ਬਾਬਾ ਜੀ ਨੂੰ ਸ਼ਮਸ਼ੇਰ, ਢਾਲ ਤੇ ਜਾਮਾ-ਜੋੜਾ ਇਨੱਾਮ ਫਰਮਾਇਆ।

ਅੱਸੂ ੨੮ (੨੯ ਸਿਤੰਬਰ) ਸ਼ੁੱਕਰਵਾਰਿ–ਕੱਲ੍ਹ ਰਾਤੀ ਨਸਰਤ ਖਾਂ, ਗੁਲਾਮ ਨਬੀ ਕੁਲੀ ਖਾਂ 'ਮੀਰਮੰਜ਼ਿਲ' (S.D.O.) ਤੇ ਸ਼ਿਕਾਰ ਖਾਂ 'ਕਰਾਵਲ' (ਸਕਾਊਟ) ਬਾਦਸ਼ਾਹੀ ਡੇਰੇ ਲਈ ਥਾਂ ਜਾਚਣ ਸ਼ਹਰ (ਕਰਨਾਲ ?) ਵਲਿ ਗਏ ਸਨ। ਉਨ੍ਹਾਂ ਮੁੜਕੇ ਅੱਰਜ਼ ਕੀਤੀ; ਕਿ ਜ਼ਮੀਂਦਾਰ ਕਹਿੰਦੇ ਨਿ: ਨਾਨਕ ਪੰਥੀਆਂ ਦੇ ਬੰਦੇ (ਔਮਿਲ) ਅਕਸਰ ਥਾਣਿਆਂ ਵਿੱਚ ਬੈਠੇ ਹੋਏ ਹਨ।"

ਬਾਦਸ਼ਾਹ ਨੇ ਪਹਿਰ ਰਾਤਿ ਬੀਤਿਆਂ ਮਹਾਬਤ ਖਾਂ ਨੂੰ ਸੱਦ ਕੇ,. ਜਾਮਾ-ਜੋੜਾ ਇਨੱਾਮ ਦਿੱਤਾ ਤੇ ਵਿੱਦਾ ਕਰਦਿਆਂ ਫਰਮਾਇਆ "'ਨਾਨਕ ਪਰਸਤਾਂ' ਨੂੰ ਸਜ਼ਾ ਦਿਓ, ਤੇ ਕਰਨਾਲਿ ਜਾਂ ਬੈਠੋ! ਅਤੇ ਕਰਨਾਲ ਤੱਕ ਪੜਾਵਾਂ ਦੀ ਸੂਚੀ-ਨਸਰਤ ਖ਼ਾਨ ਦੇ ਭਤੀਜੇ ਬੇਘ੍ਨਖਾਂ ਦੇ ਹੱਥਿ ਹਜ਼ੂਰਿ ਭੇਜ ਦੇਣਾ!"

ਨਸਰਤ ਖਾਂ, ਗੁਲਾਮ ਨਬੀ ਕੁਲੀਖ਼ਾਨ, ਰਾਜਾ ਸਤ੍ਰਸਾਲ 'ਬੁੰਦੇਲਾ' ਤੇ ਸੱਯਦ ਹਸਨ ਖਾਂ, ਮਹਾਬਤ ਖਾਂ ਦੇ ਨਾਲ ਜਾਣ ਲਈ ਨੀਤੇ ਗਏ।

ਅੱਸੂ ੩੦ (੧ ਅਕਤੂਬਰ) ਐਤਵਾਰਿ ਅਮੀਰੁੱਲ ਉਮਰਾ 'ਬਖ਼ਸ਼ੀ' ਜ਼ੁਲਫ਼ਿਕਾਰ ਖਾਂ ਰਾਜਧਾਨੀ ਤੋਂ ਬਿਫਲ ਮਨੋਰਥ ਮੁੜਿ ਆਇਆ; ਅਤੇ ਅਰਜ਼ ਕੀਤੀ; ਕਿ ਆਸਫ਼ੁੱਦੌਲਾ ਸਾਹਿਬ ਬ੍ਰਿਧ ਤੇ ਬੀਮਾਰ ਹੋਣ

ਕਰਕੇ, ਹਜ਼ੂਰਿ ਹਾਜ਼ਰ ਹੋਣ ਦਾ ਸੁਭਾਗ ਪ੍ਰਾਪਤਿ ਨਹੀਂ ਕਰ ਸਕਦੇ।
('ਤਜ਼ਕਿਰਾਤੁਲ ਸਲਾਤੀਨਿ ਚੁਗ਼ੱਤਾ' ਤੇ 'ਅਖਬਾਰਾਤਿ')

ਕੱਤਿਕ ੧ (੨ ਅਕਤੂਬਰ) ਸੋਮਵਾਰਿ—ਬਾਬਾ ਜੀ ਦੇ ਲਾਹੌਰ ਵਲਿ ਘੱਲੇ ਦੋ ਹਜ਼ਾਰ ਸਿੰਘ-ਸਵਾਰਾਂ ਦਾ ਘਮਸਾਣ ਜੰਗ, ਦੁਆਬੇ ਦੇ ਫ਼ੌਜਦਾਰ ਸ਼ਮਸਖਾਨ ਨਾਲ, 'ਰਾਹੋਂ' ਦੇ ਪੱਛਿਮੋਤਰ ਪੰਜਾਵਿਆਂ ਦੀ ਓਟ ਵਿਚ ਹੋਇਆ। ਰਾਤਿ ਸਮੇਂ ਸਿੰਘ ਗੜ੍ਹੀ ਅੰਦਰ ਡਟ ਗਏ; ਤੇ ਕਈ ਦਿਨ ਅੰਦਰੋਂ ਮੁਕਾਬਲਾ ਕਰਦੇ ਤੇ ਛਾਪੇ ਮਾਰਦੇ ਰਹੇ। ਫਿਰ ਰਾਤਿ ਦੇ ਅਨ੍ਹੇਰੇ 'ਚਿ ਪਿਛਲੇ ਪਾਸਿਓਂ ਹਰਨ ਹੋ ਗਏ; ਤੇ ਸਤਲੁਜ ਨਦੀ ਦੀ ਕਾਛੜੇ ਬ਼ੱਲ ਵਿੱਚ ਲੁਕ ਰਹੇ। ਸ਼ਮਸ਼ ਖਾਂ ਏਨੀ ਕੁ ਜਿੱਤ ਨੂੰ ਹੀ ਭਲੀ ਵਿਚਾਰ ਕੇ, ਸੁਲਤਾਨ ਪੁਰਿ ਮੁੜ ਗਿਆ। ਸਿੰਘਾਂ ਨਿਕਲ ਕੇ ਰਾਹੋਂ ਪੁਰ ਫਿਰ ਕਬਜ਼ਾ ਕਰ ਲਿਆ ਤੇ ਗਿਰਦੋ ਨਿਵਾਹੀ ਪਰ ਦੁਬਾਰੇ ਕਾਬਿਜ ਹੋ ਗਏ।

ਸਿੰਘਾਂ 'ਰਾਹੋਂ' ਪੁਰ ਕਬਜ਼ਾ ਕਰਨ ਤੋਂ ਬੱਾਦ, ਅਗਾੜੀ ਜਾਲੰਧਰ ਪੁਰ ਧਾਵਾ ਜਾ ਕੀਤਾ। ਪਠਾਣ ਝਾਲ ਝੱਲਣ ਦੀ ਤਾਕਤ ਨਾ ਵੇਖਕੇ, ਨੱਸ ਗਏ। ਸ਼ਹਿਰ, ਖਾਲਸੇ ਨੇ ਬਿਨਾਂ ਜੰਗ ਹੀ ਮੱਲ ਲਿਆ।

ਬੱਾਦਾਂ ਖਾਲਸਾ ਜੀ ਨੇ ਬਜਵਾੜੇ (ਹੁਸ਼ਿਆਰਪੁਰ) ਵਲਿ ਰੁਖ਼ਿ ਕੀਤਾ। ਏਥੋਂ ਦਾ ਹਾਕਮ (ਥਾਣੇਦਾਰ) ਭੀ ਹੋਰਨਾਂ ਗੁਆਂਢੀਆਂ ਵਾਂਗੁ, ਬਿਨਾਂ ਅੜੀ-ਫੜੀ ਅਧੀਨ ਹੋ ਗਿਆ। ਇੰਵ ਸਾਰਾ ਦੁਆਬਾ ਦੇਸ ਸਿੰਘਾਂ ਦੇ ਹਥ ਆ ਗਿਆ; ਪਰ ਸ਼ਮਸ ਖ਼ਾਨ ਸੁਲਤਾਪੁਰ ਵਿਚ ਨਿਚਲਾ ਨਾ ਬੈਠ ਸਕਿਆ। 'ਮਆਸਰੁੱਲ ਉਮਰਾ' ਦੀ ਲਿਖਤ ਅਨੁਸਾਰ ਉਸਨੇ ਸਿੰਘਾਂ ਨਾਲ ਬਾਈਹ ਵਾਰੀ ਟੱਕਰਾਂ ਲਾਈਆਂ। ਓੜਕ ਬਹਰਾਮ ਪੁਰ ਦੇ ਜੁੱਧ ਵਿੱਚ ਸਿੰਘਾਂ ਉਸਦੀ ਗੁੱਗਲ੍ਹੀ ਮਿਟਾ ਦਿੱਤੀ। (ਬੰਦਾ ਸਿੰਘ ਬਹਾਦੁਰ)

ਕੱਤਿਕ ੪ (੫ ਅਕਤੂਬਰ) ਵੀਰਵਾਰਿ ਬਾਦਸ਼ਾਹੀ ਡੇਰਾ ਖਰਖੌਦੇ (ਹੁਣ ਜ਼ਿਲਾ ਰੁਹਤਕ ਵਿੱਚ ਹੈ) ਆਣਿ ਲਗਾ। ਮਹਾਬਤ ਖਾਂ ਨੇ ਅਗਲੇ ਪੜਾਵਾਂ ਦੀ ਸੂਚੀ ਬਣਾ ਕੇ ਪੇਸ਼ ਕੀਤੀ।

ਕੱਤਿਕ ੧੧ (੧੨ ਅਕਤੂਬਰ)ਵੀਰਵਾਰਿ ਬਾਦਸ਼ਾਹੀ ਤੰਬੂ ਸੋਨੀਪਥ ਦੀ ਜੂਹੇ ਤਾਣੇ ਗਏ।

ਕੱਤਿਕ ੧੫ (੧੬ ਅਕਤੂਬਰ) ਸੋਮਵਾਰਿ ਬਾਦਸ਼ਾਹ ਨੂੰ ਸ਼ਮਸ ਖਾਂ ਨਾਲ ਸਿੰਘਾਂ ਦੇ ਰਾਹੋਂ ਵਾਲੇ ਜੰਗ ਦੀ ਖਬਰ ਸੁਣਾਈ ਗਈ।

ਇਸੇ ਦਿਨ ਫੀਰੋਜ਼ਖਾਂ 'ਮੇਵਾਤੀ' ਨਾਲ ਇੰਦਰੀ ਤੇ ਕਰਨਾਲ ਵਿਚਕਾਰ ਖੇੜਾ ਅਮੀਨ ਲਾਗੇ–ਵੀਹ ਵਿੱਸਵੇ ਤਰਾਵੜੀ ਦੇ ਮੈਦਾਨ ਵਿੱਚ–ਸਿੰਘਾਂ ਦਾ ਭੇੜ ਪਿਆ।

ਕੱਤਿਕ ੧੯ (੧੦ ਅਕਤੂਬਰ) ਸ਼ੁੱਕਰਵਾਰਿ ਤਰਾਵੜੀ ਵਾਲੇ ਜੰਗ ਵਿੱਚ ਫਤਿਹ ਦੀ ਖ਼ੁਸ਼ਖਬਰੀ 'ਸਰਾਇ ਕੰਵਰ' ਦੀ ਜੂਹੇ, ਬਾਦਸ਼ਾਹ ਨੂੰ ਸੁਣਾਈ ਗਈ। ਨਾਲੇ 'ਮੇਵਾਤੀ' ਦੇ ਭੇਜੇ ਸਿੰਘਾਂ ਦੇ ਤਿੰਨ ਸੋ ਸੀਸ ਵਿਖਾਏ ਗਏ। ਇਸ ਕਾਰਗੁਜ਼ਾਰੀ ਬਦਲੇ 'ਮੇਵਾਤੀ' ਨੂੰ 'ਸੀਰੰਦ ਦੀ ਫੌਜਦਾਰੀ' ਮਿਲੀ।

ਕੱਤਿਕ ੨੦ (੨੧ ਅਕਤੂਬਰ) ਛਨਿੱਛਰ ਵਾਰਿ 'ਸਰਾਇ ਕੰਵਰ' ਦੇ ਮੁਕਾਮ ਤੋਂ ਸ਼ੇਖ਼ ਅਬਦੁਲ ਅੱਜ਼ੀਜ਼ 'ਦਿਲਾਵਰ ਖਾਨ' ਦੇ ਪੁਤ੍ਰ ਕੁਤਬੁੱਦੀਨ ਕੁਲੀਖਾਂ ਨੂੰ ਚੱਕਲਾ ਗੁਜਰਾਤ ਦੀ ਫੌਜਦਾਰੀ ਤੇ ਅਮੀਨੀ (ਤਹਿਸੀਲਦਾਰੀ) ਬਖਸ਼ੀ ਗਈ।

ਕੱਤਿਕ ੨੨ (੨੩ ਅਕਤੂਬਰ) ਸੋਮਵਾਰਿ ਬਾਦਸ਼ਾਹੀ ਕੈਂਪ ਸਰਾਇ ਸੰਭਾਲਕਾ ਕੋਲ ਆਇ ਲੱਗਾ।

ਕੱਤਿਕ ੨੪ (੨੫ ਅਕਤੂਬਰ) ਬੁੱਧਵਾਰਿ ਬਾਦਸ਼ਾਹ ਪਾਣੀਪਥ ਪਹੁੰਚ ਗਿਆ। ਫੀਰੋਜ਼ਖਾਨ 'ਮੇਵਾਤੀ' ਸੀਰੰਦ ਦੇ ਨਵੇਂ ਫੌਜਦਾਰ ਨੂੰ ਖਰਚ ਵਾਸਤੇ ਇੱਕ ਲੱਖ ਰੁਪਯਾ ਭੇਜਿਆ ਗਿਆ।

ਕੱਤਿਕ ੨੭ (੨੮ ਅਕਤੂਬਰ) ਛਨਿੱਛਰ ਵਾਰਿ ਬਾਦਸ਼ਾਹੀ ਤੰਬੂ, ਘਰੋਂਡਾ ਨੱਗਰਿ ਆਣਿ ਤਣੇ।

ਕਤਿਕ ੨੯ (੩੦ ਅਕਤੂਬਰ) ਸੋਮਵਾਰਿ ਬਹਾਦੁਰ ਸ਼ਾਹ ਬਾਦਸ਼ਾਹ, ਕਰਨਾਲਿ ਦੇ ਪੱਕੇ ਪੁਲ ਕੋਲ ਖੜ੍ਹੇ ਕੀਤੇ ਖੇਮਿਆਂ ਵਿਚ ਆ ਵਿਰਾਜਿਆ। ਰੁਸਤਮ ਦਿਲ ਖਾਂ ਨੇ ਅਰਜ਼ ਗੁਜ਼ਾਰੀ ਕਿ ਖਾਲਸਾ-ਸਿੱਖਾਂ ਦੇ ਬੰਦੇ ਜੋ ਥਾਨੇਸਰ ਤੇ ਹੋਰਨਾਂ ਨੱਗਰਾਂ-ਗਿਰਾਵਾਂ ਵਿਚ ਬੈਠੇ ਹੋਏ ਸਨ; ਬਾਦਸ਼ਾਹੀ ਫੌਜਾਂ ਦੀ ਆਮਦ ਸੁਣਕੇ, ਉਠਿ

ਗਏ ਹਨ । ਬਖ਼ਸ਼ੀ ਅਮੀਰੁਲ ਉਮਰਾ (ਜ਼ੁਲਫ਼ਿਕ਼ਾਰ ਖ਼ਾਨ) ਬਹਾਦੁਰ 'ਨਸਰਤ ਜੰਗ' ਨੂੰ ਹੁਕਮ ਹੋਇਆ, ਕਿ ਬਾਦਸ਼ਾਹੀ ਦਲ ਦੀ ਸੂਚੀ ਇਸ ਬਿਧਿ ਤਿਆਰ ਕਰੋ:–

(੧) ਟਿੱਕਾ ਸਾਹਿਬ ਦੇ ਝੰਡੇ ਤਲੇ ੩੧੦੦੦ ਸਵਾਰ;

(੨,੩,੪) ਦੂਜੇ ਤਿੰਨਾਂ ਬਾਦਸ਼ਾਹਜ਼ਾਦਿਆਂ ਦੀ ਤਾਬੇ ਗਿਆਰਾਂ ੨ ਹਜ਼ਾਰ ਸਵਾਰ;

(੫) ਜਮਦਤੁਲ ਮੁਲਕ ਖ਼ਾਨਖ਼ਾਨਾ ਮੁਨਇੱਮ ਖਾਂ ਦੀ ਕਮਾਂਣ ਵਿਚ ਭੀ ਗਿਆਰਾਂ ਹਜ਼ਾਰ ਸਵਾਰ;

(੬) ਮਹਾਬਤ ਖਾਂਨ ਬਹਾਦੁਰ ਸੰਗਿ ਸੱਤ ਹਜ਼ਾਰ ਸਵਾਰ ਤਿਆਰ ਕੀਤੇ ਜਾਣ ।

ਮੱਘਰ ੧ (੧ ਨਵੰਬਰ) ਬੁੱਧਵਾਰਿ ਬਾਦਸ਼ਾਹੀ ਲਸ਼ਕਰ ਦੀ ਛਾਉਣੀ ਕਰਨਾਲ ਸ਼ਹਿਰ ਲਾਗੇ ਸਥਾਪਿਤ ਹੋਈ ।

ਰੁਸਤਮ ਦਿਲ ਖ਼ਾਂ ਨੇ ਔਜ਼ਿਮਾਬਾਦ-ਤਿਰਾਵੜੀ (ਜਿਸਦਾ ਨਾਮ ਹੁਣ 'ਆਲਿਮਗੀਰ ਪੁਰ' ਰੱਖਿਆ ਗਿਆ ਹੈ),ਥਾਨੇਸਰ ਤੇ ਸੀਰਿੰਦ ਦੇ ਨਕਸ਼ੇ ਪੇਸ਼ ਕੀਤੇ। ('ਤਜ਼ਕਿਰਾ' ਤੇ 'ਅਖਬਾਰਾਤਿ')

ਜਿਸ ਮੌਕੇ 'ਮੇਵਾਤੀ', ਸਿੰਘਾਂ ਨਾਲ ਤਿਰਾਵੜੀ ਤੇ ਥਾਨੇਸਰ ਆਦਿ ਥਾਵੀਂ ਉਲਝ ਰਿਹਾ ਸੀ; ਬਾਇਜ਼ੀਦਖਾਨ 'ਖੇਸ਼ਗੀ' (ਕਸੂਰੀਆ)–ਜਿਸ ਨੂੰ ਬਾਦਸ਼ਾਹ ਨੇ ਜੰਮੂੰ ਦਾ ਫ਼ੌਜਦਾਰ ਥਾਪਕੇ ਭੇਜਿਆ ਸੀ, ਪਰ ਸਿੰਘਾਂ ਦੇ ਪਾਏ ਭੜਥੂ ਦੇ ਕਾਰਣ ਦੋ-ਤ੍ਰੈ ਮਹੀਨੇ ਤੋਂ ਪਾਣੀਪਥ ਵਿੱਚ ਹੀ ਦੜਿਆ ਬੈਠਾ ਸੀ–ਬਾਦਸ਼ਾਹੀ ਲਸ਼ਕਰ ਪੰਜਾਬ 'ਚਿ ਪਹੁੰਚਿਆ ਸੁਣ ਕੇ, ਸ਼ੇਰ ਹੋ ਗਿਆ; ਤੇ 'ਮੇਵਾਤੀ' ਨਾਲ ਰਲਕੇ, ਆਪਣੇ ਰਾਹ ਪੈ ਗਿਆ ।

'ਖਾਲਸਾ ਦਲ' ਇਸ ਵੇਲੇ ਫਤਿਹ ਕੀਤੇ ਦੇਸ ਅੰਦਰ, ਖਿੰਡਿਆ ਹੋਇਆ ਸੀ। ਬਹੁਤੇ ਸਿੰਘ, ਰਾਜ-ਪ੍ਰਬੰਧ ਪੱਕਾ ਕਰਨ ਹਿਤ, ਆਪੋ ਆਪਣੇ ਇਲਾਕਿਆਂ ਵਿੱਚ ਬੈਠੇ ਸਨ; ਤੇ ਕੁੱਝ ਉਨ੍ਹਾਂ ਦੀ ਸਹਾਇਤਾ ਵਾਸਤੇ ਥਾਣੇ-ਚੌਕੀਆਂ ਪੁਰ ਤਈਨਾਤ ਸਨ । ਸਿਰਫ ਇੱਕ ਮੁਖੀ ਜੱਥਾ ਬਾਬਾ ਜੀ ਨਾਲ 'ਦੁਆਬਾ ਗੰਗ-ਜਮੁਨ' ਦੀ ਸੋਧ-ਸੁਧਾਈ ਪੁਰ ਚੜ੍ਹਿਆ ਹੋਇਆ ਸੀ; ਤੇ ਦੂਜਾ 'ਦੁਆਬਾ ਬਿਸਤ-ਜਾਲੰਧਰ'

ਵੱਲਿ। ਫੀਰੋਜ਼ ਖਾਂ ਦੀ ਚੜ੍ਹਤ ਤੋਂ ਕੁਝ ਦਿਨ ਪਹਿਲਾਂ ਹੀ, ਬਾਬਾ ਜੀ ਆਪਣੇ ਜੱਥੇ ਸਮੇਤ, ਸੁਲਤਾਨ ਪੁਰੀਏ ਫੌਜਦਾਰ ਸ਼ਮਸ ਖਾਂ ਨੂੰ ਮੰਥਾ ਸਿਖਾਉਣ ਲਈ, ਅੰਗ ਦੇਸ ਤੋਂ ਤ੍ਰਿਗਰਤ ਦੇਸ (ਜਾਲੰਧਰ ਦੁਆਬੇ) ਵਲਿ ਮੁੜੇ ਸਨ । ਇਸ ਤਰਾਂ, ਸ਼ਾਹੀ ਲਸ਼ਕਰ–ਜੋ ਹਰ ਹਾਲਤ ਵਿੱਚ ਸਿੰਘਾਂ ਨਾਲੋਂ ਗਿਣਤੀ ਵਿਚ ਜਾਦੇ ਤੇ ਹਰ ਤਰਾਂ ਦੇ ਹਥਿਆਰਾਂ ਨਾਲ ਲੈਸ ਸੀ, ਉਸ ਦਾ ਮੁਕਾਬਲਾ,ਬਾਬਾ ਬਿਨੋਦ ਸਿੰਘ ਜੀ ਤੇ ਮੁੱਠੀ ਭਰ ਸਾਥੀ ਸਿੰਘਾਂ ਲਈ ਚਿੜੀ ਤੇ ਬਾਜ ਵਾਲਾ ਮਾਮਲਾ ਸੀ। ਸਹਾਇਤਾ ਭੀ ਉਨ੍ਹਾਂ ਨੂੰ ਸਮੇਂ ਸਿਰ ਕਿਸੇ ਪਾਸਿਓਂ ਨਾ ਪੁੱਜ ਸਕੀ । ਇਸੇ ਕਰਕੇ ਸਿੰਘ ਸੀਰਿੰਦ ਵਲ ਹਟਣ ਪੁਰ ਮਜਬੂਰ ਹੋ ਗਏ।

ਏਧਰ ਦੁਆਬੀਏ ਫੌਜਦਾਰ ਸ਼ਮਸ ਖਾਂ ਦੀਆਂ ਸੁੱਕੀਆਂ ਨਸਾਂ ਵਿੱਚ, ਬਾਦਸ਼ਾਹ ਦੀ ਆਮਦ ਸੁਣਕੇ, ਤੇ ਚਾਚੇ ਬਾਇਜ਼ੀਦ ਖਾਨ ਦੇ ਆ ਮਿਲਣ ਕਰਕੇ, ਨਵੇਂ ਸਿਰੇ ਖ਼ੂਨ ਚੱਲ ਪਿਆ । ਆਪਣੇ ਨਾਲ ਭਾਰੀ ਫੌਜ ਤੇ ਜਹਾਦੀ ਮੁਲਖਈਆ ਲੈਕੇ ਸੀਰੰਦ ਵਲਿ ਚੜ੍ਹਿ ਪਿਆ । ਇਸ ਵੈਰੀ ਦਲ ਦਾ ਟਾਕਰਾ, ਭਾ: ਬਾਜ ਸਿੰਘ ਹਾਕਮ ਸੀਰਿੰਦ ਦੀ ਫੌਜ ਨਾਲ ਬਾਗਿ ਯਾਕੂਬ ਖਾਂ ਵਿੱਚ(ਸੀਰੰਦ ਲਾਗੇ)ਹੋਇਆ।ਭਾਈ ਸਾਹਿਬ ਖ਼ੁਦ ਕਿਸੇ ਕਾਰਜ ਵਸਿ ਵਾਂਢੇ ਗਏ ਹੋਏ ਸਨ; ਮੁਕਾਬਲਾ ਇਨ੍ਹਾਂ ਦੇ ਭਰਾ ਭਾਈ ਸੁੱਖਾ ਸਿੰਘ ਤੇ ਸ਼ਾਮ ਸਿੰਘ ਨੇ ਕੀਤਾ। ਭਾਈ ਸੁੱਖਾ ਸਿੰਘ ਸ਼ਹੀਦ ਹੋ ਗਏ; ਇਸ ਕਰਕੇ ਸਿੰਘਾਂ ਨੂੰ ਸਫਲਤਾ ਨਾ ਹੋਈ। ਇਸ ਜੰਗ ਦੀ ਖਬਰ, ਬਾਦਸ਼ਾਹ ਨੂੰ ਉਗਾਲੇ ਦੇ ਮੁਕਾਮ ੬ ਸ਼ੱਵਾਲ ੧੧੨੨ (੧੭ ਮੱਘਰ) ਨੂੰ ਮਿਲੀ। ('ਬੰਦਾ ਸਿੰਘ ਬਹਾਦੁਰ')

ਸੀਰੰਦੋਂ ਨਿਕਲੇ ਸਿੰਘਾਂ ਦਾ ਪਿੱਛਾ, ਵੈਰੀਆਂ ਖਰੜ ਤੇ ਬੁੜਾਇਲ ਤੱਕ ਕੀਤਾ। ਬੁੜਾਇਲ ਦੀ ਜੂਹੇ ਹੋ ਰਹੇ ਮੁਕਾਬਲੇ ਸਮੇਂ, ਬਾਬਾ ਬੰਦਾ ਸਿੰਘ ਜੀ ਅਚਿੰਤੇ ਹੀ ਸਹਾਈ ਆ ਹੋਏ। ਸਿੰਘ ਦੂਣੇ ਚੌਣੇ ਹੋ ਗਏ; ਪਰ ਵੈਰੀਆਂ ਦੇ ਸਿਰ ਸੌ ਘੜੇ ਪਾਣੀ ਪੈ ਗਿਆ। ਉਹ ਡਰਦੇ ਮਾਰੇ ਮੈਦਾਨਿ ਛੱਡਿ ਉਠਿ ਨੱਸੇ। ਸਿੰਘਾਂ ਦਸ ਕੋਹ ਤੱਕ ਪਿੱਛਾ ਕਰਕੇ, ਖ਼ੂਬ ਚੰਡੀਆਂ ਰਜਾਈਆਂ। (ਸ਼ਮਸੇਰ ਖਾਲਸਾ)

ਹੁਣ ਸਰਬੱਤ ਖਾਲਸਾ, ਸ਼ਾਹੀ ਲਸ਼ਕਰ ਦਾ ਅੱਗਾ ਲੈਣ

ਵਾਸਤੇ ਸਾਢੋਰਾ ਵਲਿ ਸਿਧਾਰਿਆ; ਅਤੇ ਲੋਹ ਗੜ੍ਹ ਤੇ ਸਿਤਾਰਗੜ੍ਹ ਕਿਲੇ ਪੱਕੇ ਕਰ ਕੇ, ਟਿੱਡੀ ਦਲ ਸਮਾਨ 'ਚੜ੍ਹੇ ਸ਼ਾਹੀ ਲਸ਼ਕਰ ਨਾਲ ਮੱਥਾ ਜਾ ਡਾਹਿਆ।

ਮੱਘਰ ੩ (੩ ਨਵੰਬਰ) ਸ਼ੁੱਕਰਵਾਰਿ ਬਾਦਸ਼ਾਹੀ ਡੇਰਾ ਤਰਾਵੜੀ ਆਣਿ ਲੱਗਾ। ਰੁਸਤਮ ਦਿਲ ਖਾਂ ਨੇ ਅੱਰਜ਼ ਕੀਤੀ, ਕਿ "ਫੀਰੋਜ਼ ਖਾਂ 'ਮੇਵਾਤੀ' ਨੇ ਸਿੱਖ ਮਾਰ-ਕੁੱਟ ਕੇ ਥਾਨੇਸਰ ਤੋਂ ਖਦੇੜ ਕੱਢੇ ਹਨ; ਅਰੁ ਅਗਾੜੀ ਕੂਚ ਕਰ ਕੇ, ਸ਼ਾਹਾਬਾਦ ਪਹੁੰਚ ਗਿਆ ਹੈ।" ਇਕ ਆਫਤਾਬੀ (ਸੂਰਜ ਮੁਖੀ) ਸੋਨੇ ਨਾਲ ਮੜ੍ਹੀ ਹੋਈ,'ਮੇਵਾਤੀ' ਨੇ ਸਿੰਘਾਂ ਪਾਸੋਂ ਖੋਹੀ ਸੀ; ਉਹ ਭੀ ਬਾਦਸ਼ਾਹ ਨੂੰ ਵਿਖਾਲ੍ਹੀ ਗਈ।

ਗਿ: ਗਿਆਨ ਸਿੰਘ ਦੇ ਕਥਨ ਅਨੁਸਾਰ ਏਥੇ ਭਿੜੇ 'ਖਾਲਸਾ ਦਲ' ਦੇ ਮੋਢੀ ਬਾਬਾ ਬਿਨੋਦ ਸਿੰਘ ਤੇ ਭਾਈ ਰਾਮ ਸਿੰਘ (ਬਾਜ ਸਿੰਘ ਦਾ ਭਰਾ) ਸਨ। ਭਾਈ ਫਤਿਹ ਸਿੰਘ, ਗੁਰਬਖਸ਼ ਸਿੰਘ (ਭਾਈ ਭਗਤੂ ਕੇ) ਤੇ ਔਲਾ ਸਿੰਘ ਆਦਿ 'ਮਲਵਈ'; ਅਰੁ ਭਾਈ ਬੁਢਾ ਸਿੰਘ 'ਢੇਸੀ', ਭੋਮਾ ਸਿੰਘ, ਧਾਰਾ ਸਿੰਘ, ਸਜਾਮ ਸਿੰਘ ਆਦਿਕ 'ਮਝੈਲ', ਸਾਥੀ ਸਿੰਘਾਂ ਸਮੇਤ ਨਾਲ ਸ਼ਾਮਿਲ ਸਨ। ਸਿੰਘਾਂ ਲਾਡ੍ਹਵੇ ਤੇ ਸ਼ਾਹਾਬਾਦ ਵਿਚ ਭਾਵੇਂ ਜਾਨ ਤੋੜ ਕੇ ਮੁਕਾਬਲਾ ਕੀਤਾ; ਪਰ ਬਾਬਾ ਜੀ ਦੀ ਗੈਰਹਾਜ਼ਰੀ ਦੇ ਕਾਰਨ ਹਾਰ ਕੇ, ਸੀਰੰਦ ਵਲਿ ਹਟਿ ਆਏ।

ਮੱਘਰ ੧੫ (੧੫ ਨਵੰਬਰ) ਬੁੱਧਵਾਰਿ ਬਾਦਸ਼ਾਹ ਲਸ਼ਕਰ ਸਣੇ ਸ਼ਾਹਾਬਾਦ ਪਹੁੰਚ ਗਿਆ।

ਮੱਘਰ ੧੭ (੧੭ ਨਵੰਬਰ) ਸ਼ੁਕਰਵਾਰਿ ਸ਼ਾਹੀ ਕੈਂਪ ਸ਼ਾਹਾਬਾਦ ਤੋਂ ਛੀ-ਸੱਤ ਮੀਲ ਪੂਰਬੋਤਰਿ–ਉਗਾਲੇ ਪਿੰਡ ਦੀ ਜੂਹੇ ਆਣਿ ਲਗਾ। ਮੁਹੱਮਦ ਅਮੀਨ ਖਾਨ 'ਚੇਨ ਬਹਾਦੁਰ' ਨੂੰ ਸਿੰਘਾਂ ਦੀ ਖੁੰਬ ਠੱਪਣ ਵਾਸਤੇ ਚਾੜ੍ਹਿਆ ਗਿਆ। ਖਬਰ ਮਿਲੀ ਕਿ "ਬਾਬਾ ਜੀ ਨੇ ਤਿੰਨ ਹਜ਼ਾਰ ਸਵਾਰ ਤੇ ਦੋ ਹਜ਼ਾਰ ਪਿਆਦੇ ਸਾਢੋਰੇ ਤੋਂ ਏਧਰਿ ਭੇਜੇ ਹਨ। ਉਨ੍ਹਾਂ ਮੋਰਚੇ ਕਾਇਮ ਕਰ ਲਏ ਹਨ।" ਰੁਸਤਮ ਦਿਲ ਖਾਂ ਨੇ ਅਰਜ਼ ਕੀਤੀ ਕਿ 'ਬੇ ਸ਼ੁਮਾਰ ਸਿੱਖਾਂ, ਯੱਕੂਬ ਖਾਂ ਦੇ ਬਾਗ਼ਿ ਪਹੁੰਚ ਕੇ, ਉਮਰ ਖਾਂ ਤੇ ਬਾਇਜ਼ੀਦ ਖਾਂ ਨਾਲ ਮੁਕਾਬਲਾ ਕੀਤਾ ਹੈ;

ਪਰ ਹਾਰ ਕੇ, ਬੁਰੇ ਹਾਲੀਂ ਸੀਰੰਦ ਪਹੁੰਚੇ ਹਨਿ; ਤੇ ਕਿਲੇ ਅੰਦਰ ਡਟ ਬੈਠੇ ਹਨ।"

ਹੁਕਮ ਹੋਇਆ:–"ਮੁਹੱਮਦ ਅਮੀਨ ਖਾਨ ਛੇਤੀ ਪਹੁੰਚ ਕੇ, ਉਨ੍ਹਾਂ ਨੂੰ ਘੇਰਾ ਘੱਤ ਲਵੇ!"('ਮਆਸਰੁਲ ਉਮਰਾ' ਤੇ 'ਤਜ਼ਕਿਰਾ')

ਐਪਰ'ਚੈਨ ਬਹਾਦੁਰ'ਦੇ ਪਹੁੰਚਣ ਤੋਂ ਪਹਿਲਾਂ ਹੀ ਸ਼ਮਸਖਾਨ ਨੇ ਸੀਰੰਦ ਪੁਰ ਕਬਜ਼ਾ ਕਰ ਲਿਆ ਸੀ। 'ਚੈਨ ਬਹਾਦੁਰ' ਨੂੰ ਇਸ ਭੱਲ ਦੇ ਨਾ ਮਿਲਣ ਪੁਰ ਡਾਢਾ ਦੁੱਖ ਹੋਇਆ; ਤੇ ਉਹ ਸ਼ਮਸਖਾਂ ਦਾ ਵਿਰੋਧੀ ਬਣ ਗਿਆ। ਉਸ ਨੇ ਬਾਦਸ਼ਾਹ ਪਾਸ ਸ਼ਮਸਖਾਂ ਵਿਰੁੱਧ,ਵਧੇਰੇ ਫੌਜ ਜੋੜਨ ਤੇ ਬਗ਼ਾਵਤ ਦਾ ਖਿਆਲ ਰੱਖਣ ਆਦਿ ਦੀ ਊਜ ਲਾ ਕੇ, ਸ਼ਕਾਇਤ ਲਿਖ ਘੱਲੀ। ਜਿਸ ਪੁਰ ਉਹ ਦੁਆਬੇ ਦੀ ਫੌਜਦਾਰੀ ਤੋਂ ਉਤਾਰੂ ਕਰ ਦਿੱਤਾ ਗਿਆ। ਈਸਾ ਖਾਂ 'ਮੰਞ' ਦੁਆਬੇ ਦਾ 'ਫੌਜਦਾਰ' ਬਣਿਆ!

**ਮੱਘਰ ੨੪ (੨੪ ਨਵੰਬਰ)** ਸ਼ੁੱਕਰਵਾਰਿ ਬਾਦਸ਼ਾਹ ਲਗਾਤਾਰ ਤਿੰਨ ਕੂਚ ਕਰਕੇ, ਸਾਢੌਰੇ ਦੇ ਗੋਰੇ ਪਹੁੰਚ ਗਿਆ। ਸਿੱਖਾਂ ਦੀਆਂ ਫੌਜਾਂ ਹਰਨ ਹੋ ਕੇ, ਪਰਬਤਾਂ ਦੀ ਓਟ ਵਿੱਚ ਚਲੀਆਂ ਗਈਆਂ। ਮੁਹੱਮਦ ਅਮੀਨ ਖਾਨ ਤੇ ਸ਼ਮਸਖਾਨ ਵੱਲੋਂ ਗਡਿਆਂ 'ਚਿ ਲੱਦ ਕੇ ਭੇਜੇ ਸਿੰਘਾਂ ਦੇ ਤਿੰਨ ਸੌ ਸਿਰ ਕੁਝ ਨਿਸ਼ਾਨ ਤੇ ਬਾਣ ਬਾਦਸ਼ਾਹ ਨੂੰ ਵਿਖਾਏ ਗਏ। ਇਹ ਸਭ ਕੁਝ ਬਾਗ ਯਾਕੂਬ ਖਾਨ (ਸੀਰੰਦ) ਜੰਗ ਵਿਚੋਂ ਇਕੱਠਾ ਕੀਤਾ ਗਿਆ ਸੀ।

ਰੁਸਤਮ ਦਿਲ ਖਾਂ ਨੂੰ ਹੁਕਮ ਹੋਇਆ, ਕਿ "ਸ਼ਾਹੀ ਡੇਰਾ ਅਗਾਂਹ ਵਧਾ ਕੇ, ਕਿਸੇ ਚੰਗੀ ਥਾਂਵੇਂ ਕਾਇਮ ਕੀਤਾ ਜਾਏ; ਨਾਲੇ ਸਿਖਾਂ ਦੀ ਸ਼ਰਾਰਤ ਤੋਂ ਬਚਾਉ ਦਾ ਪ੍ਰਬੰਧ ਕਰੇ ਤੇ ਸੁਚੇਤ ਰਹੇ।"

ਮੱਘਰ ੨੫ (੨੫ ਨਵੰਬਰ) ਛਨਿਛਰਵਾਰਿ ਖਾਨ ਖਾਨਾ ਮੁਨਇੱਮ ਖਾਂ, ਮਹਾਬਤ ਖਾਨ ਬਹਾਦੁਰ 'ਗ਼ਾਲਿਬ-ਜੰਗ' ਆਪਣੀਆਂ ਫੌਜਾਂ ਸਮੇਤ, ਅਫ਼ਜ਼ਲ ਖਾਂ 'ਬਖਸ਼ੀ' ਤੇ ਸ਼ਾਹਜ਼ਾਦਾ ਰਫੱੀਉਲ ਸ਼ਾਨ ਬਹਾਦੁਰ ਦੇ ਮੁਲਾਜ਼ਮਾਂ,ਆਗਿਆ ਅਨੁਸਾਰ ਡੇਰੇ ਨਾਲ ਚਾਲੇ ਪਾਏ।

ਸਿੰਘਾਂ ਨਾਲ ਬਾਦਸ਼ਾਹੀ ਲਸ਼ਕਰ ਦਾ ਭਿਆਨਕ ਜੁੱਧ, ਮੁਹੱਮਦ ਹਾਦੀ ਕਾਮਵਰ ਖਾਨ ਦੇ ਕਥਨਾਨੁਸਾਰ ਇਉਂ ਹੋਇਆ:–

"ਜਦੋਂ ਰੁਸਤਮਦਿਲ ਖਾਨ, ਪੇਸ਼ਖਾਨਾ ਔਲੀ, ਦੌਲਤਖਾਂ ਨੇ (ਸਾਢੌਰੇ ਵਾਲੇ ਮੁਕਾਮ) ਤੋਂ ਦੋ ਕੋਹ ਜਰੀਬੀ ਅਗਾੜੀ ਲੈ ਗਿਆ; ਤਾਂ ਸਿੰਘ ਝੱਲ ਵਿੱਚੋਂ ਨਿਕਲ ਕੇ, ਤੀਰ-ਕਮਾਣ ਤੇ ਤੁਫੰਗ (ਬੰਦੂਕ) ਦੇ ਜੰਗ ਵਿਚ ਜੁਟ ਪਏ । ਖਾਨ ਸਾਹਿਬ ਨਿਰਭੈ ਹੋ ਕੇ ਸਿੰਘਾਂ ਉਤੇ ਐਉਂ ਜਾ ਪਏ, ਜਿਵੇਂ ਸ਼ਿਕਾਰੀ-ਪੰਛੀ 'ਸ਼ਾਹੀਨ' ਕਬੂਤਰਾਂ ਉੱਤੇ। ਅਤੇ ਰੁਸਤਮਾਨਾ ਹਮਲੇ ਤੇ ਮਰਦਾਨਾ ਪਉਰਖ ਕਰਕੇ, ਬਹੁਤਿਆਂ ਨੂੰ ਜ਼ਿੱਲਤ ਦੀ ਖ਼ਾਕ ਉਤੇ ਲਿਟਾ ਦਿੱਤਾ। ਉਸ ਮਰਦੂਦ ਫਿਰਕੇ ਦੇ ਸਰਦਾਰਾਂ ਭੀ ਜਾਨ ਤੋਂ ਹੱਥ ਧੋ ਕੇ, ਅਕਸਰ ਮਜਾਹਿਦਾਂ (ਧਰਮ ਵੀਰਾਂ) ਨੂੰ ਸ਼ਰਬਤਿ-ਸ਼ਹਾਦਤ ਚਖਾ ਦਿੱਤਾ। ਅਤੇ ਬਹੁਤਿਆਂ ਨੂੰ ਘਾਇਲ ਕਰ ਸੁਟਿਆ । ਉਨ੍ਹਾਂ (ਸਿੰਘਾਂ) ਨੂੰ ਸਹਾਇਤਾ ਬਰਾਬਰ ਪੁੱਜ ਰਹੀ ਸੀ।

"ਇਹ ਖ਼ਾਕਸਾਰ, ਬਾਦਸ਼ਾਹਜ਼ਾਦਾ ਰਫ਼ੀਉੱਸ਼ਾਨ ਦੀ ਫ਼ੌਜ ਵਿਚ ਹਾਜ਼ਰ ਸੀ। ਮੈਂ ਅੱਖੀਂ ਵੇਖਿਆ: ਉਨ੍ਹਾਂ ਮਰਦੂਦਾਂ ਵਿਚੋਂ ਹਰ ਇੱਕ ਜਵਾਨ ਮੈਦਾਨ ਵਿਚ ਕੁੱਦ ਕੇ, ਬਾਦਸ਼ਾਹੀ ਲਸ਼ਕਰ ਨਾਲ ਅਰੁੱਝ ਜਾਂਦਾ; ਅਰੁ ਬਹਾਦਰੀ ਦੇ ਬੜੇ ਜੌਹਰ ਤੇ ਜਤਨ ਵਿਖਾ ਕੇ, ਮੁਜਾਹਿਦਾਂ ਦੀ ਤੇਗ਼ ਬੇ-ਦਰੇਗ਼ ਦਾ ਖਾਜਾ ਬਣ ਜਾਂਦਾ ਸੀ।

"ਇਸੇ ਮੌਕੇ ਸ਼ਾਹੀ ਤੇ ਪਰਸਿੱਧ ਅਮੀਰਾਂ ਦੀਆਂ ਫੌਜਾਂ ਨੇ ਹਰ ਪਾਸਿਓਂ ਹੱਲਾ ਬੋਲਕੇ, ਰੁਸਤਮ ਤੇ ਇਸਫੰਦਯਾਰ ਦੇ ਕਾਰਨਾਮੇ ਮਾਤ ਪਾ ਦਿੱਤੇ। ਬੜੀ ਭਾਰੀ ਕਟਾ-ਵੱਢ ਤੇ ਜੰਗ ਹੋਈ । ਢਾਈ ਹਜ਼ਾਰ ਦੇ ਕਰੀਬ ਬੰਦੇ ਉਸ ਬੇ-ਮ੍ਰਿਜਾਦ ਫਿਰਕੇ (ਸਿੱਖਾਂ) ਦੇ, ਦੋ ਸਰਦਾਰਾਂ (ਜਥੇਦਾਰਾਂ) ਸਮੇਤ, ਬਹਾਦਰਾਂ ਦੀ ਤੇਗ ਦਾ ਤੱਮਾ ਬਣ ਗਏ। ਜੇਤੂ ਫੌਜ ਵਿਚੋਂ ਫੀਰੋਜ਼ ਖਾਂ 'ਮੇਵਾਤੀ' ਦਾ ਭਤੀਜਾ ਸ਼ਹੀਦ ਹੋ ਗਿਆ; ਤੇ ਪੁੱਤ੍ਰ ਘਾਇਲ । ਸ਼ਾਹੀ ਮੁਲਾਜ਼ਮਾਂ ਤੇ ਤਾਬੇਦਾਰਾਂ ਵਿੱਚੋਂ ਤਿੰਨ-ਚਾਰ ਸੌ ਦੇ ਕਰੀਬ ਜ਼ਖ਼ਮੀ ਹੋ ਗਏ। ਸੂਰਜ ਡੁਬਦੇ ਨਾਲ ਸਿੱਖਾਂ ਦੇ ਕਦਮ ਹਿੱਲ ਗਏ; ਤੇ ਪਰਬਤ ਦੀ ਕੰਢੀ ਵਲਿ ਹਰਨ ਹੋ ਗਏ। ਨਾਮਦਾਰ ਅਮੀਰਾਂ ਫਤਿਹ ਦੇ ਨਗਾਰੇ ਵਜਾ ਕੇ ਤੇ ਜਿੱਤ ਦੇ ਜੈਕਾਰੇ ਗਜਾ ਕੇ ਧੂਮ ਮਚਾ ਦਿੱਤੀ। ਡੇਢ ਕੋਹ ਅਗਾਂਹ ਵਧਾ ਕੇ, ਬਾਦਸ਼ਾਹੀ ਪੇਸ਼ਖਾਨਾ ਖੜਾ ਕੀਤਾ ਗਿਆ। ਖਾਨ-ਖਾਨਾ ਤੇ ਉਸ ਦੇ ਪੁੱਤਰ ਮਹਾਬਤ ਖਾਨ, ਦੌਲਤਖਾਨੇ ਦੀ ਰਾਖੀ ਪੁਰ ਕਾਇਮ

ਹੋਏ, ਅਤੇ ਰੁਸਤਮ-ਦਿਲ ਖਾਂ; ਅਫ਼ਜ਼ਲ ਖਾਂ ਆਦਿਕਾਂ ਨੇ ਅੱਧ ਕੋਹ ਹੋਰ ਪੈਂਡਾ ਮਾਰ ਕੇ, ਸੋਮ ਨਦੀ ਕੰਢੇ ਡੇਰਾ ਜਾ ਜਮਾਇਆ। ਨਦੀ ਚਿ ਮਾੜਾ ੨ ਪਾਣੀ ਵਗਦਾ ਸੀ; ਤੇ ਪਾਰ ਸੰਘਣਾ ਜੰਗਲ ਸੀ। ਸਾਰੀ ਰਾਤਿ ਬੜੇ ਸ਼ੋਰ-ਸ਼ਰਾਬੇ ਤੇ ਚੌਕਸੀ ਵਿਚ ਬੀਤੀ।

"ਇਸ ਫਤਿਹ ਦਾ ਸਿਹਰਾ ਬਾਦਸ਼ਾਹ ਨੇ ਰੁਸਤਮ ਦਿਲ ਖਾਂ ਬਹਾਦੁਰ ਦੇ ਸਿਰ ਬੱਧਾ। ਨਾਲੇ ਉਸ ਨੂੰ 'ਗਾਜ਼ੀਖਾਨ' 'ਰੁਸਤਮਿ ਜੰਗ' ਖਤਾਬ ਬਖਸ਼ਿਆ। ਉਸਦਾ ਮਨਸਬ ਭੀ ਚਾਰ ਹਜ਼ਾਰੀ ਤਿੰਨ ਹਜ਼ਾਰ ਸਵਾਰ ਤੱਕ ਵਧਾ ਦਿੱਤਾ।"

ਮੱਘਰ ੨੯ (੨੯ ਨਵੰਬਰ) ਬੁੱਧਵਾਰਿ–ਬਾਦਸ਼ਾਹ ਸੋਮ ਨਦੀ ਕਨਾਰੇ ਤਾਣੇ ਤੰਬੂ ਵਿਚ ਜਾ ਵਿਰਾਜਿਆ। ਖਾਨਖਾਨਾ ਤੇ ਮਹਾਬਤ ਖਾਂ ਨੂੰ ਹੁਕਮ ਹੋਇਆ, ਕਿ "ਭਲਕੇ ਸਿੱਖਾਂ ਦੇ ਮੋਰਚੇ ਵੇਖਣ ਵਾਸਤੇ –ਜੋ ਉਨ੍ਹਾਂ ਪਹਾੜ ਦੇ ਪੱਲੇ ਵਿੱਚ ਬਣਾਏ ਹੋਏ ਹਨ–ਜਾਣ!" ਸ਼ਾਹ ਰੱਫੀਉੱਸ਼ਾਨ ਬਹਾਦੁਰ ਨੂੰ ਵੀ ਆਗਿਆ ਹੋਈ, ਕਿ "ਪੂਰੀ ਗੌਹ-ਨੀਝ ਨਾਲ (ਮੋਰਚਿਆਂ ਦਾ) ਮੁਲਾਹਜ਼ਾ ਕਰਨ। ਜੇ ਸਿੱਖ ਸ਼ੋਖੀ ਨਾਲ ਪੇਸ਼ ਆਉਣ, ਤਾਂ ਬੁਰੇ ਅੱਮਲਾਂ ਦੀ ਸਜ਼ਾ ਉਨ੍ਹਾਂ ਦੀ ਕੁੱਛੜਿ ਰੱਖਣ!"

ਮੱਘਰ ੩੦ (੩੦ ਨਵੰਬਰ = ੧੯ ਸ਼ੱਵਾਲ, ੧੮ ਆਜ਼ੁਰ ਰਾਜ-ਵਰਖ ਚੌਥਾ, ਸਨ ੧੧੨੨ ਹਿਜਰੀ) ਵੀਰਵਾਰਿ–ਬਾਦਸ਼ਾਹੀ ਫੌਜਾਂ, ਸ਼ਾਹ ਰੱਫੀਉੱਸ਼ਾਨ ਬਹਾਦੁਰ ਦੀ ਤਾਬੇਂਦਾਰੀ ਵਿਚ, ਪਰਬਤ ਅੰਦਰ ਬਣੇ ਸਿੱਖਾਂ ਦੇ ਟਿਕਾਣੇ ਡਾਬਰ (ਲੋਹਗੜ੍ਹ) ਉੱਤੇ ਚੜ੍ਹ ਪਈਆਂ। ਦਲਾਂ ਦੇ ਪਰ੍ਹੇ ਇੰਞ ਸਾਜੇ-ਸਵਾਰੇ ਗਏ:–

(੧) ਬਾਦਸ਼ਾਹਜ਼ਾਦਾ ਰੱਫੀਉੱਸ਼ਾਨ ਬਹਾਦੁਰ ਪਰਬਤ-ਪੱਲੇ ਤੋਂ ਪਾਉ ਕੋਹ ਹਟਵੇਂ, ਸਿੱਖ–ਗੁਰੂ (ਬਾਬਾ ਬੰਦਾ ਸਿੰਘ) ਦੇ ਡੇਰੇ ਵੱਲਿ ਰੁਜੂੱ ਹੋਇਆ; ਬਖਸ਼ੀ-ਮੁਲਕ ਜ਼ੁਲਫਿਕਾਰਖਾਂ ਨੇ ਸ਼ਾਹਜ਼ਾਦੇ ਦੀ ਤਾਬੇਂਦਾਰੀ ਵਿਚ ਕੂਚ ਕੀਤਾ।

(੨) ਖਾਨਖਾਨਾ ਤੇ ਬਖ਼ਸ਼ੀ ਮਹਾਬਤ ਖਾਂ ਤੇ ਖਾਨਜ਼ਮਾਨ ਬਹਾਦੁਰ (ਤਿੰਨੇ ਪਿਉ-ਪੁੱਤ੍ਰ), ਉਸ ਥਾਂ ਦੇ ਜਾਣੂਆਂ ਪਿੱਛੇ ਲੱਗ ਕੇ, ਪਰਬਤ ਦੀ ਢਾਕੇ (ਕਮਰ) ਦਾਖਲ ਹੋਏ।

(੩) ਰਾਜਾ ਸਤ੍ਰੂ ਸਾਲ 'ਬੁੰਦੇਲਾ' ਤੇ ਇਸਲਾਮ ਖਾਂ

'ਮੀਰ ਆਤਿਸ਼', ਖਾਨਖਾਨਾਂ ਦੀ ਮੁਹਰੈਲੀ ਫੌਜ ਬਣ ਕੇ ਅਗਾਹਾਂ ਵਧੇ।

(੪) ਹਮੀਦੁੱਦੀਨ ਖਾਂਨ, ਸ਼ਾਹ ਅੱਜ਼ੀਮੁੱਸ਼ਾਨ ਬਹਾਦੁਰ ਦੇ ਸਾਥੀ ਤੇ ਜ਼ਹਾਨ ਸ਼ਾਹ ਬਹਾਦੁਰ ਦੇ ਚਾਕਰ, ਉਤਲੇ ਤਿੰਨਾਂ ਦਲਾਂ ਦੀ ਸਹਾਇਤਾ ਵਾਸਤੇ ਮਗਰ ਮਗਰ ਟੁਰੇ।

ਇਸ ਜੰਗ ਦੇ ਨੈਣੀ ਨਿਰਖੇ ਸਹੀ ਰੰਗ, ਕਾਮਵਰ ਖਾਂ ਮੁ: ਹਾਦੀ ਇੰਞ ਵਰਣਨ ਕਰਦਾ ਇ:–

"ਪਹਰ ਦਿਨ ਚੜ੍ਹਿਆ ਸੀ, ਖਾਨਖਾਨਾਂ ਨੇ ਸਾਥੀਆਂ ਸਮੇਤ, ਸਿੱਖਾਂ ਦੇ ਪਰਬਤ ਦੀ ਸਿਖਰਿ ਬਣੇ ਮੋਰਚਿਆਂ ਉਤੇ ਹਮਲਾ ਕੀਤਾ। ਤੋਪ-ਤੁਫੰਗ ਦਾ ਬੜਾ ਕਰਾਰਾ ਜੰਗ ਹੋਇਆ। ਸ਼ਹੀਦੀ ਪਾਉਣ ਦੇ ਚਾਉ ਮੱਚੇ ਬਹਾਦਰਾਂ, ਵਿਰੋਧੀਆਂ ਦੀ ਹਿੱਮਤ-ਦਲੇਰੀ ਦੀ ਪ੍ਰਵਾਹ ਨਾ ਕਰਦਿਆਂ,ਤੀਰ-ਗੋਲੀ ਦੀ ਵਰਖਾ ਕਰ ਕੇ, ਉਨ੍ਹਾਂ ਨੂੰ ਪਹਾੜੀ ਤੋਂ ਥਲੇ ਲਾਹ ਦਿੱਤਾ। ਤੀਰਾਂ ਤਲ-ਵਾਰਾਂ ਦੀ ਚਮਕ-ਦਮਕ ਤੋਂ ਜਾਪਦਾ ਸੀ,ਕਿ ਬਾਜ਼ੇ ਥਾਵਾਂ ਵਿੱਚ ਸ਼ਮਸ਼ੇਰਾਂ ਦੀ ਵਰਤੋਂ ਭੀ ਹੋਈ। ਅਤੇ ਬਹੁਤ ਸਾਰੇ ਵੈਰੀ (ਸਿੱਖ) ਮੁਜਾਹਿਦਾਂ ਦੀ ਤੇਗ ਦਾ ਤਾਮਾ ਬਣ ਗਏ।

"ਸਿਖਰ ਦੁਪਹਿਰੇ ਖਾਨਖਾਨਾਂ ਬਹਾਦੁਰ, ਨਾਨਕ ਪਰਸਤਾਂ (ਸਿੱਖਾਂ) ਦੇ ਟਿਕਾਣੇ ਲੋਹ ਗੜ੍ਹ ਦੀ ਕੋਟ-ਖਾਈ ਤੱਕ ਪਹੁੰਚ ਗਿਆ। ਦੁਵੱਲੀ ਪੂਰੇ ਤਾਣ-ਮਾਣ ਨਾਲ ਜੁੱਧ ਮਚਿਆ। ਜਿੰਦਾਂ ਲੈਣ ਦੇਣ ਦਾ ਵਪਾਰ ਖੂਬ ਗਰਮ ਹੋ ਗਿਆ। ਉਸ ਵੇਲੇ ਸ਼ਾਹੀ ਫੌਜ ਭੀ ਪੱਧਰਾ ਪਿੜ ਲੰਘ ਕੇ, ਲੋਹਗੜ੍ਹ ਦੀ ਕੰਧ ਤੋਂ ਪਾਉ ਕੋਹ ਉਰ੍ਹਾਂ ਤੱਕ ਪੁੱਜ ਗਈ ਸੀ। ਪਰਬਤ ਦੀ ਟੀਸੀ ਤੋਂ ਤੋਪ ਦੇ ਇੱਕੜ-ਦੁੱਕੜ ਗੋਲੇ ਸ਼ਾਹੀ ਫੌਜ ਉਤੇ ਪੈਣ ਲੱਗ ਪਏ ਸਨ। ਪਰ ਰੱਬ ਦੀ ਰੱਖ ਦੇ ਸਦਕੇ ਕਿਸੇ ਨੂੰ ਨੁਕਸਾਨ ਨਹੀਂ ਪੁੱਜਾ। ਅਮੀਰੁੱਲ ਉਮਰਾ ਬਹਾਦੁਰ 'ਨਸਰਤ ਜੰਗ' ਬਾਗਾਂ ਖਿਚੀਂ ਟੁਰਿਆ ਜਾਂਦਾ ਸੀ; ਤੇ ਘੜੀ ਮੁੜੀ ਸ਼ਾਹਜ਼ਾਦੇ ਨੂੰ ਸੁਨੇਹੇ ਭੇਜ ਰਿਹਾ ਸੀ : 'ਭਲਾਈ, ਸਹਿਜੇ ਟੁਰਨ ਵਿੱਚ ਹੀ ਹੈ।' ਇਹ ਗੱਲ ਉਤੋਂ ਤਾਂ ਭਾਵੇਂ 'ਦੂਰ ਦਰਸ਼ਤਾ' ਪਰ ਨਿਰਭਰ ਦਿਸਦੀ ਸੀ; ਪਰ ਅੰਦਰ ਦੀ ਗੱਲ

ਜਾਨਣ ਵਾਲਿਆਂ ਨੂੰ ਪਤਾ ਹੈ ਕਿ ਇਹ ਢਿਲਾਈ ਕੇਵਲ ਖਾਨ ਖਾਨਾ ਨਾਲ ਈਰਖਾ-ਵਿਰੋਧ ਦੇ ਸਦਕੇ ਪਾਈ ਜਾ ਰਹੀ ਸੀ। ਸ਼ਾਹਜ਼ਾਦਾ ਉਸ ਦਾ ਦਿਲ ਰੱਖਣ ਵਾਸਤੇ ਗੱਲ ਮੰਨੀ ਜਾਂਦਾ ਸੀ। ਅਰੁ ਖਾਣਾ ਖਾਣ ਵਾਸਤੇ ਪਲ ਕੁ ਤੰਬੂ ਵਿੱਚ ਉਤਰ ਬੈਠਾ ਸੀ।

"ਦਿਨ ਢਲੇ ਦੀ ਨਮਾਜ਼ ਤੋਂ ਪਹਿਲਾਂ ਦੁਸਮਣਾਂ (ਸਿੱਖਾਂ) ਦੇ ਡੇਰਿਓਂ ਧੂੰ ਦੇ ਬੁੰਬੇ ਤੇ ਘੋਰ ਘਨਘੋਰੇ ਉਠੇ।

"ਇਹ ਖਾਕਸਾਰ ਗੁਨਹਗਾਰ, ਜਵਾਨੀ ਦੀ ਕਮੱਕਲੀ ਦੇ ਕਾਰਣ, ਅਪਣੇ ਪਾਲਕ ਪੁੱਤ੍ਰ ਖਿਦਮਤ ਯਾਬ ਖਾਂ, ਸ਼ਾਹਜ਼ਾਦਾ ਇਬਰਾਹੀਮ ਦੇ ਕਮਾਣਦਾਰ(ਕੋਸ ਬੇਗੀ)ਖ੍ਵਾਜਾ ਅਮਾਨੁੱਲਹ ਤੇ ਕੁਝ ਹੋਰ ਸਾਥੀਆਂ ਸਣੇ, ਲਸ਼ਕਰ ਤੋਂ ਨਿੱਖੜ ਕੇ, ਕਾਫਰਾਂ (ਸਿੱਖਾਂ) ਦੇ ਟਿਕਾਣੇ ਵਲ ਤਮਾਸ਼ਾ ਵੇਖਣ ਚਲਾ ਗਿਆ। ਕਿਲੇ ਤੋਂ ਤੀਰ-ਮਾਰ ਦੀ ਦੂਰੀ ਪੁਰ ਪਹੁੰਚ ਕੇ, ਜਾਂ ਠਹਿਰੇ, ਤਾਂ ਪਹਾੜ ਦੀ ਟੀਸੀ ਤੋਂ ਤੋਪ ਦਾ ਇਕ ਗੋਲਾ, ਮੇਰੇ ਇਕ ਸਾਥੀ ਦੇ ਘੋੜੇ ਦੀ ਗਰਦਣ ਛੁਹ ਕੇ, ਅਗਾਹਾਂ ਜਾ ਪਿਆ। ਘੋੜੇ ਨੂੰ ਤਾਂ ਨੁਕਸਾਨ ਕੁਝ ਨਾ ਪੁੱਜਾ; ਪਰ ਅਸੀਂ ਸਾਰੇ ਛਿਨ ਭਰ ਲਈ ਬੇਸੁਰਤਿ ਹੋ ਗਏ।

"ਉਸੇ ਹਾਲਤ ਵਿਚ, ਬਾਦਸ਼ਾਹੀ ਲਸ਼ਕਰ ਦੇ ਲੁੱਚੇ(ਨੰਗ) ਕਿਲੇ ਅੰਦਰੋਂ, ਬਾਰੂਦ ਦੀ ਅੱਗ ਨਾਲ ਸੜੇ ਝੁਲਸੇ ਮਾਲ-ਮਤੱਾ ਦੀਆਂ ਪੰਡਾਂ, ਸਿਰਾਂ-ਮੋਰਾਂ, ਤੇ ਚੁੱਕੀ ਆਉਂਦੇ ਦਿੱਸੇ। ਉਨ੍ਹਾਂ ਦੀਆਂ ਗੱਲਾਂ ਤੋਂ ਪਤਾ ਲੱਗਾ;ਕਿ ਬਾਦਸ਼ਾਹੀ ਫੌਜਾਂ ਪ੍ਰਬਤ ਦੀ ਟੀਸੀ ਤੋਂ (ਸਿੱਖਾਂ ਉਤੇ) ਟੁੱਟ ਪਏ ਹਨ; ਤੇ ਕਤਲੁ-ਗ਼ਾਰਤ ਮਚਾ ਰਹੇ ਹਨ। ਅਰੁ ਉਸ ਫਿਰਕੇ ਦੇ ਫਿਦਾਈ (ਗੁਰਮੁਖ ਸਿੱਖ) ਮੁਜਾਹਿਦਾਂ ਦੀ ਤੇਗ ਦਾ ਤੱਮਾ ਬਣ ਰਹੇ ਨਿ। ਅਤੇ ਉਹ ਅਜੇ ਬੀ ਕਿਸੇ ੨ ਟਿੱਬੇ ਉਤੇ ਮੁਕਾਬਲੇ ਲਈ ਤਿਆਰ ਬਰ-ਤਿਆਰ ਹਨ। ਬੱਜੇ ਦੂਜੇ ਕਿਲੇ 'ਸਤਾਰ ਗੜ੍ਹ' ਵਿਚ ਡਟ ਕੇ ਤੀਰੁ-ਤੁਫੰਗ ਚਲਾ ਰਹੇ ਹਨ।

"ਅਸੀਂ ਸੁਲਾਹ ਕਰਕੇ ਕਿਲੇ ਅੰਦਰ ਜਾ ਵੜੇ; ਤੇ ਲੁੱਟ-ਮਾਰ ਦਾ ਤਮਾਸ਼ਾ ਵੇਖਣ ਲੱਗ ਪਏ। ਬਾਦਸ਼ਾਹੀ ਲਸ਼ਕਰ ਦੇ

ਮਾਰ-ਖੋਰ ਲੁੱਚੇ, ਰੁਹੇਲੇ ਅਫਗਾਨ ਤੇ ਬਲੋਚ ਹੱਥੋ-ਪਾਈ ਕਰਕੇ, ਵੈਰੀਆਂ ਦੇ ਜਨਾਨਿਆਂ ਤੇ ਬੱਚਿਆਂ ਨੂੰ ਬਹੁਤੇ ਤੋਂ ਬਹੁਤੇ ਫੜ ਫੜਿ ਲਈ ਜਾ ਰਹੇ ਹਨ । ਉਨ੍ਹਾਂ ਦੇ ਘਰਾਂ ਨੂੰ ਅੱਗ ਲਾ ਕੇ, ਬੇਅੰਤ ਨਕਦ ਤੇ ਮਾਲ-ਅਸਬਾਬ ਲੁੱਟ-ਖੋਹ ਰਹੇ ਹਨ । ਇਨ੍ਹਾਂ ਗਾਰਤਗਰਾਂ ਹੱਥੋਂ ਬਰੂਦਖਾਨੇ ਅੱਗ ਜਾ ਪਈ । ਜਿਸ ਵਿਚ ਬੇਸ਼ੁਮਾਰ ਪਰਾਨੀ ਆਹੂਤੀ ਹੋ ਗਏ । ਵਜ਼ੀਰ ਖਾਂ ਦੇ ਪੇਸ਼ਕਾਰ ਸੁੱਚਾਨੰਦ ਦਾ ਪੁੱਤ੍ਰ ਤੇ ਬਹੁਤ ਸਾਰੇ ਮੁਸਲਮਾਨ ਮਰਦ-ਤ੍ਰੀਮਤਾਂ—ਜੋ ਸਿੱਖਾਂ ਦੀ ਕੈਦ ਵਿਚ ਸਨ; ਤੇ ਕਿਲ੍ਹੋਂ ਛੱਡਣ ਵੇਲੇ ਉਨ੍ਹਾਂ ਨੂੰ ਮਾਰ ਗਏ ਸਨ—ਦੀਆਂ ਲੋਥਾਂ ਇੱਟਾਂ-ਵੱਟਿਆਂ ਹੇਠ ਦੱਬੀਆਂ ਪਈਆਂ ਸਨ । ਜਿਨ੍ਹਾਂ ਦੀ ਹਾਲਤ ਵੇਖ ਕੇ, ਦਰਦ-ਮੰਦਾਂ ਦੇ ਦਿਲ ਬਦੋ ਬਦੀ ਰੋਣ ਲੱਗ ਪੈਂਦੇ ਸਨ । ਤਕਦੀਰਾਂ ਦੇ ਖੇਡ ਵੇਖ-ਵਿਚਾਰ ਕੇ, ਦਿਲ ਜਲਿਆਂ ਦੇ ਦਿਮਾਗਾਂ 'ਚੋਂ ਲਾਟਾਂ ਨਿਕਲਦੀਆਂ ਸਨ ।

"ਉਸ ਵਕਤ, ਸ਼ਾਹੀ ਮੁਲਾਜ਼ਮ ਮੀਰਜ਼ਾ ਰੁਕਨ ਨੇ ਅਗੋਂ ਆ ਕੇ ਦੱਸਿਆ, ਕਿ ਪਹਾੜਾਂ ਦੀਆਂ ਘਾਟੀਆਂ ਵਿਚ ਹਾਲਾਂ ਮਾਰਧਾੜ ਹੋ ਰਹੀ ਹੈ । ਰੁਸਤਮ ਦਿਲ ਖਾਂ ਬਹਾਦੁਰ ਨੇ ਔਸ ਧਉਲ੍ਹੇ ਧਉਲਹਰ ਪਾਸ ਜਾ ਕੇ ਘੇਰਾ ਘੱਤ ਲਿਆ ਹੈ । ਉਸ ਦਾ ਖਿਆਲ ਇ, ਕਿ ਕਾਫਰਾਂ ਦਾ ਸਰਦਾਰ (ਬਾਬਾ ਬੰਦਾ ਸਿੰਘ) ਇਸ ਮੰਦਿਰ ਅੰਦਰ ਹੈ । ਜਿੱਥੋਂ ਤੱਕ ਮੈਨੂੰ ਪਤਾ ਇ, ਔਸ ਟਿੱਲੇ ਦੀ ਟੀਸੀ ਉੱਤੇ ਸ਼ਾਮਿਆਨੇ ਥੱਲੇ ਬੈਠਾ, ਅਪਣੇ ਸਰਧਾਲੂਆਂ ਦੇ ਉੱਦਮ-ਉਪਰਾਲੇ ਤੇ ਪਉਰਖ ਵੇਖ ਰਿਹਾ ਹੈ । ਉਸ ਟਿੱਲੇ ਦਾ ਰਾਹ ਇਸ ਪਰਬਤ ਤੋਂ ਵੱਖਰਾ ਹੈ ।

"ਇਹ ਗੱਲਾਂ-ਬਾਤਾਂ ਹੋ ਈ ਰਹੀਆਂ ਸਨ, ਕਿ ਰਾਜਾ ਉਦਿਤ ਸਿੰਘ 'ਬੁੰਦੇਲਾ', ਅਪਣੇ ਸ਼ਰੀਕ ਸ਼ੱਤ੍ਰਸਾਲ 'ਬੁੰਦੇਲੇ' ਦੀ ਬੋਲੀ ਤੋਂ ਖਾਰ ਖਾ ਕੇ,ਸ਼ਾਹੀ ਲਸ਼ਕਰ ਤੋਂ ਨਿੱਖੜ ਗਿਆ, ਤੇ ਉਸੇ ਟਿੱਲੇ ਵਲਿ ਨੱਸ ਟੁਰਿਆ । ਉਸਦੇ ਚਾਕਰ ਬਰਕੰਦਾਜ਼ (ਬੰਮਬਾਰ) ਸਵਾਰ, ਨਾਲ ਦੇ ਟਿੱਬੇ ਉੱਤੇ ਪਹੁੰਚਕੇ ਗੋਲੀਆਂ

ਵਰਸਾਉਣ ਲੱਗ ਪਏ । ਬਿਪਤਾ ਮਾਰਿਆਂ ਦਾ ਗੁਰੂ (ਬਾਬਾ ਜੀ) ਅਪਣੇ ਕੁਝ ਨਿਕਟ ਵਰਤੀਆਂ ਸਮੇਤ ਉਸ ਤੰਬੂ ਵਿਚ ਸੀ, ਘਬਰਾ ਕੇ ਟਿੱਲੇ ਦੇ ਪਿਛਵਾੜਿਓਂ ਨੱਸ ਗਿਆ ਹੈ। ਉਸ ਦੇ ਹਰਨ ਹੋ ਜਾਣ ਨਾਲ, ਕਈ ਟਿੱਬੇ-ਜੋ ਸਿੱਖਾਂ ਨਾਲ ਭਰਪੂਰ ਸਨ—ਸੱਖਣੇ ਹੋ ਗਏ ਹਨ। ਰਾਜੇ ਨੇ ਉਸ ਟਿੱਬੇ 'ਤੇ ਪਹੁੰਚਕੇ, ਬੰਦੂਕ ਦੀਆਂ ਗੋਲੀਆਂ ਨਾਲ, ਉਨ੍ਹਾਂ ਰੱਦ-ਖ਼ਲੱਕ ਲੋਕਾਂ (ਸਿੰਘਾਂ) ਨੂੰ ਜੋ ਟਿੱਬਿਆਂ ਤੇ ਖੱਡਾਂ ਵਿੱਚ ਲੁਕੇ ਹੋਏ ਸਨ—ਨਰਕਿ ਪੁਚਾ ਦਿੱਤਾ ਹੈ। ਇਨ੍ਹਾਂ ਸੁਚੱਜੀਆਂ ਤਦਬੀਰਾਂ ਨਾਲ, ਖਾਨਖਾਨਾ ਮੁਨਇੱਮ ਖਾਂ ਦੇ ਸਾਥੀਆਂ ਪਰੁਰਖ ਕਰਕੇ, ਉਨ੍ਹਾਂ (ਸਿੱਖਾਂ) ਦੇ ਖ਼ੂਨ ਨਾਲ ਪਰਬਤ ਦਾ ਪੱਲਾ ਲਾਲ-ਸੂਹਾ ਬਣਾ ਦਿੱਤਾ, ਅਤੇ ਸ਼ਾਮ ਦੀ ਨਮਾਜ਼ ਤੱਕ ਚਿੱਟੇ ਧਉਲਹਰ ਵਿਚ ਟਿਕੇ ਕੁਝ ਕੁ ਬੰਦਿਆਂ ਬਿਨਾਂ, ਉਨ੍ਹਾਂ (ਸਿੱਖਾਂ) ਵਿਚੋਂ ਕੋਈ ਬਾਕੀ ਨਹੀਂ ਰਿਹਾ। ਉਨ੍ਹਾਂ ਦਾ ਮਾਲ-ਧਨ, ਤੀਵੀਆਂ-ਬੱਚੇ, ਘੋੜੇ ਤੇ ਊਠ ਬੇਸ਼ੁਮਾਰ ਗਾਜ਼ੀਆਂ ਦੇ ਹੱਥ ਆ ਗਏ।

"ਬਾਦਸ਼ਾਹ ਦੀ ਆਗਿਆ ਅਨੁਸਾਰ ਖਾਨਖਾਨਾਂ ਨੇ ਰੁਸਤਮ ਦਿਲ ਖਾਂ ਨੂੰ ਉਸ ਮਹਲ ਦੇ ਘੇਰੇ ਪੁਰ ਛੱਡਿਆ; ਤੇ ਖ਼ੁਦ ਪੁੱਤ੍ਰਾਂ, ਸਾਥੀ ਅਮੀਰਾਂ ਤੇ ਸ਼ਾਹਜ਼ਾਦਿਆਂ ਦੀਆਂ ਫੌਜਾਂ ਸਮੇਤ ਛਾਉਣੀ ਵਿੱਚ ਮੁੜ ਕੇ, ਜੁੱਧ-ਸਮਾਚਾਰ ਬਾਦਸ਼ਾਹ ਨੂੰ ਸੁਣਾਏ। ਉਸ ਰੋਲੇ-ਗੋਲੇ ਵਿੱਚ ਉਸ ਵਿਗੜ-ਫਿਰਕੇ ਦੇ ਗੁਰੂ (ਜਰਨੈਲ ਬਾਬਾ) ਦਾ ਕਿਸੇ ਨੂੰ ਕੁਝ ਪਤਾ ਨਹੀਂ ਸੀ ਲੱਗਾ; ਇਸ ਲਈ ਖਾਨਖਾਨਾਂ ਨੇ ਦੱਸਿਆ, ਕਿ 'ਉਹ ਘੇਰੇ ਅੰਦਰ ਹੈ। ਫੜਕੇ ਹੁਣੇ ਹਾਜ਼ਰ ਕਰਦੇ ਹਨ!'

ਬਾਦਸ਼ਾਹ ਨੇ 'ਸ਼ਾਬਾਸ਼! ਆਫਰੀਨ!!' ਆਖੀ!

"ਫਿਦਵੀ ਖਾਕਸਾਰ ਜਦੋਂ ਕਾਫਰਾਂ ਦੇ ਕਿਲੇ ਤੋਂ ਮੁੜ ਕੇ ਸ਼ਾਹੀ ਲਸ਼ਕਰ ਵਿੱਚ ਪਹੁੰਚਾ; ਤਾਂ ਵੇਖਿਆ, ਕਿ ਸ਼ਾਹ ਰੱਫੀਉੱਸ਼ਾਨ ਤੇ ਅਮੀਰੁਲ ਉਮਰਾ ਜ਼ੁਲਫਿਕਾਰ ਖਾਂ ਬਹਾਦੁਰ 'ਨਸਰਤ ਜੰਗ' ਉਸੇ ਟਿਕਾਣੇ ਖਲੋਤੇ ਸਨ; ਅਤੇ ਹੁਕਮ ਅਨੁਸਾਰ ਓਥੇ ਹੀ ਡੇਰਾ ਲਾ ਦਿੱਤਾ ਸਾ ਨਿ।

"ਅੱਧੀ ਰਾਤਿ ਤੋੜੀ ਜੰਗ ਦੀ ਆਵਾਜ਼ ਉਨ੍ਹਾਂ ਪਹਾੜਾਂ ਤੋਂ—

੧੫੮.
ਜੋ ਨੇੜੇ ਹੀ ਸਨ—ਸਾਡੇ ਕੰਨੀ ਪੈ ਰਹੀ ਸੀ। ਰਾਤਿ ਦੇ ਪਿਛਲੇ ਪਹਿਰ ਬੜੀ ਸਖਤ ਡਰਾਉਣੀ ਆਵਾਜ਼ ਆਈ। ਏਨੀ ਸਖਤ, ਕਿ ਸਾਡੇ ਤੰਬੂਆਂ ਵਾਲੀ ਜ਼ਮੀਨ ਕੰਬ ਗਈ। ਸ਼ਾਹੀ ਹਰਕਾਰਿਆਂ ਆ ਕੇ ਦੱਸਿਆ, ਕਿ 'ਇਹ ਆਵਾਜ਼ ਉਸ ਤੋਪ ਦੀ ਸੀ, ਜੋ ਸਿੱਖਾਂ ਇਮਲੀ ਦੀ ਗੇਲੀ ਖੁਣ ਕੇ ਬਣਾਈ ਹੋਈ ਸੀ, ਤੇ ਗੋਲੇ ਭਰ ਭਰ ਚਲਾਉਂਦੇ ਰਹੇ ਸਨ। ਅੱਧੀ ਰਾਤੀ ਉਸ ਵਿੱਚ ਬਹੁਤਾ ਬਾਰੂਦ ਭਰ ਕੇ, ਭੰਨ-ਤੋੜ ਗਏ ਹਨ।'

ਨੋਟ—ਬਾਬਾ ਜੀ ਲੋਹਗੜ੍ਹ ਤੋਂ ਨਿਕਲ ਕੇ, ਪਰਬਤ-ਬੀਹੜ ਗਾਹੁੰਦੇ, ਗਿਣਵੇਂ ਸਾਥੀਆਂ ਸਮੇਤ ਹੰਡੂਰ ਤੇ ਕਹਲੂਰ ਹੁੰਦੇ ਹੋਏ, ਅਪਣੇ ਸਾਦਿਕ ਰਾਜਾ ਸਿੱਧ ਸੈਨ ਮੰਡੀ-ਪਤਿ ਪਾਸ ਪਹੁੰਚ ਗਏ। 'ਗੁਰੂ ਕੋਟ' ਵਿਰਾਜ ਕੇ, ਫਿਰ ਜੰਗੀ ਤਿਆਰੀਆਂ ਸ਼ੁਰੂ ਕਰ ਦਿੱਤੀਆਂ।

ਪੋਹ ੧ (੧ ਦਿਸੰਬਰ = ੨੦ ਸ਼ੱਵਾਲ) ਸ਼ੁੱਕਰਵਾਰਿ ਸਵੇਰੇ ਹੀ ਰੁਸਤਮ ਦਿਲ ਖਾਨ ਬਹਾਦੁਰ, ਨੇ ਉਨ੍ਹਾਂ ਬਿਪਤਾ ਮਾਰਿਆਂ ਨੂੰ—ਜੋ ਧੌਲ੍ਹੇ ਧਉਲਹਰ ਵਿੱਚ ਡਟ ਕੇ ਜੁੱਧ ਕਰਦੇ ਰਹੇ ਸਨ—ਗ੍ਰਿਫਤਾਰ ਕਰ ਕੇ, ਪੰਜਾਂ ਹਾਥੀਆਂ, ਤਿੰਨ ਤੋਪਾਂ, ਸੱਤ ਰਹਿਕਲੇ, ਇਕ ਸਾਇਬਾਨ (ਚੰਦੋਆ) ਤੇ ਕੁੱਝ ਚਾਂਦੀ ਦੀਆਂ ਚੋਬਾਂ ਸਮੇਤ ਬਾਦਸ਼ਾਹ ਦੀ ਭੇਟ ਕੀਤਾ। ਅਤਿ ਸ਼ਾਬਾਸ਼ ਤੇ ਖ਼ੁਸ਼ੀਆਂ ਪ੍ਰਾਪਤਿ ਕੀਤੀਆਂ। ਉਨ੍ਹਾਂ ਵਿੱਚੋਂ ਇਕ ਜੋੜਾ (ਨਰ-ਮਾਦੀ) ਹਾਥੀਆਂ ਦਾ, ਖਾਨ ਸਾਹਿਬ ਨੂੰ ਅੱਤਾ ਹੋਇਆ।

"ਆਗਿਆ ਪਾ ਕੇ ਸਰਬਰਾਹ ਖਾਂ ਕੋਤਵਾਲ ਨੇ ਗੁਰੂ (ਭਾਈ ਗੁਲਾਬ ਸਿੰਘ—ਜੋ ਬਾਬਾ ਜੀ ਦੇ ਰੂਪ-ਵੇਸ ਵਿੱਚ ਹੋਣ ਕਰਕੇ, ਉਨ੍ਹਾਂ ਫੜ ਲਏ ਸਨ) ਦੇ ਦਸ-ਬਾਰਾਂ ਸਾਥੀਆਂ (ਸਿੰਘਾਂ) ਨੂੰ ਤਲਵਾਰ ਦੀ ਧਾਰ ਤੋਂ ਵਾਰਨੇ ਕੀਤਾ। ਚੂੰਕਿ ਉਸ 'ਗੁਰੂ' (ਬਾਬਾ ਜੀ) ਦਾ ਅੰਤ, ਹਜ਼ਰਤ ਫ਼ੱਰਖ਼ਸੀਅਰ ਬਹਾਦੁਰ—ਆਂ ਹਜ਼ਰਤ ਦੇ ਪੋਤ੍ਰੇ—ਦੇ ਰਾਜ-ਸਮੇਂ ਹੋਣਾ ਸੀ, ਇਸ ਲਈ, ਬਾਦਸ਼ਾਹਜ਼ਾਦੇ ਤੇ ਇਤਨਿਆਂ ਨਾਮਦਾਰ ਅਮੀਰਾਂ ਦੇ ਏਨੇ ਉੱਦਮ-ਉਪਰਾਲੇ ਕਰਨ ਦੇ ਬਾਵਜੂਦ 'ਉਕਤ ਗੁਰੂ' ਸਹੀ ਸਲਾਮਤ ਘੇਰੇ 'ਚੋਂ ਨਿਕਲ

ਗਿਆ। ਬਾਦਸ਼ਾਹ ਨੂੰ ਇਹ ਕੁੱਝ ਪਸੰਦ ਨਾ ਆਇਆ; ਤੇ ਨਾਂ ਹੀ ਇਸ ਫਤਿਹ ਤੋਂ ਕੁੱਝ ਖ਼ੁਸ਼ ਹੋਏ।" ਸਗੋਂ ਗੁੱਸੇ ਨਾਲ ਬਚਨ ਕੀਤਾ : "ਐਨੇ ਕੁੱਤਿਆਂ ਦੇ ਘੇਰੇ ਚੋਂ ਗਿੱਦੜ ਬਚ ਕੇ ਨਿਕਲ ਗਿਆ!" ਇਸ ਤਰਾਂ ਨਿਰਾਦਰੀ ਕਰਵਾ ਕੇ ਖਾਨਖਾਨਾ ਮੁਨਇੱਮ ਖਾਂ ਨਿਮੂਝੂਣਾ ਦਰਬਾਰ 'ਚੋਂ ਉਠਿ ਗਿਆ। ('ਤਾਰੀਖਿ ਸਿੱਖਾਂ' ਤੇ 'ਬੰਦਾ ਸਿੰਘ ਬਹਾਦੁਰ')

ਪੋਹ ੩ (੩ ਦਿਸੰਬਰ = ੨੨ ਸ਼ੱਵਾਲ) ਐਤਵਾਰਿ ਮਹਿਫਲਿ ਦੀਵਾਨਿ-ਆਮ ਸਜਾਈ ਗਈ। ਗਿਆਨ ਚੰਦ ਜਮੀਦਾਰ-ਕਮਾਯੂੰ, ਫਤਿਹ ਚੰਦ ਜਮੀਦਾਰ-ਸ੍ਰੀ ਨਗਰ (ਗੜਵਾਲ) ਤੇ ਭੂਪ ਪ੍ਰਕਾਸ਼ ਨਾਹਣ-ਪਾਤਿ ਦੇ ਨਾਮ ਫਰਮਾਨ ਭੇਜੇ ਗਏ; ਕਿ

> "'ਗੁਰੂ' ਡਾਬਰ ਤੋਂ ਹਰਨ ਹੋ ਗਿਆ ਹੈ। ਜੇ ਤੁਹਾਡੇ ਬੰਨੇ ਅੰਦਰ ਪਹੁੰਚੇ; ਉਸਨੂੰ ਗ੍ਰਿਫਤਾਰ ਕਰਕੇ, ਹਜ਼ੂਰਿ ਭੇਜ ਦਿਓ!"

ਹਮੀਦ ਖਾਂ ਨੂੰ ਬਾਬਾ ਜੀ ਦੇ ਪਿੱਛੇ ਭਜਾਉਂਦਿਆਂ ਹੁਕਮ ਦਿੱਤਾ, ਕਿ 'ਜੇ ਲੱਭੇ, ਤਾਂ ਜਿਉਂਦਾ ਫੜ ਕੇ ਪੇਸ਼ ਕਰਨਾ; ਨਹੀਂ ਤਾਂ ਨਾਹਣੀਏ ਨੂੰ ਫੜਿ ਲਿਔਣਾ।" ('ਬੰਦਾ ਸਿੰਘ ਬਹਾਦੁਰ')

ਪੋਹ ੪ (੪ ਦਿਸੰਬਰ) ਸੋਮਵਾਰਿ ਬਾਦਸ਼ਾਹੀ ਸਰਾ-ਪਰਦਾ, ਵਜ਼ੀਰ-ਪਹਾੜ ਦੀ ਘਾਟੀ ਲਾਗੇ ਜਾ ਲੱਗਾ। ਖਾਨ ਜਹਾਨ ਬਹਾਦੁਰ, ਖਾਨ ਜ਼ਮਾਨ ਬਹਾਦੁਰ ਤੇ ਰਾਜਾ ਉਦਿਤ ਸਿੰਘ ਨੂੰ ਵਧੀਆ ਖਿਲਅਤਾਂ ਦੇ ਕੇ ਵਡਿਆਇਆ ਗਿਆ। ਰਾਜਾ ਸਤ੍ਰਸਾਲ ਨੂੰ ਜਿਗਾ-ਕਲਗੀ, ਚੂੜਾਮਣਿ ਜੱਟ ਨੂੰ ਹਾਥੀ ਬਖ਼ਸ਼ ਕੇ, ਨਿਵਾਜਿਆ ਗਿਆ। ਹਾਮਿਦ ਖਾਂ ਨੂੰ ਜੋੜਾ-ਜਾਮਾ ਪ੍ਰਦਾਨ ਕਰਕੇ, ਭੂਪ ਪ੍ਰਕਾਸ਼ ਨਾਹਣੀਏ ਨੂੰ ਦਰਬਾਰੇ ਲਿਆਉਣ ਵਾਸਤੇ ਹੁਕਮ ਹੋਇਆ।

ਪੋਹ ੬ (੬ ਦਿਸੰਬਰ) ਬੁੱਧਵਾਰਿ–ਲੋਹਗੜ੍ਹ ਦੇ ਜ਼ਮੀਦਾਰ ਕੁੰਦਨ ਪਾਸੋਂ ਅੱਠ ਕੁ ਲੱਖ ਰੁਪਯੇ ਤੇ ਅਸ਼ਰਫੀਆਂ ਵਸੂਲ ਹੋਈਆਂ।

ਪੋਹ ੭ (੭ ਦਿਸੰਬਰ) ਵੀਰਵਾਰਿ ਪਿਛਲੀ ਰਾਤੇ ਵਰਖਾ ਲਹਿ ਪਈ। ਗੜੇ ਭੀ ਵਰਸੇ। ਸਿਆਲ ਦੀ ਏਨੀ ਸਖ਼ਤ ਸਰਦੀ ਪੈਣ ਲੱਗ ਪਈ, ਕਿ ਬਾਦਸ਼ਾਹ ਨੇ ਦੀਵਾਨ ਲਾਉਣਾ ਮੌਕੂਫ਼ ਕਰ ਦਿੱਤਾ।

੧੬੦.

ਪੋਹ ੧੨ (੧੨ ਦਿਸੰਬਰ) ਮੰਗਲਵਾਰਿ—ਬਾਦਸ਼ਾਹੀ ਡੇਰਾ 'ਹਰੀ' (ਪੁਰੀ ?) ਪਿੰਡ ਲੱਗਾ । ਹਾਮਿਦ ਖਾਂ 'ਬਹਾਦੁਰ', ਹਰੀ ਪ੍ਰਕਾਸ਼ ਦੇ ਪੁੱਤ੍ਰ ਭੂਪ ਪ੍ਰਕਾਸ਼ ਜ਼ਮੀਦਾਰ ਨਾਹਣ ਨੂੰ ਲੈਕੇ ਮੁੜਿ ਆਇਆ ।

('ਤਜ਼ਕਿਰਾ' ਤੇ 'ਅਖਬਾਰਾਤ')

ਪੋਹ ੧੩ (੧੩ ਦਿਸੰਬਰ) ਬੁੱਧਵਾਰਿ ਬਾਦਸ਼ਾਹ ਨੇ ਹਦਾਯਤ ਕੇਸ਼ ਖ਼ਾਨ ਵਾਕਿਆਂ ਨਿਗਾਰ-ਕੁੱਲ ਪਾਸੋਂ ਪੁੱਛਿਆ ਕਿ "ਪਿਤਾ-ਪਾਦਸ਼ਾਹ (ਔਰੰਗਜ਼ੇਬ) ਦੇ ਸਮੇਂ ਮੁਹੱਮਦ ਮੁਰਾਦ ਜ਼ਮੀਂਦਾਰ 'ਗੁਹਾਣਾ' (ਜ਼ਿਲਾ ਕਰਨਾਲ) ਤੇ ਬੁੱਧ ਪ੍ਰਕਾਸ਼ ਜ਼ਮੀਦਾਰ 'ਨਾਹਣ' ਨੂੰ ਕੀ ਰਿਆਇਤ ਤੇ ਇੱਨਾਮ ਮਿਲਿਆ ਸੀ ?"

ਉਸ ਨੇ ਤੁਰਤ ਲਿਖ ਕੇ ਪੇਸ਼ ਕਰ ਦਿੱਤਾ ।

ਪੋਹ ੧੪ (੧੪ ਦਿਸੰਬਰ) ਵੀਰਵਾਰਿ ਸਵੇਰੇ ਹੀ ਭੂਪਪ੍ਰਕਾਸ਼ ਨਾਹ-ਣੀਆਂ ਮਿਲਣੀ ਕਰਨ ਆਇਆ । ਬਖ਼ਸ਼ੀ ਮਹਾਬਤ ਖਾਂਨ ਬਹਾਦੁਰ ਨੇ ਸੁਆਗਤ ਕਰਕੇ,ਬਾਦਸ਼ਾਹ ਦੇ ਹਜ਼ੂਰਿ ਲੈ ਆਂਦਾ । ਉਸ ਨੇ ਇਕ ਸੌ ਮੁਹਰ, ਚਾਰ ਬਾਜ਼, ਪੰਜ ਜੁੱਰੇ (ਨਰ-ਬਾਜ਼), ਨਊਂ ਕ੍ਰਿਤ੍ਰਾਸ਼ (?) ਤੇ ਪੰਜ ਸੌ ਜਦਵਾਰ (ਨਿਰਬਸੀ ਦੀਆਂ ਜੜਾਂ) ਪੇਸ਼ਕਸ਼ (ਭੇਟਾ) ਗੁਜ਼ਾਰੀ । ਜਾਮਾ-ਜੋੜਾ ਇਨਾਮ ਦੇ ਕੇ, ਅਦਾਲਤ ਵਿੱਚ ਹਾਜ਼ਰ ਹੋਣ ਦੀ ਆਗਿਆ ਕੀਤੀ ।

ਅੱਜ ਰਾਤੀ ਏਨੀ ਜਾਦੇ ਵਰਖਾ ਹੋਈ, ਕਿ, ਡੇਰਾ ਨੀਵੇਂ ਥਾਂ ਹੋਣ ਕਰਕੇ, ਸਾਰੇ ਬਾਦਸ਼ਾਹੀ ਲਸ਼ਕਰ ਨੂੰ ਬੇਹੱਦ ਨੁਕਸਾਨ ਪੁੱਜਾ। ਠੰਢੀ ਹਵਾ ਨਾਲ ਸਾਰੇ ਬੰਦਿਆਂ ਤੇ ਪਸ਼ੂਆਂ ਦੇ ਲਹੂ ਜੰਮ ਗਏ ।

ਪੋਹ ੧੭ (੧੭ ਦਿਸੰਬਰ) ਐਤਵਾਰਿ 'ਹਰੀ' (ਪੁਰੀ ?) ਪਿੰਡ ਦੇ ਪੜਾਉ ਪੁਰ, ਬਾਦਸ਼ਾਹ ਨੇ ਹੁਕਮ ਦਿੱਤਾ; ਕਿ 'ਜਿਤਨੇ ਨਾਨਕ ਪਰੱਸਤ (ਸਿੱਖ) ਕੈਦ ਹਨ; ਛੱਡ ਦਿੱਤੇ ਜਾਣ ! ਅਤੇ ਅੱਗੋਂ ਕੋਈ ਕਿਸੇ 'ਸਿੱਖ' ਨੂੰ ਤੁਹਮਤ ਨਾ ਲਾਵੇ ! ਅਰੁ ਜੋ 'ਸਿੱਖ' ਸਾਬਿਤ ਹੋ ਜਾਏ; ਉਸ ਤੋਂ 'ਜਿਜ਼ੀਆ' ਨਾ ਲਿਆ ਜਾਵੇ ! ਕੋਈ ਉਨ੍ਹਾਂ ਦੇ ਹਾਲ (ਕੰਮ) ਵਿੱਚ ਵਿਘਨ ਨਾ ਪਾਏ !'

ਪੋਹ ੨੦ (੨੦ ਦਿਸੰਬਰ) ਬੁੱਧਵਾਰਿ–ਬੀਤੀ ਰਾਤ ਬੜੀ ਸਖਤ ਬਾਰਿਸ਼ ਹੋਈ; ਤੇ ਠੰਢਾ ਵਗਿਆ। ਲਸ਼ਕਰ ਸ਼ਾਹੀ ਦੇ ਕਮਜ਼ੋਰ ਬਲ੍ਹਦ ਤੇ ਘੋੜੇ ਮਰ ਗਏ।

ਪੋਹ ੨੧ ਤੋਂ ੨੩ (੨੧ ਤੋਂ ੨੩ ਦਿਸੰਬਰ) ਤੱਕ ਵਰਖਾ ਇਸੇ ਰੌਂਸ ਜਾਰੀ ਰਹੀ। ਬਿਜਲੀ ਦੀ ਕੜਕ ਤੇ ਬੱਦਲਾਂ ਦੀ ਗਰਜ, ਲਸ਼ਕਰੀਆਂ ਦੇ ਹੋਸ਼ ਗੁੰਮ ਕਰਦੀ ਜਾ ਰਹੀ ਸੀ।

ਪੋਹ ੨੪ (੨੪ ਦਿਸੰਬਰ) ਐਤਵਾਰਿ ਬਾਦਸ਼ਾਹੀ ਲਸ਼ਕਰ ਦਾ 'ਹਰੰ' ਤੋਂ ਕੂਚ ਤੇ 'ਸੋਮ' ਨਦੀਓਂ ਉਰਾਰ ਮੁਕਾਮ ਹੋਇਆ।

ਪੋਹ ੨੫ (੨੫ ਦਿਸੰਬਰ) ਸੋਮਵਾਰਿ ਸ਼ਾਹੀ ਪੜਾਉ ਸਾਢੌਰੇ ਲਾਗੇ ਆਣਿ ਲੱਗਾ। ਨਾਹਰ ਖਾਂ 'ਸਾਂਭਰ' ਦਾ ਫ਼ੌਜਦਾਰ ਨੀਤਿਆ ਗਿਆ।

ਪੋਹ ੨੭ (੨੭ ਦਿਸੰਬਰ) ਬੁਧਵਾਰਿ ਖਾਨਖਾਨਾ ਮੁਨਇੱਮ ਖਾਂ ਨੇ ਅਰਜ਼ ਕੀਤੀ, ਕਿ "ਗੁਰੂ ਗੋਬਿੰਦ (ਸਿੰਘ) ਦਾ (ਪਾਲਕ) ਪੁੱਤ੍ਰ ਅਜੀਤ ਸਿੰਘ, ਰਾਜਾ ਸਤ੍ਰਸਾਲ 'ਬੁੰਦੇਲੇ' ਦੇ ਹਵਾਲੇ ਹੋਇਆ ਸੀ; ਹੁਣ ਰਾਜਾ ਛੁਟੀ ਲੈ ਕੇ ਵਤਨਿ ਜਾ ਰਿਹਾ ਹੈ; ਸੋ ਕਿਸੇ ਹੋਰਸ ਦੇ ਸਪੁਰਦ ਕੀਤਾ ਜਾਵੇ।"

ਹੁਕਮ ਹੋਇਆ; "ਕਾਰਤਲਬ ਖਾਨ ਬਹਾਦੁਰ ਦੇ ਹਵਾਲੇ ਕੀਤਾ ਜਾਏ।"

ਮਾਘ ੩ (੧ ਜਨਵਰੀ ੧੭੧੧) ਸੋਮਵਾਰਿ ਮੁਹੰਮਦ ਅਮੀਨ ਖਾਨ ਬਹਾਦੁਰ, ਹਜ਼ੂਰਿ ਹਾਜ਼ਰ ਹੋਇਆ। ਉਸ ਦੇ ਪਿਤਾ–'ਖਾਨ ਫ਼ੀਰੋਜ਼ ਜੰਗ'–ਦੇ ਗੁਜ਼ਰ ਜਾਣ ਪੁਰ ਸੋਗੀ ਜਾਮਾ-ਜੋੜਾ ਬਖ਼ਸ਼ ਕੇ, ਬਾਦਸ਼ਾਹ ਨੇ ਪੁਚਾਉਣੀ ਕੀਤੀ।

ਖਬਰ ਮਿਲੀ, ਕਿ ਰਾਣਾ ਅਮਰ ਸਿੰਘ ਉਦੈਪੁਰੀਆ ੧੦ ਪੋਹ ਨੂੰ ਸੁਰਗਵਾਸਿ ਹੋ ਗਿਆ ਤੇ ਰਾਜਕੁਮਾਰ ਸੰਗਰਾਮ ਸਿੰਘ ਪਿਤਾ ਦੀ ਥਾਂ ਗੱਦੀ ਬਹਿ ਗਿਆ ਹੈ।

ਮਾਘ ੬ (੪ ਜਨਵਰੀ) ਵੀਰਵਾਰਿ ਬਾਦਸ਼ਾਹ ਨੇ ਹੁਕਮ ਕੀਤਾ: "ਜ਼ਮੀਦਾਰਿ ਨਾਹਣ (ਰਾਜਾ ਭੂਪ ਪ੍ਰਕਾਸ਼) ਨੂੰ ਕੈਦ ਰਖੋ!"

ਰਾਜੇ ਦੀ ਮਾਤਾ ਨੇ ਅਰਜ਼ੀ ਭੇਜੀ ਸੀ, ਕਿ "ਹਜ਼ਰਤ! ਇਸ ਬੁਢੜੀ ਦੇ ਪੁੱਤ ਨੂੰ ਖੱਜਲ-ਖੁਆਰ ਨਾ ਕਰੋ। ਬਿਪਤਾ ਮਾਰੇ (ਬਾਬਾ

ਬੰਦਾ ਸਿੰਘ ਜੀ) ਨੂੰ ਛੇਤੀ ਹੀ ਫੜਕੇ ਪੇਸ਼ ਕੀਤਾ ਜਾਵੇਗਾ!" ਅਰਜ਼ੀ ਬਾਦਸ਼ਾਹ ਨੂੰ ਸੁਣਾਈ ਗਈ।

ਮਾਘ ੧੨ (੧੦ ਜਨਵਰੀ) ਬੁਧਵਾਰਿ ਬਾਦਸ਼ਾਹ ਦਾ ਪੰਜਵਾਂ ਰਾਜ-ਵਰਖ ਅੱਜ ਆਰੰਭ ਹੋਇਆ। ਸਵੇਰ ਤੋਂ ਸੰਝ ਤੋੜੀ—ਸਾਰਾ ਦਿਨ—ਬਾਦਸ਼ਾਹੀ ਲਸ਼ਕਰ ਉੱਤੇ ਵਰਖਾ ਹੁੰਦੀ ਰਹੀ। ਰਾਤਿ ਸਮੇਂ ਪਹਾੜਾਂ ਉਤੇ ਵਰਫ਼ ਪੈਂਦੀ ਰਹੀ। ਠੰਡੀ ਹਵਾ ਦੇ ਜਮਾਏ ਹੋਏ ਬੰਦੇ ਤੇ ਪਸ਼ੂ ਹਿੱਲ-ਜੁੱਲ ਭੀ ਨਹੀਂ ਸਕਦੇ। ਸਗੋਂ ਬੇਗਾਰੀ ਘੋੜੇ ਤੇ ਬਲਦ ਧੜਾ ਧੜ ਮਰ ਰਹੇ ਹਨ। ਬਾਦਸ਼ਾਹ ਨੇ ਦੋਵੇਂ ਦੀਵਾਨ (ਖਾਸ ਤੇ ਆਮ) ਮੌਕੂਫ਼ ਕੀਤੇ ਹੋਏ ਹਨ। ਕਦੀ ਕਦਾਈਂ ਅਦਾਲਤ ਦੀ ਮਮਟੀ ਦੇ ਝਰੋਖੇ 'ਚਿ ਆਉਂਦੇ, ਅਤੇ ਜ਼ਰੂਰੀ ਮਾਮਲਿਆਂ ਤੇ ਮੁਹਿੰਮਾਂ ਦੇ ਫੈਸਲੇ ਅਰਜ਼ੀਆਂ ਦੁਆਰਾ ਕਰਦੇ ਨਿ!

ਮਾਘ ੧੩ (੧੧ ਜਨਵਰੀ) ਵੀਰਵਾਰਿ ਬਾਦਸ਼ਾਹ ਨੂੰ ਦੱਸਿਆ ਗਿਆ; ਕਿ ਨਾਹਣੀਏ ਦੀ ਮਾਤਾ ਨੇ ਬਾਬਾ ਬੰਦਾ ਸਿੰਘ ਨੂੰ ਘੇਰ ਲਿਆ ਹੈ; ਤੇ ਜੁੱਧ ਹੋ ਰਿਹਾ ਹੈ। ਭਲਕੇ, ਪਰਸੋਂ ਫੜਿਆ ਜਾਇਗਾ!

ਮਾਘ ੨੪ (੨੨ ਜਨਵਰੀ) ਸੋਮਵਾਰਿ ਬਾਦਸ਼ਾਹ ਨੇ ਹੁਕਮ ਦਿੱਤਾ ਕਿ "ਨਾਹਣੀਏ ਦੀ ਮਾਤਾ ਨੇ ਬਾਬਾ ਜੀ ਨੂੰ ਫੜ ਲਿਆ ਹੈ; ਲੱਖ ਕੁ ਰੁਪਏ ਦੇ ਹਿੰਦੂ-ਗਹਿਣੇ ਤਿਆਰ ਕਰਵਾ ਛੱਡੋ; ਤਾਂ ਜੋ ਉਸ ਨੂੰ ਬਖਸ਼ਿ ਜਾਣ!"

ਮਾਘ ੨੭ (੨੫ ਜਨਵਰੀ) ਵੀਰਵਾਰ—ਕਈਆਂ ਦਿਨਾਂ ਬੱਾਦ ਅੱਜ ਰਤਾ ਕੁ ਵਰਖਾ ਘਟੀ ਹੈ। ਮੋਏ ਪਸ਼ੂਆਂ ਦੀ ਸੜ੍ਹਿਹਾਨ ਫੈਲ ਜਾਣ ਕਰਕੇ, ਸ਼ਾਹੀ ਡੇਰਾ ਅਗਾਹਾਂ ਕੂਚ ਹੋਇਆ ਤੇ ਕੋਹ ਕੁ ਪੈਂਡਾ ਉਰੂਾਂ ਆ ਕੇ ਮੁਕਾਮ ਕੀਤਾ ਗਿਆ।

ਮਾਘ ੨੯ (੨੭ ਜਨਵਰੀ) ਛਨਿੱਛਰਵਾਰਿ ਬਾਦਸ਼ਾਹ ਨੇ ਦੀਵਾਨਿ-ਆਮ ਵਿਚ ਪਧਾਰ ਕੇ, ਫਰਮਾਨ ਕੀਤਾ, ਕਿ "ਅਮੀਰਾਂ ਤੇ ਸ਼ਾਹ--ਜ਼ਾਦਿਆਂ ਵੱਲੋਂ ਨਿਛਾਵਰ (ਨਿਸਾਰ) ਤੇ ਭੇਟਾ (ਨਿਆਜ਼) ਮੱਾਫ਼!"

ਸਫ਼ਸ਼ਿਕਨ ਖ਼ਾਨ ਬਹਾਦੁਰ ਤੇ ਉਸਦਾ ਭਣੇਵਾਂ ਹਿੰਮਤ ਦਲੇਰ ਖਾਂ, ਨਾਨਕ ਪਰਸਤਾਂ (ਸਿੱਖਾਂ) ਨੂੰ ਮਾਰ-ਮਿਟਾਣ ਵਾਸਤੇ,

ਲਾਹੌਰ ਵਲਿ ਚਾੜ੍ਹੇ ਗਏ।

ਫੱਗਣ ੪ (੩੧ ਜਨਵਰੀ) ਬੁੱਧਵਾਰਿ ਬਾਦਸ਼ਾਹੀ ਡੇਰਾ ਕੂਚ ਕਰਕੇ ਤਿੰਨ ਕੋਹ ਉਰ੍ਹਾਂ ਸਰਵਰਪੁਰ ਤੇ ਰਸੂਲਪੁਰ ਵਿਚਕਾਰ ਆਣਿ ਲੱਗਾ।

ਫੱਗੁਣ ੯ (੫ ਫਰਵਰੀ) ਸੋਮਵਾਰਿ ਸ਼ਾਹੀ ਕੈਂਪ ਦੋ ਕੋਹ ਹੋਰ ਹਿਠਾੜਿ ਪਿੰਡ ਮਧੋਲੀ ਲਾਗੇ ਆ ਗਿਆ।

ਫੱਗੁਣ ੧੧ (੭ ਫਰਵਰੀ) ਬੁਧਵਾਰਿ ਖਾਨਖਾਨਾ ਮੁਨਇਮ ਖਾਂ ਦੇ ਬੀਮਾਰ ਹੋਣ ਦੀ ਖਬਰ ਬਾਦਸ਼ਾਹ ਨੂੰ ਮਿਲੀ।

ਫੱਗੁਣ ੧੨ (੮ ਫਰਵਰੀ) ਵੀਰਵਾਰਿ ਬਾਦਸ਼ਾਹ ਦੇ ਹਜ਼ੂਰ ਅਰਜ਼ ਹੋਈ, ਕਿ "ਨਾਹਣੀਏਂ ਦੀ ਮਾਤਾ ਨੇ ਬਾਬਾ ਜੀ ਦੇ ਸਾਥੀ ੩੫ ਸਿੱਖ ਫੜ ਕੇ ਖਾਨਖਾਨਾ ਪਾਸ ਭੇਜੇ ਹਨ। ਉਨ੍ਹਾਂ ਬਾਰੇ ਕੀ ਹੁਕਮ ਹੈ?" ਹੁਕਮ ਹੋਇਆ: "ਕੋਤਵਾਲ ਦੇ ਹਵਾਲੇ ਕਰੋ, ਤਾਂ ਜੋ ਬੰਦੀ ਖਾਨੇ ਬੰਦ ਰੱਖੇ!"

ਫੱਗੁਣ ੨੨ (੧੧ ਮੁਹੱਰਮ ੧੧੨੩ ਹਿਜਰੀ=੧੮ ਫ਼ਰਵਰੀ ੧੭੧੧) ਐਤਵਾਰਿ ਮੁਨਇੱਮਖਾਨ ਖ਼ਾਨਿਖਾਨਾ ਬਹਾਦੁਰ 'ਜ਼ਫਰ ਜੰਗ', 'ਵਫ਼ਾਦਾਰ', 'ਵਜ਼ੀਰਿ ਆੱਲਾ', ਚਿਹਰੇ ਦੀ ਸੋਜ ਤੇ ਨੱਕ ਕੰਨ ਲਾਗੇ ਹੋਏ ਨਾਸੂਰਾਂ (ਗੰਭੀਰਾਂ) ਦੇ ਕਾਰਨ ਪਰਲੋਕ ਪਧਾਰ ਗਿਆ। ਬੜਾ ਨੇਕ ਤੇ ਦਰਿਆ ਦਿਲ ਬੰਦਾ ਸੀ। ਧਰਮਾਊ ਕੰਮਾਂ ਵਿੱਚ ਖਾਸ ਰੁਚੀ ਰਖਦਾ ਸੀ। ਦਸਵੇਂ ਪਾਤਿਸ਼ਾਹ ਵੱਲਿ ਔਰੰਗਜ਼ੇਬ ਦਾ ਫੁਰਮਾਨ (ਮੁਲਾਕਾਤ ਵਾਸਤੇ) ਇਸੇ ਸੱਜਨ ਰਾਹੀਂ ਭੇਜਿਆ ਗਿਆ ਸੀ। ਇਸੇ ਨੇ ਸਤਿਗੁਰਾਂ ਨੂੰ ਆਗਰੇ ਸੱਦ ਕੇ, ਬਹਾਦੁਰ ਸ਼ਾਹ ਨਾਲ ਮਿਲਾਇਆ ਸੀ।

ਬਾਦਸ਼ਾਹ ਨੂੰ ਜਦੋਂ ਸਿੱਖਾਂ ਉਤੇ ਮੁਹਿੰਮ ਚਾੜ੍ਹਨ ਲਈ ਮਜਬੂਰ ਕੀਤਾ ਗਿਆ; ਤਾਂ ਮੁਨਇੱਮ ਖਾਨ ਹੀ ਇਕ ਬੰਦਾ ਸੀ, ਜੋ ਬਾਦਸ਼ਾਹ ਨੂੰ ਇਸ ਮੁਹਿੰਮ ਉਤੇ ਖ਼ੁਦ ਜਾਣ ਤੋਂ ਹੋੜ ਰਿਹਾ ਸੀ। ਪਰ ਇਸ ਦੇ ਵਿਰੋਧੀਆਂ (ਜ਼ੁਲਫ਼ਿਕਾਰ ਖ਼ਾਨ ਅਮੀਰੁੱਲਉਮਰ ਆਦਿ) ਨੇ ਵਜ਼ੀਰ ਸਾਹਿਬ ਦੀ ਕੋਈ ਪੇਸ਼ ਨਾ ਜਾਣ ਦਿੱਤੀ। ਸਗੋਂ ਉਨ੍ਹਾਂ, ਬਾਬਾ ਜੀ ਦਾ ਲੋਹਗੜ੍ਹ 'ਚੋਂ ਲੋਪ ਹੋ ਜਾਣਾ, ਵਜ਼ੀਰ ਸਾਹਿਬ ਦੇ ਧੜੇ ਦੀ ਕੋਤਾਹੀ ਉਤੇ ਨਿਰਭਰ ਦੱਸਿਆ। ਅਰੁ

ਬਾਦਸ਼ਾਹ ਪਾਸੋਂ ਝਾੜਾਂ ਪਵਾਈਆਂ ਤੇ ਨਮੋਸ਼ੀ ਦਿਵਾਈ।

ਫੱਗੁਣ ੨੩ (੧੯ ਫਰਵਰੀ) ਸੋਮਵਾਰਿ ਬਾਦਸ਼ਾਹ ਨੇ ਹੁਕਮ ਕੀਤਾ: ਵਜ਼ੀਰ ਸਾਹਿਬ ਦੀ ਮੜ੍ਹੋਲੀ ਦਿਲੀ ਲੈ ਜਾ ਕੇ, ਖ਼੍ਵਾਜਾ ਕੁਤਬੁੱਦੀਨ ਦੇ ਮਿਜ਼ਾਰ ਪਾਸ ਦਫ਼ਨਾਈ ਜਾਏ।

ਫੱਗੁਣ ੨੫ (੨੧ ਫਰਵਰੀ) ਬੁਧਵਾਰਿ–ਬਾਦਸ਼ਾਹ ਦੀ ਆਗਿਆ ਪਾ ਕੇ, ਬਾਦਸ਼ਾਹਜ਼ਾਦਾ ਮੁਹਮਦ ਕਰੀਮ ਪੁਚਾਉਣੀ ਹਿਤ ਵਜ਼ੀਰ ਸਾਹਿਬ ਦੇ ਪੁੱਤਰਾਂ ਬਖਸ਼ੀ ਮਹਾਬਤ ਖਾਨ ਤੇ ਖਾਨਜ਼ਮਾਨ ਖਾਂ ਪਾਸ ਗਿਆ; ਤੇ ਦਿਲਾਸਾ ਦੇ ਕੇ, ਬਾਦਸ਼ਾਹ ਦੇ ਹਜ਼ੂਰਿ ਲੈ ਆਇਆ।

ਫੱਗੁਣ ੨੮ (੨੪ ਫ਼ਰਵਰੀ) ਛਨਿੱਛਰਵਾਰਿ ਮਹਾਬਤਖਾਂ ਨੂੰ ਜੜਾਊ ਸ਼ਮਸ਼ੇਰ ਤੇ ਇੱਕ ਹਜ਼ਾਰ ਸਵਾਰ ਦਾ ਵਾਧਾ ਮਨਸਬ ਵਿੱਚ ਦੇ ਕੇ, 'ਜ਼ਫ਼ਰਜੰਗ' ਖਤਾਬ ਬਖਸ਼ਿਆ ਗਿਆ।

ਇਸ ਪੜਾਉ ਉਤੇ ਭੀ ਠੱਕਾ ਵਗਦਾ ਤੇ ਦਿਨ-ਰਾਤਿ ਮੀਂਹ ਵਰ੍ਹਦਾ ਰਿਹਾ। ਚੌਖੁਰਾਂ ਆਦਿ ਦੇ ਮਰਨ ਨਾਲ ਬਹੁਤ ਸੜਿਹਾਨ ਪੈਦਾ ਹੋ ਗਈ।

ਫੱਗੁਣ ੨੯ (੨੫ ਫਰਵਰੀ) ਐਤਵਾਰਿ ਬਾਦਸ਼ਾਹ ਡੇਰਾ ਕੂਚ ਕਰਕੇ, ਦੋ ਕੋਹ ਹੋਰ ਉਰ੍ਹਾਂ ਅਬਦੁੱਲਾਪੁਰ (ਰੇ. ਸਟੇਸ਼ਨ ਜਗਾਧਰੀ) ਲਾਗੇ ਆ ਟਿਕਿਆ। ਏਥੋਂ ਹਾਮਿਦ ਖਾਂਨ ਪੰਜ ਹਜ਼ਾਰ ਸਵਾਰਾਂ ਨਾਲ ਸਿੰਘਾਂ ਦਾ ਪਿੱਛਾ ਕਰਨ ਲਈ ਟੋਰਿਆ ਗਿਆ।

ਫੱਗੁਣ ੩੦ (੨੬ ਫ਼ਰਵਰੀ) ਸੋਮਵਾਰਿ ਬਾਦਸ਼ਾਹ ਨੇ ਖ਼ਾਨ ਜ਼ਮਾਨ ਖ਼ਾਂ ਬਹਾਦੁਰ ਨੂੰ 'ਅੱਾਲੀਜੰਗ' ਖ਼ਤਾਬ ਤੇ ਜੜਾਊ ਕਟਾਰ ਇਨਾਮ ਬਖ਼ਸ਼ ਕੇ ਨਿਵਾਜਿਆ।

ਸ੍ਰੀ ਨਗਰੀਏ ਰਾਜਾ ਫਤਿਹ ਸਿੰਘ ਦੀ ਅਰਦਾਸ, ਸਣੇ ਨੌਂ ਬਾਜ਼ ਤੇ ਜੁੱਰੇ ਅਰੁ ਦੋ ਸੁਨਹਿਰੀ ਮੁਰਗਿਆਂ ਦੇ,ਬਾਦਸ਼ਾਹ ਦੀ ਨਜ਼ਰਿ ਗੁਜ਼ਾਰੀ ਗਈ।

ਚੇਤ੍ਰ ੧ (੨੭ ਫ਼ਰਵਰੀ) ਮੰਗਲਵਾਰਿ ਬਾਦਸ਼ਾਹੀ ਤੰਬੂ ਅਬਦੁੱਲਹ ਪੁਰ ਦੀ ਜੂਹ ਅੰਦਰ ਹੀ ਨਹਿਰ ਕੰਢੇ ਤਾਣੇ ਗਏ।

ਚੇਤ੍ਰ ੬ (੪ ਮਾਰਚ) ਐਤਵਾਰਿ ਨਾਹਣੀਏਂ ਭੂਪ ਪ੍ਰਕਾਸ਼ ਦੀ ਮਾਤਾ ਨੇ ਚਾਲੀਹ ਸਿੱਖ ਗ੍ਰਿਫਤਾਰ ਕਰਕੇ ਭੇਜੇ। ਬਾਦਸ਼ਾਹ ਨੇ ਕਤਲ ਕਰਵਾ ਦਿੱਤੇ।

ਚੇਤ੍ਰ ੧੨ (੧੦ ਮਾਰਚ) ਸੋਮਵਾਰਿ ਜ਼ੈਨੁੱਦੀਨ ਖ਼ਾਂ ਇਸਕੰਦਰਾਬਾਦ-ਮੇਰਠ ਦਾ; ਤੇ ਅਹਮਦ ਖਾਂ ਪਾਣੀਪੱਥ ਦਾ ਫ਼ੌਜਦਾਰ ਨੀਤਿਆ ਗਿਆ।

ਮੁਬੱਸਰ ਖਾਂ ਨਜੂਮੀ ਨੇ ਅਰਜ਼ ਕੀਤੀ ਭਲਕੇ–

ਚੇਤ੍ਰ ੧੩ (੧੧ ਮਾਰਚ) ਐਤਵਾਰਿ ਸੂਰਜ ਬੁਰਜ ਹਮਲ (ਮੇਖ ਰਾਸ਼ਿ) ਵਿਚ ਪ੍ਰਵੇਸ਼ ਕਰੇਗਾ। ਪੁਸ਼ਾਕ ਤੇ ਖੁਰਾਕ ਕਾਲੇ ਰੰਗ ਦੀ ਵਰਤਣੀ ਸ਼ੁਭ ਹੈ। ਜਾਮੂਸ਼ (ਜੰਗਲੀ ਝੋਟਾ) ਕਾਲਾ ਹਾਥੀ ਤੇ ਕਾਲੇ ਰੰਗ ਦੀਆਂ ਹੋਰ ਚੀਜ਼ਾਂ ਮਨਸਣੀਆਂ ਵਿਹਤ ਹਨ!"

ਉਸਦੀ ਅਰਜ਼ ਕਬੂਲ ਹੋਈ; ਤੇ ਦੱਸੇ ਮੂਜਬ ਅਮਲ ਕੀਤਾ ਗਿਆ।

ਚੇਤ੍ਰ ੧੫ (੧੩ ਮਾਰਚ) ਮੰਗਲਵਾਰਿ ਫਰਮਾਨ ਹੋਇਆ: "ਭੂਪ ਪ੍ਰਕਾਸ਼ ਨਾਹਣ-ਪਤਿ ਨੂੰ ਉਸ ਫੌਲਾਦੀ ਪਿੰਜਰੇ ਅੰਦਰ ਬੰਦ ਕੀਤਾ ਜਾਏ; ਜੋ ਵਿਗੜ ਬਿਪਤਾ ਮਾਰੇ (ਬਾਬਾ ਬੰਦਾ ਸਿੰਘ) ਵਾਸਤੇ ਤਿਆਰ ਕਰਾਇਆ ਗਿਆ ਸੀ। ਅਤੇ ਪੂਰੀ ਸੰਭਾਲ ਨਾਲ ਦਿੱਲੀ ਪੁਚਾਕੇ ਸਲੀਮ ਗੜ੍ਹ ਕਿਲੇ ਵਿੱਚ ਕੈਦ ਕੀਤਾ ਜਾਵੇ!"

ਰਾਜੇ ਦੀ ਮਾਂ ਨੇ ਪੁੱਤਰ ਦੀ ਖਲਾਸੀ ਹਿਤ ਭੁਲੜ ਫਿਰਕੇ ਦੇ ਤੀਹ ਤੋਂ ਵਧ ਬੰਦੇ (ਸਿੰਘ) ਹਜ਼ੂਰਿ ਭੇਜੇ ਸਨ; ਉਹ ਕਤਲ ਕਰਾਏ ਗਏ। ਅਤੇ ਫਰਮਾਨ ਹੋਇਆ: "ਜਿੱਚਰ 'ਗੁਰੂ' (ਬਾਬਾ ਜੀ) ਨੂੰ ਗ੍ਰਿਫਤਾਰ ਕਰ ਕੇ ਨਾ ਭੇਜਣ; ਰਾਜੇ ਦੀ ਖਲਾਸੀ ਮੁਸ਼ਕਿਲ ਹੈ!" ਖਾਫੀ ਖਾਂ ਦੇ ਕਥਨਾਨੁਸਾਰ ਭਾਈ ਗੁਲਾਬ ਸਿੰਘ (ਬੂੜੀਆ ਨਿਵਾਸੀ) ਜਿਸਦਾ ਹੁਲੀਆ ਬਾਬਾ ਬੰਦਾ ਸਿੰਘ ਜੀ ਨਾਲ ਮਿਲਦਾ ਸੀ; ਤੇ ਜਿਸ ਨੂੰ ਬਾਬਾ ਜੀ ਅਪਣਾ ਪੁਸ਼ਾਕਾ ਸਜਾਕੇ, ਆਪਣੀ ਥਾਂ ਬਹਾਲ ਗਏ ਸਨ) ਨੂੰ ਭੀ ਪਿੰਜਰੇ ਵਿਚ ਹੁੜਬਿ ਕੇ ਰਾਜੇ ਦੇ ਨਾਲ ਹੀ ਦਿੱਲੀ ਭੇਜਿਆ ਗਿਆ।

ਚੇਤ੍ਰ ੧੬ (੧੪ ਮਾਰਚ) ਬੁਧਵਾਰਿ ਬਖਸ਼ੀ ਦੋਮ (ਮਹਾਬਤ ਖਾਨ)

ਦੇ ਪੇਸ਼ਕਾਰ ਰਾਇ ਖੁਸ਼ਹਾਲ ਚੰਦ ਦਾ ਮਨਸਬ ਵਧਾ ਕੇ, ਨਉਂ-ਸਈ ਇਕ ਸੌ ਸਵਾਰ ਕੀਤਾ ਗਿਆ।

ਚੇਤ੍ਰ ੨੦ (੧੮ ਮਾਰਚ) ਐਤਵਾਰਿ ਸ਼ਾਹੀ ਖ਼ੇਮੇ 'ਧਾਨੀ ਸਰਾਇ' ਗੱਡੇ ਗਏ। ਬਾਦਸ਼ਾਹ ਨੇ ਹੁਕਮ ਕੀਤਾ। "ਅਸੀਂ ਰੋਪੜ ਦੇ ਪੱਤਣੋਂ ਦਰਿਆ ਸਤਲੁਜ ਉਲੰਘਣਾਂ ਚਾਂਹਦੇ ਹਾਂ!"

ਚੇਤ੍ਰ ੨੧ (੧੯ ਮਾਰਚ) ਸੋਮਵਾਰਿ, ਹੁਕਮ ਹੋਇਆ, ਕਿ ਜਲਾਲ ਖਾਂ ਫ਼ੌਜਦਾਰਿ-ਸਹਾਰਨਪੁਰ ਤੇ ਫ਼ਤਿਹ ਸਿੰਘ ਜ਼ਮੀਦਾਰਿ ਸ੍ਰੀ ਨੱਗਰ ਨੂੰ ਸੱਤ ਸੱਤ ਹਜ਼ਾਰ ਰੁਪਯੇ ਦਾ ਇੱਕ ਇੱਕ ਹਾਥੀ ਇਨੱਾਮ ਦਿੱਤਾ ਜਾਏ।

ਚੇਤ੍ਰ ੨੨ (੨੦ ਮਾਰਚ) ਮੰਗਲਵਾਰਿ ਹੁਕਮ ਹੋਇਆ, ਕਿ "ਦੋ ਗੁਰਜ਼ਬਰਦਾਰਾਂ ਨਾਲ ਨਾਹਣੀਏਂ ਨੂੰ–ਜੋ ਏਥੇ ਕੈਦ ਹੈ–ਦਿੱਲੀ ਟੋਰਿਆ ਜਾਏ। ਉਸਨੂੰ ਸਲੀਮ ਗੜ੍ਹ ਦਾਖ਼ਲ ਕਰਕੇ, ਰਸੀਦ ਲੈ ਔਣ!"

ਇਹ ਹੁਕਮ ਭੀ ਹੋਇਆ, ਕਿ "ਵਜ਼ੀਰ ਖ਼ਾਨ ਦੇ ਦੀਵਾਨ ਸੁੱਚਾ ਨੰਦ, ਤੇ ਸਾਢੌਰੇ ਦੇ ਜ਼ਮੀਂਦਾਰ ਜੋਗੇ ਨੂੰ, ਹਦਾਯ ਤੁੱਲਹ ਖਾਂ ਨਾਇਬ ਦੀਵਾਨ ਪਾਸ ਭੇਜਿਆ ਜਾਏ; ਤਾਂ ਜੁ ਉਨ੍ਹਾਂ ਤੋਂ ਲੇਖਾ-ਪੱਤਾ ਲਿਆ ਜਾਵੇ!"

ਸ੍ਰੀ ਨਗਰੀਏ ਫਤਿਹ ਸਿੰਘ ਨੂੰ ਹਾਥੀ ਦੇਣ ਦਾ ਜੋ ਹੁਕਮ ਹੋਇਆ ਸੀ, ਉਹ ਅੱਜ ਮੌਕੂਫ਼ ਕੀਤਾ ਗਿਆ।

ਚੇਤ੍ਰ ੨੩ (੨੧ ਮਾਰਚ) ਬੁੱਧਵਾਰਿ ਮੁੜਿ ਸਾਢੌਰੇ ਵਲਿ ਬਾਦਸ਼ਾਹੀ ਡੇਰਾ ਕੂਚ ਹੋ ਗਿਆ; ਤੇ ਨੱਗਰ ਦੇ ਗੋਰੇ ਮੁਕਾਮ ਹੋਇਆ।

ਚੇਤ੍ਰ ੨੪ (੨੨ ਮਾਰਚ) ਵੀਰਵਾਰਿ ਮੁਹੱਮਦ ਯਾਰ ਖਾਂ ਸੂਬੇਦਾਰ ਦਿੱਲੀ ਜੋਗ ਫਰਮਾਨ ਹੋਇਆ, ਕਿ "ਭੂਪ ਪ੍ਰਕਾਸ਼ ਨਾਹਣੀਏਂ ਨੂੰ ਅੱਠ ਹੋਰ ਕੈਦੀਆਂ ਸਮੇਤ, ਮਹਾਬਤ ਖਾਂ ਦੇ ਬੰਦਿਆਂ ਨਾਲਿ ਭੇਜਿਆ ਗਿਆ ਹੈ। ਰਾਜੇ ਆਦਿ ਨੂੰ ਸਲੀਮ ਗੜ੍ਹ ਵਿੱਚ, ਤੇ ਅਬਦੁਲ ਮੋਮਨ ਨੂੰ ਕੋਤਵਾਲੀ ਕੈਦ ਰੱਖਣਾ!"

ਚੇਤ੍ਰ ੨੮ (੨੬ ਮਾਰਚ) ਸੋਮਵਾਰਿ ਹੁਕਮ ਹੋਇਆ "'ਨਾਨਕ ਪ੍ਰਸਤਾਂ' (ਸਿੰਘਾਂ) ਨੂੰ 'ਸਿੱਖ-ਚੋਰ' ਲਿਖਿਆ ਜਾਇਆ ਕਰੇ।

ਸੰਮਤ ੧੭੬੮, ਵੈਸਾਖ ੨ (੩੧ ਮਾਰਚ) ਛਨੀਵਾਰਿ ਬਾਦਸ਼ਾਹ ਨੇ ਚਾਰ ਕੋਹ ਕੂਚ ਕਰਕੇ, ਡੇਰਾ 'ਰਾਸੂਰ' ਪਿੰਡ ਤੋਂ ਅਗਲੇ ਬੰਨੇ ਆਣਿ ਕੀਤਾ।

ਵੈਸਾਖ ੬ (੪ ਐਪ੍ਰਿਲ) ਬੁੱਧਵਾਰਿ ਬਾਦਸ਼ਾਹ ਦੇ ਪੁੱਛਣ ਪੁਰ ਹਦਾਯਤ ਕੇਸ਼ ਖਾਂ ਨੇ ਦੱਸਿਆ ਕਿ ਇਨ੍ਹਾਂ ਪੈਰਾਂ ਤੋਂ ਪੰਜੋਰ ਸੋਲ੍ਹਾਂ ਕੋਹ ਹੈ। ਜਦੋਂ ਇਕ ਪੜਾਉ ਰਹੇਗਾ; ਤਾਂ ਪਹਾੜੀ ਰਸਤਾ ਹੋਣ ਕਰਕੇ ਗੱਡੇ ਤੇ ਲਾਦੂ ਊਠਾਂ ਦਾ ਚਲਣਾ ਮੁਸ਼ਕਿਲ ਹੋਊ!

ਵੈਸਾਖ ੯ (੭ ਐਪ੍ਰਿਲ) ਛਨਿੱਛਰਵਾਰਿ ਦੋ ਮੰਜ਼ਲਾਂ ਮਾਰਕੇ ਸ਼ਾਹੀ ਡੇਰਾ ਫਤਿਹਪੁਰ ਗੋਰੇ ਜਾ ਲੱਗਾ।

ਵੈਸਾਖ ੧੦ (੮ ਐਪ੍ਰਿਲ) ਐਤਵਾਰਿ ਜਦੋਂ ਬਾਦਸ਼ਾਹੀ ਲਸ਼ਕਰ ਨੇ ਅਗਲੇ ਪੜਾਉ ਵਲਿ ਕੂਚ ਕੀਤਾ; ਤਾਂ ਰਾਹ ਵਿਚ ਐਸੀ ਕਾਲੀ ਬੋਲ੍ਹੀ ਅਨ੍ਹੇਰੀ ਆਈ, ਕਿ ਅਗਾੜੀ ਧਰਿਆ ਪੈਰ ਭੀ ਨਜ਼ਰ ਨਹੀਂ ਸੀ ਪੈਂਦਾ। ਪੂਰੀ ਇੱਕ ਘੜੀ ਬਾਦਸ਼ਾਹ ਦੀ ਸਵਾਰੀ ਓਟ ਦੇ ਆਸਰੇ ਰੁਕੀ ਰਹੀ। ਅਨ੍ਹੇਰੀ ਲੰਘੀ ਤਾਂ ਵਰਖਾ ਸ਼ੁਰੂ ਹੋ ਗਈ। ਮਸਾਂ ਤਿੰਨ ਕੋਹ ਸਫ਼ਰ ਕਰਕੇ ਡੇਰਾ ਕਰਨਾ ਪਿਆ।

ਵੈਸਾਖ ੧੨ (੧੦ ਐਪ੍ਰਿਲ) ਮੰਗਲਵਾਰਿ ਬਾਦਸ਼ਾਹੀ ਤੰਬੂ, ਸਿਰੀ-ਪੁਰ ਪਿੰਡ ਦੀ ਜੂਹੇ ਜਾ ਤਣੇ। ਵਰਖਾ ਅਠਾ ਕੁਠ ਜਾਰੀ ਸੀ। ਹਵਾ ਸਾਫ਼ ਤੇ ਖ਼ੂਬ ਠੰਢੀ ਵਗ ਰਹੀ ਸੀ।

ਵੈਸਾਖ ੧੭ (੧੫ ਐਪ੍ਰਿਲ) ਐਤਵਾਰਿ ਬਾਦਸ਼ਾਹ ਨੇ ਨਵਾਬ ਵਜ਼ੀਰ ਖ਼ਾਨ ਦੀ ਵਿਧਵਾ ਖ਼ੈਰੁੱਨਿਸਾ ਦਾ ਪੰਜ ਰੁਪਯਾ ਰੋਜ਼ੀਨਾ (ਨਿੱਤ ਦਾ) ਬੰਨ੍ਹ ਕੇ, ਹੁਕਮ ਕੀਤਾ; ਕਿ ਇਹ ਖਰਚ ਬਟਾਲੇ ਦੇ ਖਜ਼ਾਨੇ 'ਚੋਂ ਦਿੱਤਾ ਜਾਇਆ ਕਰੇ। ਅਰੁ ਇਸ ਦੇ ਕੰਤ ਨੂੰ 'ਸ਼ਹੀਦ' ਲਿਖਿਆ ਜਾਏ।

ਇਸ ਬਸੰਤ ਰੁੱਤਿ ਵਿੱਚ ਬਾਬਾ ਬੰਦਾ ਸਿੰਘ ਜੀ ਨੇ ਜਮੀ-ਅਤ ਜੋੜ ਕੇ, ਰਿਆਸਤ ਚੰਬਾ ਵਿਚ ਦੂੰ ਹੁੰਦਿਆਂ, ਜੰਮੂੰ ਸਰਕਾਰ ਦੀ ਸਰਹੱਦੀ ਚੌਂਕੀ ਰਾਇਪੁਰ ਤੇ ਬਹਿਰਾਮਪੁਰ ਉਤੇ ਹਮਲਾ ਜਾ ਕੀਤਾ। ਜੰਮੂੰ ਦੇ ਫ਼ੌਜਦਾਰ ਬਾਇਜ਼ੀਦ ਖਾਂ (ਕੁਤਬੁੱਦੀਨ 'ਖੇਸ਼ਗੀ' ਤੇ ਉਸ ਦੇ ਭਤੀਜੇ ਸ਼ਮਸ ਖਾਂ ਨਾਲ ਜੰਗ ਹੋਇਆ। ਸ਼ਮਸ ਖਾਂ

ਮਾਰਿਆ ਗਿਆ; ਬਾਇਜ਼ੀਦ ਘਾਇਲ ਹੋਇਆ। ਉਹ ਭੀ ਤਿੰਨ ਦਿਨ ਬੱਾਦ ਮਰ ਗਿਆ। (ਮਆਸਰੁਲ ਉਮਰਾ)

ਵੈਸਾਖ ੨੨ (੨੦ ਐਪ੍ਰਿਲ) ਸ਼ੁਕਰਵਾਰਿ ਸਿਰੀਪੁਰ ਤੋਂ ਚਾਰ ਮੰਜ਼ਲਾ ਕੂਚ ਕਰਕੇ, ਬਾਦਸ਼ਾਹੀ ਕੈਂਪ 'ਰੋਪੜ' ਲਾਗਿ ਜਾ ਲੱਗਾ।

ਵੈਸਾਖ ੨੪ (੨੨ ਐਪ੍ਰਿਲ) ਐਤਵਾਰਿ ਬਾਦਸ਼ਾਹੀ ਖ਼ੇਮੇ ਸਤਲੁਜ ਦਰਿਆ ਕੰਢੇ ਗੱਡੇ ਗਏ। ਫਰਮਾਨ ਹੋਇਆ: ਇਜੇਹਾ ਪੱਕਾ ਪੁਲ ਤਿਆਰ ਕਰੋ, ਕਿ ਲਸ਼ਕਰ ਸੁਖ-ਸਭੀਤੇ ਨਾਲ ਲੰਘ ਸਕੇ।

ਵੈਸਾਖ ੨੫ (੨੩ ਐਪ੍ਰਿਲ) ਸੋਮਵਾਰਿ ਫੀਰੋਜ਼ ਖਾਂ 'ਮਿਵਾਤੀ' ਨੂੰ ਸੀਰੰਦੋਂ ਬਦਲ ਕੇ, ਜੱਮੂ ਦਾ ਫੌਜਦਾਰ (ਬਾਇਜ਼ੀਦ ਖਾਂ ਕੁਤਬੁੱਦੀਨ 'ਖੇਸ਼ਗੀ' ਦੇ ਮਰਨ ਪੁਰ) ਨੀਤਿਆ ਗਿਆ ਅਤੇ ਗਾਜ਼ੀਖਾਨ 'ਰੁਸਤਮ ਜੰਗ', 'ਮਿਵਾਤੀ' ਦੀ ਥਾਂ ਸੀਰੰਦ ਦਾ ਫੌਜਦਾਰ ਬਣਿਆ। ਮੁਹੱਮਦ ਅਮੀਨ ਖਾਂ, ਦੂਜੇ ਸ਼ਾਹਜ਼ਾਦੇ ਅੱਜ਼ੀਮੁੱਸ਼ਾਨ ਦੀ ਬਾਦਸ਼ਾਹੀ ਦਰਬਾਰ ਵਿਚ ਵਕਾਲਤ ਕਰਨ ਪੁਰ ਨਿਯਤ ਹੋਇਆ।

ਨੋਟ:–ਰਾਇਪੁਰ ਤੇ ਬਹਿਰਾਮਪੁਰ ਵਿਚਕਾਹੇ, ਸਿੰਘਾਂ ਦੀ ਸ਼ਮਸਖਾਂਨ ਹੁਰਾਂ ਨਾਲ ਹੋਈ ਮੁਠ-ਭੇੜ ਦੀ ਸਹੀ ਤਾਰੀਖ, ਹਾਲਾਂ ਤੱਕ ਕਿਸੇ ਪੁਸਤਕ ਵਿਚੋਂ ਨਹੀਂ ਲੱਭੀ। ਹਾਂ, ਉਤਲੀ ਖਬਰ ਤੋਂ ਪਤਾ ਲਗਦਾਇ ਕਿ ਇਹ ਜੁੱਧ–ਵੀਹ ਵਿਸਵੇ–ਵੈਸਾਖ ਦੇ ਪਹਿਲੇ ਅੱਧ ਵਿਚ ਹੋਇਆ ਹੋਵੇਗਾ। ਲੇਕਿਨ ਸ਼ਮਸਖਾਂ ਦੇ ਮਰਨ ਦੀ ਸੁਨਾਉਣੀ, ਇਸ ਤੋਂ ਭੀ ਮਹੀਨਾ ਡੇਢ ਬੱਾਦ, ੨੬ ਜੇਠ ਨੂੰ ਬਾਦਸ਼ਾਹ ਤੱਕ ਪੁੱਜਦੀ ਹੈ। ਇਹ ਗੱਲ, ਤਾਰੀਖ ਦਾ ਸਹੀ ਅਨੁਮਾਨ ਲਾਉਣ ਵਿੱਚ ਹੋਰ ਵੀ ਅੜਿੱਕਾ ਪਾ ਦੇਂਦੀ ਹੈ।

ਜੇਠ ੮ (੭ ਮਈ) ਸੋਮਵਾਰਿ ਬਾਦਸ਼ਾਹ ਲਸ਼ਕਰ ਸਮੇਤ ਸਤਲੁਜ ਪਾਰਿ ਲੰਘਿਆ; ਤੇ ਤਿੰਨ ਕੋਹ ਅਗਾਹਾਂ ਜਾ ਕੇ ਪੜਾਉ ਕੀਤਾ।

ਜੇਠ ੧੨ (੧੧ ਮਈ) ਸ਼ੁੱਕਰਵਾਰਿ ਨਾਗੌਰ ਦੇ ਰਾਜੇ ਨੂੰ ਬੇਦਖਲ ਕਰਕੇ, ਉਸਦੇ ਪੁੱਤ੍ਰ ਰਾਜਾ ਮੁਹਕਮ ਸਿੰਘ ਨੂੰ, ਓਸ ਇਲਾਕੇ ਦੀ ਜ਼ਮੀਂਦਾਰੀ ਬਖਸ਼ੀ ਗਈ।

ਜੇਠ ੧੩ (੧੨ ਮਈ) ਛਨਿੱਛਰਵਾਰਿ ਦੁਪਹਿਰ ਤੋਂ ਮੁਹਲੇਧਾਰ ਵਰਖਾ ਲਹਿ ਪਈ। ਪਰਬਤਾਂ ਵੱਲੋਂ ਭਿਆਨਕ ਹੜ੍ਹ, ਤੀਜੇ ਤੇ ਚੌਥੇ

ਬਾਦਸ਼ਾਹਜ਼ਾਦੇ (ਰੱਫੀਉੱਸ਼ਾਨ ਤੇ ਜਹਾਨ ਸ਼ਾਹ) ਦੇ ਡੇਰਿਆਂ ਵਿੱਚ ਆ ਵੜਿਆ। ਸਾਰੇ ਕਾਰਖਾਨੇ ਗ਼ਰਕ ਕਰ ਦਿੱਤੇ। ਪਾਣੀ ਪਲੋ ਪਲ ਵਧ ਰਿਹਾ ਸੀ। ਰੱਫੀਉੱਸ਼ਾਨ ਤਾਂ ਆਪਣੇ ਤਿੰਨਾਂ ਕੋਰਾਂ ਤੇ ਹਰਮਾਂ (ਰਣਵਾਸ) ਸਮੇਤ ਔਨ ਵਰ੍ਹਦੇ-ਚੋਂਦੇ ਵਿਚ, ਇਕ ਉੱਚੇ ਟਿੱਲੇ ਉਤੇ ਚੜ੍ਹ ਬੈਠਾ। ਹੋਰ ਵੀ ਸਰਦੇ-ਪੁਜਦੇ ਬੰਦੇ ਕਿਸੇ ਬਚਾਉ ਵਾਲੀ ਥਾਂ ਜਾ ਟਿਕੇ; ਪਰ ਗਰੀਬ ਮਾਰੇ ਬਿਪਤਾ ਦੇ, ਅਕਾਸ਼ ਵਲ ਵੇਖਦੇ ਤੇ ਰੱਬ ਪਾਸ ਤਰਲੇ ਕਰ ਰਹੇ ਸਨ। ਅਜਬ ਹੋਣਹਾਕਾ ਨਜ਼ਾਰਾ ਸੀ, ਪਰ ਓੜਕ ਦੁਖੀਆਂ ਦੀ ਫਰਿਯਾਦ ਸੁਣੀ ਗਈ। ਲਹਿੰਦੇ ਵੇਲੇ ਵਰਖਾ ਬੰਦ ਹੋ ਗਈ। ਬਿਪਤਾ-ਫਾਥਿਆਂ ਦੀ ਮਸਾਂ ਜਾਨ ਵਿਚ ਜਾਨ ਆਈ।

ਜੇਠ ੧੪ (੧੩ ਮਈ) ਐਤਵਾਰਿ ਬਾਦਸ਼ਾਹ ਨੇ ਡੇਰਾ ਕੂਚ ਫਰਮਾਇਆ, ਤੇ ਮਹਤਪੁਰ ਦੇ ਬੰਨੇ ਅੰਦਰ ਕੈਂਪ ਜਾ ਲਾਇਆ।

ਜੇਠ ੧੫ (੧੪ ਮਈ) ਸੋਮਵਾਰਿ ਗਜ਼ੀ ਖਾਂ ਬਹਾਦੁਰ 'ਰੁਸਤਮ ਜੰਗ' ਨੂੰ ਸਿੰਘਾਂ ਉੱਤੇ ਚਾੜ੍ਹਿਆ ਗਿਆ; ਤੇ ਉਸ ਨੂੰ 'ਬਿਆਸਾ ਨਦੀ 'ਤੇ ਪੁਲ ਬਨਾਉਣ ਦੀ ਆਗਿਆ ਹੋਈ। (ਤਜ਼ਕਿਰਾ)

ਇਸੇ ਦਿਨ 'ਤਲਵਨ' ਦੇ ਜ਼ਮੀਂਦਾਰਾਂ–ਮੁਗਲਬੇਗ ਖਾਂ, ਦੁਰਲਾਬ ਖਾਂ, ਅੱਬਦੁਲਸਮਦ ਖਾਂ ਤੇ ਅਨਾਯਤ ਖਾਂ ਆਦਿ–ਨੂੰ ਮੁਹੱਮਦ ਅਮੀਨ ਖਾਨ ਬਹਾਦੁਰ ਨਾਲ, ਬਿਪਤਾ ਮਾਰੇ 'ਗੁਰੂ' (ਬਾਬਾ ਜੀ) ਦੀ ਤਾੜਨਾ ਵਾਸਤੇ ਚੜ੍ਹਨ ਦਾ ਹੁਕਮ ਹੋਇਆ।

(ਅਖਬਾਰਾਤ)

ਜੇਠ ੧੬ (੧੫ ਮਈ) ਮੰਗਲਵਾਰਿ ਬਾਦਸ਼ਾਹੀ ਡੇਰਾ ਨੁਸ਼ਹਿਰੇ ਲਾਗੇ ਜਾ ਲੱਗਾ।

ਜੇਠ ੨੩ (੨੨ ਮਈ) ਮੰਗਲਵਾਰਿ ਸ਼ਾਹੀ ਤੰਬੂ ਅਕਬਰਪੁਰਿ ਗੋਰੇ ਤਾਣੇ ਗਏ।

ਜੇਠ ੨੬ (੨੫ ਮਈ) ਸ਼ੁਕਰਵਾਰਿ ਬਾਦਸ਼ਾਹ 'ਧਰਮਪੁਰ' ਦੇ ਮੁਕਾਮਿ ਸੀ; ਇਤਲੌਂ ਮਿਲੀ ਕਿ "ਸ਼ਮਸ ਖਾਂ ਆਪਣੇ ਭਰਾ (? ਚਾਚੇ ਬਾਇਜ਼ੀਦ ਖਾਂ) ਸਮੇਤ, ਸਿੰਘਾਂ ਨਾਲ ਹੋਏ ਜੰਗ ਵਿਚ 'ਸ਼ਹੀਦ' ਹੋ ਗਿਆ ਹੈ।" ਈਸਾ ਖਾਂ 'ਮੰਦ', ਉਸ ਦੀ ਥਾਂ, 'ਦੁਆਬਾ ਬਿਸਤ

ਜਾਲੰਧਰ' ਦਾ ਨਾਇਬ ਫ਼ੌਜਦਾਰ ਤੇ ਡੇਢ ਹਜ਼ਾਰੀ-ਹਜ਼ਾਰ ਸਵਾਰ ਦਾ ਮਨਸਬਦਾਰ ਬਣਾ ਕੇ, ਨਿਵਾਜਿਆ ਗਿਆ। (ਤਜ਼ਕਿਰਾ)

ਜੇਠ ੩੦ (੨੯ ਮਈ) ਮੰਗਲਵਾਰਿ, ਬਸੀ ਦੇ ਮੁਕਾਮ ਪੁਰ, ਰਾਜ-ਧਾਨੀ (ਦਿੱਲੀ) ਦੇ ਮੁਸੱਦੀਆਂ ਦੀ ਅਰਦਾਸ ਪਹੁੰਚੀ, ਕਿ "ਨਾਨਕ ਪ੍ਰਸਤਾਂ' (ਸਿੱਖਾਂ) ਪਾਸੋਂ ਦੂਣਾ ਜਿਜ਼ਿਆ ਲੈਣ ਦਾ ਹੁਕਮ ਹੋਇਆ ਹੈ। ਲੇਕਿਨ ਹਰ ਕਿਸੇ ਨੇ ਦਾੜ੍ਹੀ-ਮੁੱਛਾਂ ਮੁਨਾ ਦਿਤੀਆਂ ਹਨ; ਕੋਈ 'ਸਿੱਖ' ਪ੍ਰਤੀਤਿ ਨਹੀਂ ਹੁੰਦਾ!"

ਹੁਕਮ ਹੋਇਆ: "ਅਗੋਂ ਹਿੰਦੂਆਂ ਤੋਂ ਭੀ ਦੂਣਾ ਜੇਜ਼ੀਆ ਵਸੂਲ ਕਰੋ!"

ਜੇਠ ੩੧ (੩੦ ਮਈ) ਬੁੱਧਵਾਰਿ ਬਾਦਸ਼ਾਹ ਪਿੰਡ ਹੋਸ਼ਿਆਰਪੁਰ ਲਾਗੇ ਲੱਗੇ ਤੰਬੂ ਵਿਚ ਜਾ ਬਿਰਾਜਿਆ। ਹਾਮਿਦ ਖਾਂ ਬਹਾਦੁਰ—ਜੋ ਸਿੰਘਾਂ ਉਤੇ ਚਾੜ੍ਹ ਕੇ ਭੇਜਿਆ ਗਿਆ ਸੀ ਹਜ਼ੂਰਿ ਪਹੁੰਚਾ। ਮਿਲਣੀ ਵੇਲੇ ਪੰਜ ਮੁਹਰਾਂ ਨਿਛਾਵਰ ਕੀਤੀਆਂ।

ਅਰਜ਼ ਗੁਜ਼ਾਰੀ ਗਈ, ਕਿ "ਈਸਾ ਖਾਂ 'ਮੰਞ' ਨੇ ਸਿੱਖਾਂ ਨੂੰ ਖ਼ੂਬ ਸੰਥਾ ਸਿਖਾਈ (ਸਜ਼ਾ ਦਿੱਤੀ) ਹੈ।" ਚੂੰਕਿ ਈਸੇ ਦਾ ਸੰਬੰਧ ਟਿੱਕੇ ਸ਼ਾਹਜ਼ਾਦੇ ਦੀ ਮਿਸਲ ਨਾਲ ਸੀ,ਇਸ ਲਈ ਟਿੱਕੇ ਨੂੰ ਵਡਮੁੱਲੀ ਖਿਲੱਤ, ਜੜਾਊ ਸ਼ਮਸ਼ੇਰ ਤੇ ਕਟਾਰ ਬਖ਼ਸ਼ ਕੇ, ਨਿਵਾਜਿਆ ਗਿਆ। (ਤਜ਼ਕਿਰਾ)

ਬਖ਼ਸ਼ੀ-ਮੁਲਕ (ਜ਼ੁਲਫ਼ਿਕਾਰ ਖਾਂ) ਨੇ ਅਰਜ਼ ਕੀਤੀ, ਕਿ "ਰਾਜਾ ਜਗਤ ਸਿੰਘ 'ਕਮਾਯੂੰ' ਵਾਲੇ ਨੇ, ਸ੍ਰੀ ਨਗਰੀਏ ਦੇ ਰਾਜ-ਬੰਨੇ ਅੰਦਰੋਂ ਸਿੱਖਾਂ ਦੇ ਪੰਜੀਹ ਸਿਰ ਵੱਢ ਕੇ ਭੇਜੇ ਹਨ।" ਹੁਕਮ ਹੋਇਆ "ਸਰਬਰਾਹ ਖਾਨ ਕੋਤਵਾਲ ਪਾਸ ਭੇਜ ਦਿਓ; ਚੌਕ ਵਿੱਚ ਸੁੱਟ ਦੇਵੇ!"

ਏਦੂੰ ਪਹਿਲਾਂ ਇੱਕ ਹਾਥੀ ਸ੍ਰੀ ਨਗਰੀਏ ਨੂੰ ਦੇਣ ਦਾ ਹੁਕਮ ਹੋਇਆ ਸੀ; ਹੁਣ ਹੁਕਮ ਹੋਇਆ: "ਨਾ ਦਿੱਤਾ ਜਾਏ।"

ਹਾੜ ੨ (੧ ਜੂਨ) ਸ਼ੁਕਰਵਾਰਿ ਹੁਸ਼ਿਆਰਪੁਰ ਦੇ ਮੁਕਾਮਿ, ਸਰਬਰਾਹ ਖਾਨ ਕੋਤਵਾਲ ਨੇ ਅਰਜ਼ ਗੁਜ਼ਾਰੀ, ਕਿ "ਗੁਰੂ ਜੀ ਦਾ ਪੁੱਤ੍ਰ (ਮੁਤਬੱਨਾ) ਅਜੀਤ ਸਿੰਘ ਮਿਲਣੀ ਕਰਨਿ ਆਇਆ ਹੈ।

ਹੁਕਮ ਹੋਇਆ:-"ਆਉਣ ਦਿਓ !" ਸਾਹਿਬਜ਼ਾਦੇ ਨੇ ਆ ਕੇ ਹਮੀਦੁੱਦੀਨ ਖ਼ਾਨ ਬਹਾਦੁਰ ਦੇ ਵਸੀਲੇ ਨਾਲ ਮਿਲਣੀ ਕੀਤੀ; ਤੇ ਪੰਜ ਮੁਹਰਾਂ ਨਿਸਾਰ (ਭੇਟਾ) ਗੁਜ਼ਾਰੀਆਂ। ਹਜ਼ਰਤ ਨੇ ਇਨਾਮ ਦਿੱਤਾ। ਉਸ ਮੌਕੇ ਸਰਬਰਾਹ ਖ਼ਾਨ ਨੇ ਭੀ ਅਰਜੋਈ ਕੀਤੀ:- "ਅਜੀਤ ਸਿੰਘ ਬਿਨੈ ਕਰਦਾ ਏ; ਕਿ "ਲਸ਼ਕਰ ਦੇ ਲੋਕ ਮੈਨੂੰ ਦੁਖੀ ਕਰਦੇ ਨਿ।"

ਹੁਕਮ ਹੋਇਆ : "ਸਰਬਰਾਹ ਖ਼ਾਨ ਦੀ ਮਿਸਲ ਵਿੱਚ ਉਤਾਰਾ ਕੀਤਾ ਕਰੇ! ਤੇ ਕੋਤਵਾਲ ਉਸ ਦੀ ਹਿਫ਼ਾਜ਼ਤ ਕਰੇ; ਤਾਂ ਜੋ ਸੁਖੀ ਤੇ ਸੰਤੁਸਟ ਰਹੇ।" (ਅਖਬਾਰਾਤ)

ਹਾੜ ੪ (੩ ਜੂਨ) ਐਤਵਾਰਿ ਰਾਜਾ ਉਦਿਤ ਸਿੰਘ 'ਬੁੰਦੇਲੇ' ਨੇ ਜੋੜਾ-ਜਾਮਾ ਤੇ ਹਾਥੀ ਬਖ਼ਸ਼ੀਸ਼ ਪਾ ਕੇ, ਵਤਨ ਜਾਣ ਦੀ ਛੁੱਟੀ ਲਈ। (ਤਜ਼ਕਿਰਾ)

ਰਾਇਪੁਰ ਤੇ ਬਹਿਰਾਮਪੁਰ ਮੱਲ ਕੇ, ਖਾਲਸਾ ਜੀ ਨੇ ਕਲਾਨੌਰ ਤੇ ਬਟਾਲੇ ਦੇ ਪਰਗਣਿਆਂ ਦਾ ਰੁਖ ਕੀਤਾ। ਡਰਾਕੁਲ ਲੋਕ ਤਾਂ ਪਹਿਲੋਂ ਹੀ ਲਾਹੌਰ ਤੇ ਸੁਲਤਾਨਪੁਰ-ਲੋਧੀ ਆਦਿ ਸੁਰੱਖਤ ਥਾਵਾਂ ਵਲਿ ਨੱਸ ਗਏ; ਬਟਾਲੇ ਦੇ ਸ਼ੇਖ ਅਹਮਦ 'ਸ਼ੈਖੁਲ ਹਿੰਦ' ਦੇ ਧੜੇ ਨੇ ਮਰਨਾ ਮੰਡਕੇ, ਟਾਕਰੇ ਦੀਆਂ ਤਿਆਰੀਆਂ ਕਰ ਲਈਆਂ।

ਬਾਬਾ ਜੀ, ਖਾਲਸਾ ਦਲ ਸਮੇਤ ਅੱਚਲ ਦੇ ਤਾਲ ਪੁਰ ਪਹੁੰਚ ਕੇ, ਰਾਤਿ ਟਿਕੇ। ਅਗਲੇ ਦਿਨ ਸ਼ਹਿਰ ਵਟਾਲੇ ਉਤੇ ਹੱਲਾ ਬੋਲ ਦਿੱਤਾ। ਸ਼ੇਖ ਨੇ ਹਾਥੀ-ਦਰਵਾਜ਼ੇ ਮੁਹਰੇ ਸਿੰਘਾਂ ਨਾਲ ਟੱਕਰ ਲਈ; ਪਰ ਛੇਤੀ ਹੀ ਹਾਰਿਆ ਤੇ ਮਾਰਿਆ ਗਿਆ। ਬਾਬਾ ਜੀ ਦੇ ਹੁਕਮ ਨਾਲ ਸਿੰਘ ਸ਼ਹਿਰ ਦੇ ਸਾਰੇ ਦਰਵਾਜ਼ੇ ਭੰਨ ਕੇ, ਅੰਦਰ ਦਾਖਲ ਹੋ ਗਏ। ਕਾਜ਼ੀ ਅਬਦੁਲ ਹੱਕ ਦਾ ਮਹੱਲਾ ਤੇ ਸ਼ਹਿਰ ਦੇ ਹੋਰ ਅਨੇਕਾਂ ਸੁੰਦਰ ਮਹਿਲ ਲੁੱਟ-ਪੁੱਟ ਕੇ ਅਗਨਿ ਭੇਟ ਕੀਤੇ ਗਏ।

ਹੁਣ ਬਾਬਾ ਜੀ ਦੀ ਮਨਸ਼ਾ ਲਾਹੌਰ ਪੁਰ ਧਾਵਾ ਬੋਲਣ ਦੀ ਸੀ; ਲੇਕਿਨ ਪਿੱਛੇ ਸ਼ਾਹੀ ਲਸ਼ਕਰ ਚੜ੍ਹਿਆ ਆ ਰਿਹਾ ਸੀ; ਅਰੁ

ਖ਼ੁਦ ਬਾਦਸ਼ਾਹ ਮਾਰੋ ਮਾਰ ਕਰਦਾ ਇਸੇ ਪਾਸੇ ਆਉਂਦਾ ਪਿਆ ਸੀ। ਇਸ ਲਈ 'ਖਾਲਸਾ ਦਲ' ਰਾਵੀ ਉਲੰਘਕੇ, ਜੰਮੂੰ ਵਲਿ ਨਿਕਲ ਗਿਆ;ਅਤੇ ਸਿੰਘਾਂ ਦਾ ਇੱਕ ਜੱਥਾ ਅੱਡ ਹੋ ਕੇ, ਔਰੰਗਾਬਾਦ ਤੇ ਪਸਰੂਰ (ਜ਼ਿ: ਸਿਆਲਕੋਟ) ਦੇ ਰੁਖ ਟੁਰ ਗਿਆ।

('ਬੰਦਾ ਸਿੰਘ ਬਹਾਦੁਰ')

ਹਾੜ ੫ (੪ ਜੂਨ) ਸੋਮਵਾਰਿ–ਬਾਦਸ਼ਾਹ ਦੇ ਹਜ਼ੂਰਿ ਅੱਰਜ਼ ਹੋਈ, ਕਿ–"ਮੁਹੱਮਦ ਅਮੀਨ ਖਾਂ 'ਚੈਨ ਬਹਾਦੁਰ' ਤੇ ਗਾਜ਼ੀ ਖਾਂ 'ਰੁਸਤਮਿ ਜੰਗ' ਨੇ 'ਪੁਰ ਸਰੂਰ' (ਪਸਰੂਰ) ਦੇ ਗੋਰੇ ਪਹੁੰਚ ਕੇ, ਬਿਪਤਾ ਮਾਰੇ (ਬਾਬਾ ਬੰਦਾ ਸਿੰਘ) ਨਾਲ ਜੁੱਧ ਕੀਤਾ; ਤੇ ਲੱਕ-ਤੋੜਵੀਂ ਹਾਰ ਦਿੱਤੀ। ਉਹ ਬੁਰੇ ਹਾਲੀਂ; ਜੰਮੂੰ ਦੇ ਪਹਾੜਾਂ ਵਲਿ ਨੱਸਿ ਗਿਆ ਹੈ।" ਬਾਦਸ਼ਾਹ ਨੇ ਫਰਮਾਨ (ਪ੍ਰਸੰਸਾ ਪੱਤ੍ਰ), ਖਿਲੱਤ ਖਾਸਾ, ਜੜਾਊ ਜਿਗਾ ਤੇ ਸ਼ਮਸ਼ੇਰ ਜੜਾਊ ਸਾਜ ਸਮੇਤ, ਹਰ ਕਿਸੇ ਨੂੰ ਭੇਜੀ।

ਨੋਟ–ਇਹ ਟੱਕਰ, ਸਿੰਘਾਂ ਦੇ ਉਸ ਜੱਥੇ ਨਾਲ ਹੋਈ, ਜੋੜਾ ਬਾਬਾ ਜੀ ਦੀ ਕਮਾਣ ਹੇਠਲੇ 'ਖਾਲਸਾ ਦਲ' ਨਾਲੋਂ ਅੱਡ ਹੋ ਕੇ, ਪਸਰੂਰ ਵੱਲ ਗਿਆ ਸੀ। ਪ੍ਰੋ. ਗੰਡਾ ਸਿੰਘ ਜੀ ਦੀ ਲਿਖਤ ਅਨੁਸਾਰ, ਬਾਬਾ ਜੀ ਇਸ ਜੱਥੇ ਵਿੱਚ ਨਹੀਂ ਸਨ। ਇਸ ਜੱਥੇ ਨੇ ਤਾਂ, ਪਿੱਛੇ ਲੱਗੇ ਵੈਰੀ ਦਲ ਨੂੰ ਬਾਬਾ ਜੀ ਵੱਲੋਂ ਟਾਲਣ ਲਈ, ਇਕ ਛਲ (ਚਲਿਤ੍ਰ) ਖੇਡਿਆ ਸੀ। ਇਸ ਚਲਿਤ ਤੋਂ ਚਿਪ ਕੇ 'ਚੈਨ ਬਹਾਦੁਰ', ਆਗ਼ਰ ਖ਼ਾਨ ਤੇ ਗਾਜ਼ੀ ਖਾਨ 'ਰੁਸਤਮ ਜੰਗ' ਇਕੱਠੇ ਹੋ ਗਏ; ਅਤੇ ਉਨ੍ਹਾਂ ਬਾਬਾ ਜੀ ਦੇ ਦਲ ਨੂੰ ਤਿੰਨ ਪਾਸਿਓਂ ਘੇਰਨ ਦਾ ਜਤਨ ਕੀਤਾ। ਪਰ ਸਿੰਘ ਉਲਟੇ ਪਾਸਿਓਂ ਪੜੋਲ-ਕਠੂਹੇ ਲਾਗੇ 'ਰੁਸਤਮ ਜੰਗ' ਦੀ ਫੌਜ ਉਤੇ ਜਾ ਪਏ; ਤੇ ਵਿਰੋਧੀਆਂ ਨੂੰ ਦਲ-ਮਲ ਕੇ, ਅਗਾਂਹ ਨਿਕਲ ਗਏ। ਉਨ੍ਹਾਂ ਦੀਆਂ ਸਾਰੀਆਂ ਵਿਉਂਤਾਂ ਧਰੀਆਂ ਰਹਿ ਗਈਆਂ। 'ਖਾਲਸਾ', ਅਉਘਟ ਘਾਟੀਆਂ ਵਾਲੇ ਪਰਬਤਾਂ ਵਲਿ ਚੜ੍ਹ ਗਿਆ। ਸ਼ਾਹੀ ਲਸ਼ਕਰ ਛਿੱਥਾ ਪੈ ਕੇ ਪੜੋਲ ਤੇ ਕਠੂਹਾ ਆਦਿ ਪਰਗਣਿਆਂ 'ਚਿ ਵਸਦੇ ਲੋਕਾਂ ਦੇ ਗਲਿ ਜਾ ਪਿਆ। ਸਿੱਖ, ਯਾ ਸਿੱਖਾਂ ਦੇ ਹਮਾਇਤੀ ਹੋਣ ਦੇ ਪੱਜ ਪਾ ਕੇ ਬੇਅੰਤ ਬੰਦੇ ਜ਼ਾਲਿਮਾਂ ਫੜ ਲਏ; ਤੇ ਤਨਖਾਹ ਵਜੋਂ ਆਪਣੇ

ਸਿਪਾਹੀਆਂ ਨੂੰ ਵੰਡ ਦਿੱਤੇ। ਜਿਨ੍ਹਾਂ ਲਾਹੌਰ ਨਖਾਸ ਵਿਚ ਵੇਚ ਕੇ, ਟਕੇ ਖਰੇ ਕੀਤੇ।

ਮਗਰੋਂ ਮੁ-ਅਮੀਨ ਖ਼ਾਂ ਤੇ 'ਰੁਸਤਮ ਜੰਗ' ਵਿਚ ਅਨਬਣ ਹੋ ਗਈ। ਅਮੀਨੇ ਨੇ 'ਰੁਸਤਮ' ਵਿਰੁਧ ਬਾਦਸ਼ਾਹ ਪਾਸ ਸ਼ਕਾਇਤਾਂ ਲਿਖ ਕੇ, ਹਜ਼ਰਤ ਨੂੰ ਉਸ ਵਲੋਂ ਗੁੱਸੇ ਕਰ ਦਿੱਤਾ। ਅਰੁ 'ਰੁਸਤਮ' ਉਸ ਮੁਹਿੰਮ ਨੂੰ ਵਿਚਕਾਹੇ ਛੱਡਕੇ, ਲਾਹੌਰਿ ਟੁਰ ਗਿਆ। ਪਰ ਮੁ-ਅਮੀਨ ਖਾਂ ਨਿਰਾਸ ਤੇ ਉਦਾਸ, ਸਿੰਘਾਂ ਦੀ ਤਲਾਸ਼ ਦਾ ਪੱਜ ਪਾ ਕੇ, ਪਹਾੜਾਂ ਵਿੱਚ ਹੀ ਬੈਠਾ ਰਿਹਾ। (ਬੰਦਾ ਸਿੰਘ ਬਹਾਦਰ)

ਖਾਲਸਾ ਜੀ ਦੇ ਪਰਬਤੀਂ ਚੜ੍ਹ ਜਾਣ ਤੋਂ ਬੱਦ ਲਾਹੌਰ ਵਾਸੀ ਸਿੱਖਾਂ ਉਤੇ ਸੰਕਟ ਆ ਪਏ। 'ਜਹਾਦ' ਕਰਕੇ ਹਾਰ ਬੈਠੇ ਮੁਫਤੀ-ਮੌਲਾਣਿਆਂ, ਮੁਸਲਮਾਨਾਂ ਨੂੰ ਛਿਛਕਾਰ ਕੇ, ਸਿੱਖਾਂ ਦੀ ਕਤਲੁ-ਗ਼ਾਰਤ ਸ਼ੁਰੂ ਕਰਾ ਦਿੱਤੀ। ਨਾਲੇ ਬਾਦਸ਼ਾਹ ਨੇ ਭੀ ਖੁੱਲ੍ਹਾ ਹੁਕਮ ਜਾਰੀ ਕਰ ਦਿੱਤਾ, ਕਿ "ਜਿੱਥੇ ਕਿਤੇ ਕੋਈ ਸਿੱਖ ਲੱਭੇ, ਕਤਲ ਕਰ ਦਿੱਤਾ ਜਾਏ!" (ਤਾਰੀਖਿ ਮੁਹੰਮਦ ਸ਼ਾਹੀ)

ਇਉਂ ਬੇ-ਸ਼ੁਮਾਰ ਸਿੱਖ ਸ਼ਹੀਦ ਕੀਤੇ ਗਏ; ਤੇ ਉਨ੍ਹਾਂ ਦੇ ਘਰ-ਘਾਟ ਨਸ਼ਟ ਕਰ ਦਿੱਤੇ ਗਏ। ਅਨੇਕਾਂ ਗੈਰ ਸਿੱਖ ਭੀ ਸਿੱਖਾਂ ਦੇ ਹਮਾਇਤੀ ਹੋਣ ਦੇ ਦੋਸ਼ ਵਿਚ, ਇਸ ਜ਼ੁਲਮ ਦੀ ਚੱਕੀ ਅੰਦਰ ਪੀਠੇ ਗਏ। (ਬੰਦਾ ਸਿੰਘ ਬਹਾਦਰ)

ਹਾੜ੍ਹ ੧੪ (੧੩ ਜੂਨ) ਬੁੱਧਵਾਰਿ, ਬਾਦਸ਼ਾਹੀ ਲਸ਼ਕਰ ਰਹੇਲੇ (ਸ੍ਰੀ ਹਰਿਗੋਬਿੰਦ ਪੁਰ) ਦੇ ਪੱਤਣ ਤੇ ਬੇੜੀਆਂ ਦੇ ਬਣੇ ਪੁਲ ਰਾਹੀਂ ਬਿਆਸਾ ਉਲੰਘਿਆ। ਅਰੁ ਸ਼ਾਹੀ-ਡੇਰਾ 'ਸਹੂ' ਪਿੰਡ ਗੋਰੇ ਜਾ ਲੱਗਾ। ਲਸ਼ਕਰ ਅਜੇ ਪੁਲ੍ਹ ਤੋਂ ਲੰਘ ਹੀ ਰਿਹਾ ਸੀ; ਕਿ ਲੋਹੜੇ ਦੀ ਵਰਖਾ ਲਹਿ ਪਈ। ਪੁੱਲ੍ਹ ਟੁੱਟ ਗਿਆ; ਹਵਾ ਨਾਲ ਕਿਸ਼ਤੀਆਂ ਰੁੜ੍ਹ ਗਈਆਂ। ਦੂਜੇ ਸ਼ਾਹਜ਼ਾਦੇ ਅੱਜ਼ੀਮੁਸ਼ਾਨ ਦਾ ਡੇਰਾ ਪਿੱਛੇ ਰਹਿ ਗਿਆ। ਮੀਰ ਬਹਿਰ (ਜਲ-ਦਲ ਦੇ ਕਮਾਂਡਰ) ਨੂੰ ਹੁਕਮ ਹੋਇਆ ਕਿ ਪੰਜਾਹ ਕਿਸ਼ਤੀਆਂ ਦਾ ਪ੍ਰਬੰਧ ਕਰਕੇ, ਸ਼ਾਹਜ਼ਾਦੇ ਦਾ ਡੇਰਾ ਪਾਰ ਲੰਘਾਵੇ।

ਹਾੜ੍ਹ ੧੮ (੧੭ ਜੂਨ) ਐਤਵਾਰਿ ਸ਼ਾਹਜ਼ਾਦੇ ਇਕੱਲਿਆਂ ਪਾਰ ਲੰਘ ਕੇ, ਪਿਤਾ-ਪਾਦਸ਼ਾਹ ਦੇ ਹਜ਼ੂਰਿ, ਝੁੱਲੇ-ਝੱਖੜ ਦਾ ਹਾਲ

ਸੁਣਾਇਆ; ਤਾਂ ਹੁਕਮ ਹੋਇਆ : "ਜਿੱਚਰ ਸਾਰਾ ਡੇਰਾ ਪਾਰ ਨਾ ਲੰਘ ਆਵੇ, ਉਹ ਭੀ ਉਸੇ ਪਾਸੇ ਜਾ ਰਹਿਣ !" ਮੁੜਨ ਸਮੇਂ ਸ਼ਾਹਜ਼ਾਦੇ ਦੀ ਸਰਕਾਰ ਦੇ ਤੋਪਖਾਨੇ ਦਾ ਦਾਰੋਗਾ ਤੈਮੂਰ ਬੇਗ, ਕਈ ਸਾਥੀਆਂ ਸਣੇ ਡੁੱਬ ਮੋਇਆ; ਸਗੋਂ, ਸ਼ਾਹਜ਼ਾਦੇ ਦੇ ਖ਼ਾਸਾਂ ਦੇ ਦਰੋਗੇ ਯੂਸਫ਼ ਮੁਹੰਮਦ ਤੋਂ ਬਿਨਾਂ ਹੋਰ ਸਾਰੇ ਸਾਥੀ ਰੁੜ੍ਹ ਗਏ।

ਹਾੜ੍ਹ ੨੧ (੨੦ ਜੂਨ) ਬੁੱਧਵਾਰਿ ਸ਼ਾ. ਅੱਜ਼ੀਮੁੱਸ਼ਾਨ ਬਾਦਸ਼ਾਹੀ ਡੇਰੇ ਸਮੇਤ ਦਰਿਆਓਂ ਪਾਰ ਲੰਘਿਆ।

ਹਾੜ੍ਹ ੨੮ (੨੭ ਜੂਨ) ਬੁੱਧਵਾਰਿ ਅੱਨਾਯਤ ਖ਼ਾਂ ਖਾਨਸਾਮਾਂ, ਨਿਵਾਜ਼ਸ਼ ਖਾਨ ਦੀ ਥਾਂ ਕਸ਼ਮੀਰ ਦਾ ਸੂਬੇਦਾਰ ਨੀਤਿਆ ਗਿਆ। ਅਰੁ ਬਾਦਸ਼ਾਹ ਦੀ ਆਗਿਆ ਅਨੁਸਾਰ ਉਸ ਨੇ ਆਪਣੇ ਸਾਲੇ ਆਰਿਫ਼ ਖਾਂ ਨੂੰ ਆਪਣੀ ਨਾਇਬੀ ਦੀ ਸਨਦ ਭੇਜ ਦਿੱਤੀ।

ਨਾਰਨੌਲ ਤੋਂ ਖਬਰ ਮਿਲੀ, ਕਿ "ਰਾਜਾ ਅਜੀਤ ਸਿੰਘ (ਜੋਧਪੁਰੀਆ) ਤੇ ਜੈ ਸਿੰਘ (ਕਛਵਾਹਾ); ਤਰਾਬ ਖਾਂ ਗੁਰਜ਼ਬਰਦਾਰ ਨਾਲ ਏਥੇ (ਨਾਰਨੌਲ) ਪੁੱਜ ਗਏ ਹਨ।" ਹਦਾਯਤੁੱਲਹ ਖਾਂ ਨੂੰ ਹੁਕਮ ਹੋਇਆ, ਕਿ "ਤਰਾਬ ਖਾਂ ਨੂੰ (ਛੇਤੀ ਲੈ ਆਉਣ ਦੀ) ਤਾਕੀਦ ਲਿਖੇ।"

ਬਿਆਸਾ ਨਦੀ ਕੰਢੇ ਬਾਦਸ਼ਾਹੀ ਡੇਰਾ ਇੱਕੀਹ ਦਿਨ ਲੱਗਾ ਰਿਹਾ; ਅਰੁ ਨਿੱਤ ਰਾਤਿ-ਦਿਨ 'ਚਿ ਕਈ ਕਈ ਘੜੀ ਮੀਂਹ ਵਰ੍ਹਦਾ ਰਹਿੰਦਾ ਤੇ ਤਿੱਖੀ ਹਵਾ ਵਗਦੀ ਰਹਿੰਦੀ।

ਸਾਵਣ ੩ (੪ ਜੁਲਾਈ) ਬੁਧਵਾਰਿ ਡੇਰਾ ਅਗਾਹਾਂ ਕੂਚ ਹੋਇਆ; ਤੇ ਪੰਜਾਬ ਦੀ ਮਸ਼ਹੂਰ ਸ਼ਿਕਾਰਗਾਹ 'ਕਾਹਨੂਵਾਣ' ਦੇ ਪਰਗਣੇ, 'ਨਰਾਇਣਪੁਰ' ਲਾਗੇ ਤੰਬੂ ਜਾ ਲੱਗੇ।

ਸਾਵਣ ੬ (੭ ਜੁਲਾਈ) ਸ਼ਨੀਵਾਰਿ ਕੂਚ ਹੋਇਆ।

ਸਾਵਣ ੮ (੯ ਜੁਲਾਈ) ਸੋਮਵਾਰਿ ਆਰਿਫ਼ ਖਾਂ ਨੂੰ 'ਅਮਾਨਤ ਖਾਂ' ਤੇ ਅਮਾਨਤ ਖਾਂ ਨੂੰ 'ਸ਼ਹਾਮਤ ਖ਼ਾਂ' ਖਤਾਬ ਬਖ਼ਸ਼ਿਆ ਗਿਆ। ਏਥੋਂ ਦੋ ਕੂਚ ਕਰ ਕੇ, ਬਾਦਸ਼ਾਹ 'ਕਲਾਨੌਰ' ਪਹੁੰਚਾ।

ਸਾਵਣ ੧੫ (੧੬ ਜੁਲਾਈ) ਸੋਮਵਾਰਿ ਬਾਦਸ਼ਾਹ ਨੇ ਉਸ ਬਾਗ ਦੀ ਸੈਰ ਕੀਤੀ, ਜਿਸ ਵਿਚ ਅਕਬਰ ਬਾਦਸ਼ਾਹ ਤਖਤਿ ਬੈਠਾ ਸੀ।

ਫਿਰ ਕੂਚ ਕਰ ਕੇ, ਦੋ ਕੋਹ ਅਗਾੜੀ ਡੇਰਾ ਜਾ ਕੀਤਾ।

ਸਾਵਣ ੧੯ (੨੦ ਜੁਲਾਈ) ਸ਼ੁੱਕਰਵਾਰਿ ਪਿੰਡ ਚਮਿਆਰੀ ਲਾਗੇ ਬਾਦਸ਼ਾਹੀ ਤੰਬੂ ਤਣ ਗਏ।

ਸਾਵਣ ੨੧ (੨੨ ਜੁਲਾਈ) ਐਤਵਾਰਿ ਚਮਿਆਰੀ ਦੇ ਮੁਕਾਮ ਪਰ ਬੜਾ ਕਰਾਰਾ ਭੁੰਚਾਲ ਆਇਆ; ਜੋ ਪੂਰਾ ਇਕ ਘੜੀ ਜਾਰੀ ਰਿਹਾ।

ਸਾਵਣ ੨੨ (੨੩ ਜੁਲਾਈ) ਸੋਮਵਾਰਿ ਸਆਦਤਮੰਦ ਖਾਨ 'ਦੀਵਾਨ' ਤੇ ਹਫ਼ੀਜ਼ਅੱਲੀ ਖਾਂ 'ਖਬਰ-ਨਵੀਸ' ਲਾਹੌਰੋਂ ਆ ਕੇ ਬਾਦਸ਼ਾਹ ਨੂੰ ਮਿਲੇ ਤੇ ਨਜ਼ਰਾਨੇ ਪੇਸ਼ ਕੀਤੇ।

ਸਾਵਣ ੨੩ (੨੪ ਜੁਲਾਈ) ਮੰਗਲਵਾਰਿ ਬਾਦਸ਼ਾਹੀ ਕੈਂਪ 'ਪੰਜ ਗਿਰਾਈਆਂ' ਗੋਰੇ ਜਾ ਲੱਗਾ।

ਸਾਵਣ ੨੭ (੨੮ ਜੁਲਾਈ) ਸ਼ਨਿੱਚਰਵਾਰਿ 'ਪੰਜਗਿਰਾਈ' ਦੇ ਮੁਕਾਮ ਪਰ ਅਸਲਮ ਖਾਨ ਨਾਇਬ ਸੂਬੇਦਾਰ-ਪੰਜਾਬ ਨੇ ਬਾਦਸ਼ਾਹ ਨਾਲ ਮਿਲਣੀ ਦਾ ਸੁਭਾਗ ਪ੍ਰਾਪਤਿ ਕੀਤਾ।

ਸਾਵਣ ੩੧, (੨੭ ਜਮਾਦੀਉਸਾਨੀ ੧੧੨੩ ਹਿਜਰੀ = ੨੨ ਅਮਰਦਾਦ ਮਾਹਿ ਅਲਾਹੀ = ੧ ਅਗਸਤ ੧੭੧੧) ਬੁਧਵਾਰਿ ਬਾਦਸ਼ਾਹ ਨੇ ਲਾਹੌਰ ਦੀ ਜੂਹ ਅੰਦਰ ਕਦਮ ਰੱਖੇ; ਤੇ ਐਰਾਵਤੀ ਨਦੀ ਕੰਢੇ, 'ਆਲੂਵਾਲਾ'* ਪਿੰਡ ਦੇ ਗੋਰੇ ਛਾਉਣੀ ਜਾ ਪਾਈ।

ਭਾਦ੍ਰੋਂ ੨੧ (੨੨ ਅਗਸਤ) ਬੁਧਵਾਰਿ ਬਾਦਸ਼ਾਹ ਨੂੰ ਦਸਿਆ ਗਿਆ; ਕਿ "ਗਾਜ਼ੀ ਖਾਂ 'ਰੁਸਤਮ ਜੰਗ' ਬਿਨਾਂ ਆਗਿਆ ਸਿੰਘਾਂ ਦਾ ਪਿੱਛਾ ਛੱਡ ਕੇ ਲਾਹੌਰਿ ਆਪਣੀ ਹਵੇਲੀ ਵਿਚ ਆ ਬੈਠਾ ਹੈ।" ਇਸਲਾਮ ਖਾਂ 'ਮੀਰ ਆਤਿਸ਼', ਮਹਾਬਤ ਖ਼ਾਨ, ਮੁਖਲਿਸ ਖਾਂ ਤੇ ਸਰਬਰਾਹ ਖਾਨ ਕੋਤਵਾਲ ਨੂੰ ਹੁਕਮ ਹੋਇਆ; "ਉਸ ਨੂੰ ਫੜ ਕੇ ਲੈ ਆਓ!"

ਗਾਜ਼ੀ ਖਾਂ 'ਰੁਸਤਮ ਜੰਗ' ਦੀ ਥਾਂ, ਇਸਲਾਮ ਖਾਂ 'ਮੀਰ ਤੋਜ਼ਕ ਅੱਵਲ' ਬਣਾਇਆ ਗਿਆ।

---

*ਪ੍ਰੋ: ਗੰਡਾ ਸਿੰਘ ਨੇ ਨਾਮ 'ਆਂਵਲਾ (Anwala)' ਲਿਖਿਆ ਹੈ।

ਫੀਰੋਜ਼ ਖਾਂ 'ਮੇਵਾਤੀ' ਨੂੰ, ਫ਼ੌਜਦਾਰਿ-ਸੀਰਿਂਦ' ਥਾਪੇ ਜਾਣ ਸੰਬੰਧੀ ਜੋੜਾ ਜਾਮਾ ਬਖਸ਼ਿਆ ਗਿਆ।

ਪਿਛਲ-ਰਾਤਿ 'ਰੁਸਤਮ ਜੰਗ' ਨੂੰ ਫੜ ਕੇ, ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ। ਹੁਕਮ ਹੋਇਆ : "ਇਸਲਾਮ ਖਾਂ, ਇਸ ਦੇ ਪੈਰੀਂ ਬੇੜੀਆਂ ਪਾ ਕੇ, ਲਾਹੌਰ ਕ੍ਰਿਲੇ ਅੰਦਰ ਪੁਜਾ ਦੇਵੇ!" ਤੁਰਤ ਆਗਿਆ ਪਾਲਨ ਹੋਈ। ਅੱਨਾਇਤੁੱਲਹ ਖਾਨਸਾਮੇ ਨੂੰ 'ਰੁਸਤਮ ਜੰਗ' ਦਾ ਸਰਬਸ੍ਵ (ਸਭ ਕੁਝ ਨਕਦ ਤੇ ਜਿਣਸ) ਜ਼ਬਤ ਕਰਕੇ, ਸਰਕਾਰੇ ਦਾਖ਼ਲ ਕਰਨ ਦੀ ਆਗਿਆ ਹੋਈ! ਸੋ, ਪੰਜ ਸੌ ਮੁਹਰ, ਇੱਕ ਲੱਖ ਛੱਤੀ ਹਜ਼ਾਰ ਰੁਪਯਾ, ਗਿਆਰਾਂ ਹਾਥੀ, ਸੱਤਰ ਘੋੜੇ, ਅਠਾਰਾਂ ਊਠ, ਤੇ ਕੁਝ ਹੀਰੇ ਮੋਤੀ (ਜਵਾਹਰਾਤ) ਉਸ ਦੇ ਲਟੇ-ਪਟੇ ਵਿਚੋਂ ਕੁਰਕ ਕੀਤੇ ਗਏ। (ਤਜ਼ਕਿਰਾ)

ਭਾਦ੍ਰੋਂ ੨੬ (੨੭ ਅਗਸਤ) ਸੋਮਵਾਰਿ ਰਾਮ ਸਿੰਘ ਜ਼ਮੀਦਾਰਿ ਜੱਸਵਾਂ ਦੂਣ* ਤੱਲੁਕਾ ਜੰਮੂੰ ਹਜ਼ੂਰਿ ਆਇਆ। ਹੁਕਮ ਹੋਇਆ ਕਿ "ਉਸਨੂੰ ਮੋਤੀਆਂ ਦੇ ਕਨੌੜੇ ਕੀਮਤੀ ੨੦੦੦) ਇਨਾਮ ਦਿੱਤਾ ਜਾਵੇ!" (ਅਖਬਾਰਾਤ)

ਭਾਦ੍ਰੋਂ ੩੦ (੩੧ ਅਗਸਤ) ਸ਼ੁੱਕਰਵਾਰਿ–ਰੁਸਤਮ ਜੰਗ ਦੇ ਜ਼ਬਤ-ਕੀਤੇ ਹਾਥੀਆਂ'ਚੋਂ ਇਕ ਵਿਗੜ ਗਿਆ। ਜ਼ੰਜੀਰਾਂ ਤੋੜ ਕੇ ਹਮੀਦੁੱਦੀਨ ਖਾਨ ਤੇ ਹਫ਼ੀਜ਼ੁੱਲਹ ਖਾਂ ਦੇ ਡੇਰਿਆਂ ਵਿਚ ਜਾ ਵੜਿਆ। ਉਨ੍ਹਾਂ ਦੇ ਤੰਬੂ ਪੁੱਟ ਸੁੱਟੇ, ਤੇ ਬਹੁਤ ਸਾਰੇ ਬੋਲਤ-ਅਨਬੋਲਤ ਪ੍ਰਾਣ (ਬੰਦੇ ਤੇ ਪਸ਼ੂ ਆਦਿ) ਜਾਨੋਂ ਮਾਰ ਘੱਤੇ। ਲਸ਼ਕਰੀਆਂ ਇਕੱਠੇ ਹੋ ਕੇ, ਤੀਰ ਗੋਲੀਆਂ ਨਾਲ ਉਸਨੂੰ ਘਾਇਲ ਕੀਤਾ। ਤਦ ਉਸ ਬਲਾ ਤੋਂ ਖਲਾਸੀ ਹੋਈ। ਉਹ ਹਾਥੀ ਭੀ ਉਸੇ ਰਾਤਿ ਮਰ ਗਿਆ।

ਭਾਦ੍ਰੋਂ ੩੧ (੧ ਸਿਤੰਬਰ) ਛਨਿੱਛਰਵਾਰਿ ਅਰਜ਼ ਹੋਈ ਕਿ "ਰੁਸਤਮ ਜੰਗ ਦੇ ਤੰਬੂ-ਖੇਮੇ ਚਾਲੀਹ ਗੱਡਿਆਂ ਵਿੱਚ ਲੱਦ ਕੇ ਜਲੇਸਰ ਤੋਂ ਟੋਰੇ ਗਏ ਹਨ!" ਹੁਕਮ ਹੋਇਆ : "ਗੁਰਜ਼ਬਰਦਾਰ ਜਾ ਕੇ ਲੈ ਆਉਣ!" ਭਾਵ 'ਜ਼ਬਤ ਕੀਤੇ ਜਾਣ!'

---

*ਇਸ ਰਾਜੇ ਨੇ ਬੇਦੀ ਬਾਬਾ ਕਲਾਧਾਰੀ ਜੀ ਨੂੰ ਊਨੇ ਸੱਤਰ ਘੁਮਾਂ ਜ਼ਮੀਨ ਜਾਗੀਰ ਵਜੋਂ ਦਿੱਤੀ ਸੀ। (ਪੰਜਾਬ ਚੀਫਸ ਉਰਦੂ-ਪੰਨਾ ੨੨੪)

ਸ਼ਾਹੀ ਲਸ਼ਕਰ ਦੇ ਘੇਰੇ 'ਚੋਂ ਨਿਕਲਕੇ, ਬਾਬਾ ਬੰਦਾ ਸਿੰਘ ਜੀ, 'ਖਾਲਸਾ-ਦਲ' ਸਮੇਤ ਜੰਮੂ ਦੇ ਪਹਾੜਾਂ ਵਿਚ ਵਿਚਰਨ ਤੇ ਅਪਣੀ ਤਾਕਤ ਵਧਾਉਣ ਲੱਗੇ। ਇੱਕ ਤਕੜਾ ਜੱਥਾ ਤਿਆਰ ਕਰਕੇ, ਪੱਛਮੋਤਰੀ ਪੰਜਾਬ ਵਲਿ ਮਾਰਾਂ ਮਾਰਨ ਲਈ ਚਾੜ੍ਹਿਆ ਗਿਆ। ਜਿਸ ਦਾ ਮੁਕਾਬਲਾ, ਖ੍ਵਾਜਾ ਹੁਸੈਨਖ਼ਾਨ ਨਾਇਬ ਸੂਬੇਦਾਰ ਮੁਲਤਾਨ ਦੀ ਫੌਜ ਨਾਲ, ਬਲੋਚਾਂ ਦੇ ਮੁਹਾਲ ਗੁਲਭਲਕ ਯਾ ਕੁਲਭਲਕ* ਵਿਚ ਹੋਇਆ। ਲੇਕਿਨ ਬਾਬਾ ਜੀ ਦੀ ਸ਼ਕਤਿ-ਸ਼ਾਲੀ ਵਯਕਤੀ, ਨਾਲ ਨਾ ਹੋਣ ਕਰਕੇ, ਸਿੰਘਾਂ ਨੂੰ ਸਖਤ ਮਾਰ ਤੇ ਹਾਰ ਦਾ ਮੂੰਹ ਵੇਖਣਾ ਪਿਆ। ਸਰਕਾਰੀ ਰਪਟਾਂ ਅਨੁਸਾਰ ਇਸ ਮੁਹਿੰਮ ਵਿੱਚ ਵੀਹ ਹਜ਼ਾਰ ਸਿੱਖਾਂ ਦੇ ਸਰੀਰ ਲੇਖੇ ਲੱਗੇ। ਅਰੁ ਖ੍ਵਾਜੇ ਦੇ ਮਨਸਬ ਵਿੱਚ ਦੋ ਹਜ਼ਾਰ ਸਵਾਰਾਂ ਤੇ ਇਤਨੇ ਹੀ ਪਿਆਦਿਆਂ ਦੀ 'ਸਿਹਬੰਦੀ' ਦਾ ਵਾਧਾ ਹੋਇਆ। (ਇਨਸ਼ਾਇ ਮਾਧੋਰਾਮ)

ਏਧਰ ਬਾਬਾ ਜੀ, ਇਕ ਜੱਥਾ ਸਿੰਘਾਂ ਦਾ ਨਾਲ ਲੈ ਕੇ, ਬਸੋਲੀ-ਚੰਬੇ ਵਲਿ ਚੜ੍ਹ ਪਏ। ਰਾਇਪੁਰ, ਬਹਿਰਾਮਪੁਰ ਉਤੇ ਚੜ੍ਹਾਈ ਕਰਨ ਤੋਂ ਪਹਿਲਾਂ, ਬਾਬਾ ਜੀ ਕੁਝ ਸਮਾਂ ਚੰਬੇ ਰਹੇ ਸਨ। ਅਰੁ ਰਾਜਾ ਉਦੈ ਸਿੰਘ ਨੇ ਉਨ੍ਹਾਂ ਨਾਲ ਸਰਧਾ-ਪ੍ਰੇਮ ਵਾਲਾ ਰਿਸ਼ਤਾ ਗੰਢ ਕੇ, ਬੜੀ ਸੇਵਾ ਕੀਤੀ ਸੀ। ਨਾਲੇ ਦੇਹੁਰਾ ਬਣਾ ਦਿੱਤਾ ਸੀ। ਇਸੇ ਸਮੇਂ ਉਨ੍ਹਾਂ ਦੇ ਦੋ ਵਿਆਹ ਭੀ ਰਚਾ ਦਿੱਤੇ ਸਨ। ਹੁਣ ਫਿਰ ਬਾਬਾ ਜੀ ਇਸੇ ਟਿਕਾਣੇ ਆ ਵਿਰਾਜੇ; ਤੇ ਪਰਬਤੀ ਰਾਜਿਆਂ ਨੂੰ ਨਾਲ ਮਿਲਾ ਕੇ, ਸ਼ਾਹੀ ਲਸ਼ਕਰ ਨਾਲ ਟੱਕਰਾਂ ਲੈਂਦੇ ਰਹੇ। ਜਿਨ੍ਹਾਂ ਦਾ ਜ਼ਿਕਰ ਕੁਝ ਕੁ ਅਗਲਿਆਂ ਪੱਤ੍ਰਿਆਂ ਵਿਚ ਆਵੇਗਾ।

ਅੱਸੂ ੬ (੭ ਸਿਤੰਬਰ) ਸ਼ੁਕਰਵਾਰਿ ਰਜ਼ਾ-ਕੂ ਖਾਨ ਨੂੰ ਤਿੰਨ ਹਜ਼ਾਰੀ-ਦੋ ਹਜ਼ਾਰ ਸਵਾਰ ਦਾ ਮਨਸਬਦਾਰ ਬਣਾ ਕੇ, 'ਅਟਕ' ਦਾ ਫੌਜਦਾਰ ਥਾਪਿਆ ਗਿਆ।

ਅੱਸੂ ੮ (੯ ਸਿਤੰਬਰ) ਐਤਵਾਰਿ ਏਨੀ ਜ਼ਾਵੇ ਵਰਖਾ ਹੋਈ, ਕਿ

---

*'ਆਈਨਿ ਅਕਬਰੀ' (ਉਰਦੂ)–ਜਿਲਦ ੧, ਹਿੱਸਾ ੨, ਪੰਨਾ ੧੦੩੫।

ਸਾਰੀ ਵਰਖਾ ਰੁੱਤਿ ਵਿੱਚ ਕਿਸੇ ਦਿਨ ਨਹੀਂ ਸੀ ਹੋਈ। ਲਹੁਵੇ ਵੇਲੇ ਜਾ ਕੇ ਹਵਾ ਸਾਫ ਵਗਣ ਲੱਗੀ।

ਅੱਸੂ ੧੩ (੧੪ ਸਿਤੰਬਰ) ਸ਼ੁੱਕਰਵਾਰਿ ਚੱਕਲਾ ਬਰੇਲੀ ਦੀਆਂ ਖਬਰਾਂ ਤੋਂ ਪਤਾ ਲੱਗਾ; ਕਿ ਓਥੇ ਦਿਨੇ ਤਿੰਨ ਪਹਿਰ ਤੱਕ ਮਾਸ (ਗੋਸ਼ਤ) ਦੀ ਵਰਖਾ ਹੁੰਦੀ ਰਹੀ।

ਅੱਸੂ ੨੩ (੨੪ ਸਿਤੰਬਰ) ਸੋਮਵਾਰਿ ਰਜ਼ਾ-ਜ਼ੂ ਖਾਨ ਨੂੰ ਛੋਟੇ ਗੁਜਰਾਤ (ਪੰਜਾਬ) ਦੀ ਫੌਜਦਾਰੀ (ਭੀ) ਸੌਂਪੀ ਗਈ। (ਤਜ਼ਕਿਰਾ)

ਕੱਤਿਕ ੭ (੯ ਅਕਤੂਬਰ) ਮੰਗਲਵਾਰਿ ਰਾਜਾ ਅਸਿਕਰਣ ਰਾਉ ਦੇ ਤਾਬੇਂ ਸੂਬਾ ਅਜਮੇਰ ਦੀਆਂ ਖਬਰਾਂ ਵਿਚ ਦੱਸਿਆ ਗਿਆ:–

"ਨਾਹਣ-ਪਤਿ ਭੂਪ ਪ੍ਰਕਾਸ਼–ਜੋ ਕਿਲੱਾ ਸਲੀਮ ਗੜ੍ਹ ਵਿਖੇ ਕੈਦ ਹੈ–ਨੇ ਆਪਣੇ ਬੰਦਿਆਂ ਹੱਥਿ ਰਾਜਾ ਅਜੀਤ ਸਿੰਘ 'ਜੋਧਪੁਰੀਏ' ਤੇ ਰਾਜਾ ਜੈ ਸਿੰਘ 'ਅੰਬੇਰ ਪਤਿ' ਪਾਸ ਲਿਖਿ ਭੇਜਿਆ ਸੀ; ਕਿ 'ਤੁਸੀਂ ਸਰਦੇ-ਪੁਜਦੇ ਰਾਜਿਆਂ ਵਿਚੋਂ ਹੈਗੇ ਓ; ਜਦੋਂ ਹਜ਼ੂਰਿ (ਪਾਦਸ਼ਾਹ ਪਾਸ) ਪਧਾਰੋ, ਤਾਂ ਦਾਸ ਦੀ ਖਲਾਸੀ ਦਾ ਭੀ ਫ਼ਿਕਰ ਫਰਮਾਓ !' ਇਨ੍ਹਾਂ ਰਾਜਿਆਂ ਉੱਤਰ ਦਿੱਤਾ ਇ, ਕਿ 'ਅਸੀਂ ਤਾਂ ਬਾਦਸ਼ਾਹੀ ਬੰਦੇ ਹਾਂ, ਸਾਨੂੰ ਪਹਿਲੋਂ ਬਾਦਸ਼ਾਹੀ ਕਾਰਜ ਹੀ ਮੁੱਖ ਰੱਖਣੇ ਚਾਹੀਦੇ ਨਿ। ਅਸੀਂ ਵੀ ਸਾਢੌਰੇ ਵਲਿ ਜਾ ਰਹੇ ਹਾਂ। ਤੁਹਾਡੇ ਬੰਦੇ ਜੋ ਨਾਹਣ ਵਿੱਚ ਹਨ; ਉਨ੍ਹਾਂ ਨੂੰ ਲਿਖੋ : 'ਬਦ-ਬਖ਼ਤ (ਬਾਬਾ ਬੰਦਾ ਸਿੰਘ) ਜਿਥੇ ਭੀ ਹੋਵੇ; ਹਰ ਹੀਲੇ ਕਾਬੂ ਕਰਨ।' ਇਸੇ ਸੂਰਤਿ ਸਾਡੀ ਤੁਹਾਡੀ ਖਲਾਸੀ ਹੋ ਸਕਦੀ ਹੈ !!' "

ਕੱਤਿਕ ੯ (੧੧ ਅਕਤੂਬਰ) ਵੀਰਵਾਰਿ ਸਰਬਰਾਹ ਖ਼ਾਨ ਕੋਤਵਾਲ ਨੂੰ ਹੁਕਮ ਹੋਇਆ, ਕਿ 'ਚਾਲੀਹ ਵਣਜਾਰੇ ਸਿੱਖ, ਜੋ ਮੁਲਤਾਨ ਤੋਂ ਫੜ ਕੇ, ਕੋਤਵਾਲੀ ਪੁਚਾਏ ਗਏ ਹਨ; ਜੇ ਮੁਸਲਮਾਨ ਹੋ ਜਾਣ, ਤਾਂ ਭਲਾ; ਨਹੀਂ ਤਾਂ ਮਾਰ ਦਿੱਤੇ ਜਾਣ।' ਅਰਜ਼ ਕੀਤੀ ਗਈ : 'ਉਹ ਕੁਫਰ ਤੋਂ ਨਹੀਂ ਭਉਂਦੇ। (ਸਿੱਖੀ ਤੋਂ ਬੇਮੁਖ ਨਹੀਂ ਹੁੰਦੇ) !' ਹੁਕਮ ਹੋਇਆ : 'ਕਤਲ ਕਰ ਦਿਓ !' (ਅਖਬਾਰਾਤ)

ਮੱਘਰ ੨ (੨ ਨਵੰਬਰ) ਸ਼ੁੱਕਰਵਾਰਿ ਹੋਸ਼ਦਾਰ ਖ਼ਾਨ (ਈਸਾ ਖ਼ਾਂ

'ਮੱਢ' ਦੀ ਥਾਂ) 'ਦੁਆਬਾ ਬਿਸਤ ਜਾਲੰਧਰ' ਦਾ ਫੌਜਦਾਰ ਨਿਯਤ ਹੋਇਆ; ਤੇ ਹਿਫਜ਼ ਅੱਲੀ ਖ਼ਾਨ ਲੂਣ ਦੀ ਖਾਣ ਵਾਲੇ ਇਲਾਕੇ (ਨਮਕ-ਸਾਰ) ਦਾ ਫੌਜਦਾਰ ਥਾਪਿਆ ਗਿਆ।

ਮੱਘਰ ੬ (੬ ਨਵੰਬਰ) ਮੰਗਲਵਾਰਿ ਫ਼ਰਮਾਨ ਹੋਇਆ, ਕਿ 'ਦੌਲਤਖ਼ਾਨਾ ਔਲੀ' (ਬਾਦਸ਼ਾਹੀ ਕੈਂਪ) ਗਿਰਦੇ ਖਾਈ ਖਟਾਈ ਜਾਵੇ!'

ਮੱਘਰ ੮ (੮ ਨਵੰਬਰ) ਵੀਰਵਾਰਿ ਬੜੀ ਸਖਤ ਵਰਖਾ ਲੱਥ ਪਈ; ਤੇ ਪਾਉਣ ਠੰਡੀ ਹੋ ਗਈ। (ਤਜ਼ਕਿਰਾ)

ਮੱਘਰ ੧੬ (੧੬ ਨਵੰਬਰ) ਸ਼ੁਕਰਵਾਰਿ ਬਖ਼ਸ਼ੀ ਮਹਾਬਤ ਖਾਂ ਬਹਾਦੁਰ ਨੇ ਅਰਜ਼ ਕੀਤੀ; ਕਿ "ਹੋਸ਼ਦਾਰ ਖ਼ਾਨ ਬੇਨਤੀ ਕਰਦਾ ਇ; ਜੁ 'ਰਾਜਾ ਰਾਮ ਸਿੰਘ ਜੱਸਵਾਂ ਦੂਣ ਵਾਲਾ ਹਜ਼ੂਰਿ ਹਾਜ਼ਰ ਹੈ। ਉਹ ਭਦੌੜ (? ਭੱਦਰਵਾਹ), ਤੇ ਕਹਲੂਰ ਦੀਆਂ ਹੱਦਾਂ, ਅਤੇ ਪਰਬਤੀ ਤੇ ਮੈਦਾਨੀ ਜ਼ਮੀਂਦਾਰਾਂ ਦੇ ਹਾਲਾਤ ਤੋਂ ਜਾਣੂ ਹੈ। ਬਾਦਸ਼ਾਹੀ ਭਲਾਈ ਇਸ ਵਿਚ ਹੈ, ਕਿ ਉਸ ਨੂੰ ਮੇਰੇ ਨਾਲ ਭੇਜਿਆ ਜਾਵੇ।' ਬੇਨਤੀ ਪਰਵਾਨ ਨ ਹੋਈ। ('ਅਖਬਾਰਾਤ')

ਮੱਘਰ ੨੦ (੨੦ ਨਵੰਬਰ) ਮੰਗਲਵਾਰਿ ਮੁਹੱਮਦ ਰੁਸਤਮ, ਬੰਦੀ ਖਾਨਿਓਂ ਖਲਾਸ ਹੋਇਆ ਅਤੇ 'ਗ਼ਜ਼ਨੱਫਰ ਖ਼ਾਂ' ਖਤਾਬ ਤੇ 'ਕਾਂਗੜੇ' ਦੀ ਫੌਜਦਾਰੀ ਬਖ਼ਸ਼ ਕੇ, ਨਿਵਾਜ਼ਿਆ ਗਿਆ।

ਪੋਹ ੯ (੯ ਦਿਸੰਬਰ) ਐਤਵਾਰਿ ਗਜ਼ਨੱਫਰ ਖ਼ਾਂ ਦਾ ਮਨਸਬ ਢਾਈ ਹਜ਼ਾਰੀ-ਦੋ ਹਜ਼ਾਰ ਸਵਾਰ ਬਹਾਲ ਕੀਤਾ ਗਿਆ।

ਮੁਹੱਮਦਯਾਰ ਖਾਨ ਸੂਬੇਦਾਰ ਦਿੱਲੀ ਦਾ ਦੀਵਾਨ (ਵਜ਼ੀਰ) ਬਖਤਮੱਲ, ਬਾਬਾ ਜੀ ਦਾ ਸਾਥੀ ਹੋਣ ਦੀ ਤੁਹਮਤ ਵਿੱਚ, ਇਹਤਮਾਮ ਖਾਨ ਦੀ ਮਿਸਲ'ਚ ਨਜ਼ਰਬੰਦ ਸੀ; ਅੱਜ ਖਲਾਸ ਕੀਤਾ ਗਿਆ।

ਪੋਹ ੨੦ (੨੦ ਦਿਸੰਬਰ) ਵੀਰਵਾਰਿ ਈਸਾ ਖਾਂ 'ਮੱਢ' ਨੂੰ ਬਾਦਸ਼ਾਹ ਨੇ ਪਹਿਲਾਂ ਵਾਙੂ ਹੀ 'ਲੱਖੀ ਜੰਗਲ' ਦੀ ਫੌਜਦਾਰੀ ਪੁਰ ਬਹਾਲ ਫ਼ਰਮਾਇਆ।

ਪੋਹ ੨੨ (੨੨ ਦਿਸੰਬਰ) ਛਨਿੱਛਰਵਾਰਿ ਅਮਾਨਤਖ਼ਾਨ (ਔਰਿਫ ਖਾਂ) ਦੀਵਾਨ (ਤੇ ਨਾਇਬ ਸੂਬੇਦਾਰ) ਕਸ਼ਮੀਰ ਦੇ ਮਰਨ ਦੀ ਖਬਰ ਬਾਦਸ਼ਾਹ ਨੂੰ ਸੁਣਾਈ ਗਈ। ਉਸ ਦੀ ਥਾਂ ਅੱਨਾਯਤ ਖ਼ਾਂ ਦਾ ਜਵਾਈ ਹਬੀਬ ਖ਼ਾਂ 'ਦੀਵਾਨ' ਮੁਕੱਰਰ ਹੋਇਆ।

ਪੋਹ ੨੮ (੨੮ ਦਿਸੰਬਰ) ਸ਼ੁੱਕਰਵਾਰਿ ਨਾਲਾ ਬਰਸਾਣਾ* ਕੰਢੇ ਸ਼ਾਹੀ ਫੌਜ ਤੇ ਸਿੰਘਾਂ ਦਾ ਘੋਰ ਜੁੱਧ ਹੋਇਆ।

ਇਨ੍ਹਾਂ ਦਿਨਾਂ ਵਿਚ ਹੀ, ਸੁਆਰਥੀ ਈਰਖਾ ਵਾਦੀਆਂ ਦੀ ਸੀਖਤ ਪੁਰ ਕੁਝ ਨਿਕਟੀ ਅਹਿਲਿਕਾਰਾਂ ਨੇ ਬਾਦਸ਼ਾਹ ਨੂੰ ਇਹ ਵਹਿਮ ਪਾ ਦਿੱਤਾ; ਕਿ 'ਨਾਨਕ-ਪਰਸਤਾਂ ਦੇ ਉਠਾਏ ਸਾਰੇ ਉਤਪਾਤ ਦਾ ਮੂਲ-ਮੁੱਢ, ਹਿੰਦੂਆਂ ਦੇ ਭੇਸ ਵਿਚ ਸਰਕਾਰੀ ਚਾਕਰੀ ਕਰ ਰਹੇ 'ਸਿੱਖ' ਹੀ ਹਨ।' ਬਾਦਸ਼ਾਹ ਨੇ ਤੁਰਤ ਹੁਕਮ ਦੇ ਦਿੱਤਾ; ਕਿ "ਸਾਰੇ ਹਿੰਦੂ ਮੁਲਾਜ਼ਮ ਦਾੜ੍ਹੀ-ਕੇਸ ਮੁਨਾ ਦੇਣ ! ਨਹੀਂ ਤਾਂ ਕਤਲ ਕੀਤੇ ਜਾਣਗੇ ! ਇਸ ਹੁਕਮ ਦਾ ਜ਼ਿਕਰ ਅਮੀਨੁ-ਦਉਲਾ ਨੇ ਆਪਣੇ ਪੰਜਵੇਂ ਰੁੱਕੇ ਵਿੱਚ ਇਉਂ ਕੀਤਾ ਹੈ:—

"ਹਕ਼ੀਕ਼ਤਿ ਤਾਜ਼ਾ ਜਹਾਂਮਦਾਰ ਈਨਸਤ:—ਹਮਾਂ ਰੋਜ਼ ਕਿ 'ਨਾਨਕ ਪਰਸਤਾਂ' ਬ-ਸਜ਼ਾਇ ਜ਼ਜਾਦਾ ਖ਼ੀਰਾਸਰੀਹਾਇ ਰਸੀਦੰਦ; ਹੁਕਮ ਕਜ਼ਾਸ਼ੀਮ ਸਦੂਰ ਯਾਫਤ; ਕਿ 'ਰੀਸ਼ਿ-ਹਿੰਦੂਆਂ ਉਰਦੂ ਮੁਅੱਲਾ ਯਕਸਰ ਤ੍ਰਾਸ਼ੰਦ ! ਵ-ਸੂਬਜਾਤ ਅਬਲਾਗ਼ ਅਹਿਕਾਮਿ ਜਹਾਂ-ਮੁਤਾਂ ਨੁਮਾਯੰਦ; ਕਿ ਹੇਚ ਯਕੇ ਬੇਦੀਨੇ ਰੀਸ਼-ਦਰਾਜ਼ ਨ ਬਾਸ਼ਦ ! ਹਰ ਕਿ ਰਾ ਯਾਬੰਦ; ਰੀਸ਼ਸ਼ ਬਰ ਕਨੰਦ !!'

ਚੁਨਾਂਚਿ ਬਰ ਤੁਬਕਿ ਯਰਲੀਗ਼ ਕਜ਼ਾ-ਤਬਲੀਗ਼ ਦਰ ਤਮਾਮੀ ਮਮਾਲਿਕਿ ਮਹਿਰੂਸਾ ਮਨਾਸ਼ੀਰ ਹਸਬੁਲ ਹੁਕਮ

---

*ਇਹ ਨਾਲਾ, ਬਿਲਾਸਪੁਰ ਨਗਰ ਤੋਂ ਪੱਛਿਮੋਤਰਿ, ਇਸੇ ਨਾਮ ਦੇ ਪਿੰਡ ਲਾਗੇ, ਉਤਰ ਤੋਂ ਦੱਖਣ ਵਲਿ ਵਗਦਾ ਹੈ; ਤੇ ਸਤਲੁਜ ਦੀ ਸਹਾਇਕ 'ਸੀਰ ਖਡ' ਵਿਚ ਰਲ ਕੇ, ਸਤਲੁਜ ਵਿਚ ਜਾ ਪੈਂਦਾ ਹੈ। ਖੱਡ ਤੇ ਨਾਲੇ ਦਾ ਸੰਗਮ ਸਤਲੁਜ ਤੋਂ ਚਾਰ ਕੁ ਮੀਲ ਪੱਛਿਮ-ਉੱਤਰ ਰੁਖ ਹੈ।

ਇਮਜ਼ਾ ਪਜ਼ੀਰੁਫ਼ਤ। ਦਰ ਹਜ਼ੂਰ ਤੁਰਫ਼ਾ ਸੁਹਬਤੇ ਰੁਇਦਾਦ; ਕਿ ਸਰਹੰਗਾਨਿ ਦੇਵ-ਸੀਰਤ ਦਰ ਕੂਚਾ ਵ ਬਾਜ਼ਾਰਿ ਸਰ-ਤ੍ਰਾਸ਼ਾਂ ਹਮਰਾਹ ਵ ਆਬ ਕਸੀਫ਼ ਦਰ ਜ਼ਰੂਫ਼ਿ ਕਨਾਸਾਂ ਨਜਾਸਤ-ਦਸਤਗਾਹ, ਹਰਕਿ ਮੀ ਯਾਫ਼ਤੰਦ, ਬ-ਬੇਹੁਰਮਤੀ ਰੀਸ਼ਸ਼ ਮੀ ਤ੍ਰਾਸ਼ੀਦੰਦ। ਵ ਦਸਤਾਰ ਵ ਜਾਮਾਅਸ਼ ਮੀਕਸ਼ੀਦੰਦ।

ਮੁਤਸੱਦੀਆਨਿ ਸਰਕਾਰਿ ਬਾਦਸ਼ਾਹੀ ਵ ਬਾਦਸ਼ਾਜ਼ਾਦਾ ਹਾਇ ਵ ਦੀਗਰ ਹਨੂਦ ਰੂ-ਸ਼ਨਾਸ ਦਰ ਖਾਨਾ ਹਾਇ ਖ਼ੁਦ ਰੀਸ਼ ਦੂਰ ਕਰਦਾ ਦਰ ਹਜ਼ੂਰ ਮੀ ਆਮਦੰਦ।

ਅਲਹਾਸਿਲ ਈਂ ਹੰਗਾਮਾ ਬਾਲਾ ਗੁਫ਼ਤ ਰੋਜ਼ ਬ-ਰੋਜ਼ ਜ਼ਜਾਦਾ ਤਰ ਮੀ ਗਸ਼ਤ। ਨਾਗਾਹ ਦਰ ਸਵਾਦਿ ਲਾਹੌਰ ਡੇਰਾ ਦੋਲਤੇ-ਇਕਬਾਲ ਬਰਪਾ ਸ਼ੁਦ । ਵ ਬਰਾਇ ਤਜਾਰੀ ਜਸ਼ਨਿ-ਜਲੂਸ ਮੈਮਨਤ ਮਾਨੂਸ ਹੁਕਮਿ ਵਾਲਾ ਇੱਜ਼ਿ ਨਫ਼ਾਜ਼ ਯਾਫ਼ਤ ॥ ('ਦਸਤੂਰੁਲ ਇਨਸ਼ਾ',ਲਿਖਤਿ ਪੰਨਾ ੯ ਅ)

ਅਰਥਾਤ–ਸੰਸਾਰੀ ਆਸਰੇ (ਬਾਦਸ਼ਾਹ) ਦੀ ਸੱਜਰੀ ਹਕੀਕਤ ਇਹ ਹੈ;–ਜਿਸ ਦਿਨ ਸਿਖਾਂ ਨੂੰ ਉਨ੍ਹਾਂ ਦੇ ਵਧੇ-ਖਰੂਦ ਦੀ ਸਜ਼ਾ ਮਿਲੀ (ਲੋਹਗੜ੍ਹ ਦੇ ਜੁਧ' ਚਿ ਹਾਰ ਹੋਈ); ਉਸੇ ਦਿਨ ਅਚਿੰਤੇ-ਅਟੱਲ ਹੁਕਮ ਹੋਇਆ; ਕਿ "ਬਾਦਸ਼ਾਹੀ ਲਸ਼ਕਰ ਦੇ ਸਾਰੇ ਹਿੰਦੂਆਂ ਦੀਆਂ ਦਾੜ੍ਹੀਆਂ ਸਫਾ-ਚੱਟ ਕਰ ਦਿੱਤੀਆਂ ਜਾਣ ! ਅਰੁ ਸੂਬਿਆਂ ਵਿਚ ਇਹ ਜਗਤ-ਵਿਆਪੀ ਹੁਕਮ ਭੇਜ ਦਿਤਾ ਜਾਵੇ; ਕਿ 'ਕੋਈ ਬੇ-ਦੀਨ (ਗੈਰ ਮੁਸਲਿਮ) ਲੰਮੀ ਦਾੜ੍ਹੀ ਵਾਲਾ ਨਾ ਰਹੇ। ਜਿਸ ਨੂੰ ਲੰਮੀ ਦਾੜ੍ਹੀ ਵਾਲਾ ਵੇਖਣ; ਦਾੜ੍ਹੀ ਪੁਟ ਘੱਤਣ !'

"ਇਸ ਦੇ ਆਧਾਰ ਪੁਰ ਸਾਰੀ ਸਲਤਨਤ ਵਿੱਚ ਮੌਤ-ਪ੍ਰਚਾਰਕ ਹੁਕਮ ਜਾਰੀ ਹੋ ਗਏ। ਬਾਦਸ਼ਾਹ ਦੇ ਹਜ਼ੂਰਿ ਅਚਰਜ ਦਰਿਸ਼ ਵੇਖਣ ਵਿਚ ਆਇਆ। ਦੈਂਤਾਂ ਜੇਹੇ ਫੌਜੀ ਅਫਸਰ, ਮੈਲਾ ਪਾਣੀ ਗੰਦੇ ਭਾਂਡਿਆਂ 'ਚਿ ਹੱਥੀਂ ਫੜੇ ਹੋਏ, ਨਾਈਆਂ ਨੂੰ ਨਾਲ ਲਈ; ਕੂਚਿਆਂ ਤੇ ਬਾਜ਼ਾਰਾਂ ਵਿਚ ਹਰਲ ੨ ਕਰਦੇ ਫਿਰਦੇ ਸਨ। ਜੇ ਕੋਈ (ਦਾੜ੍ਹੀ ਕੇਸਾਂ ਵਾਲਾ) ਲਭਦਾ, ਬੜੀ ਨਿਰਾਦਰੀ ਨਾਲ, ਉਸ ਦੀ ਦਾੜ੍ਹੀ ਮੁਨਾ ਦੇਂਦੇ; ਅਰੁ ਦਸਤਾਰ ਤੇ ਪਹਿਨੇ ਹੋਏ ਲੀੜੇ ਲਾਹ ਲੈਂਦੇ ਸਨ । ਬਾਦਸ਼ਾਹੀ ਤੇ ਸ਼ਾਹਜ਼ਾਦਿਆਂ ਦੀਆਂ

ਸਰਕਾਰਾਂ ਦੇ ਮੁਨਸ਼ੀ-ਮੁਸੱਦੀ ਅਤੇ ਹੋਰ ਜਾਣੇ-ਪਛਾਣੇ ਹਿੰਦੂ, ਘਰੋਂ ਹੀ ਦਾੜ੍ਹੀਆਂ ਮੁਨਾ ਕੇ, ਹਜ਼ੂਰਿ ਆਏ।

"ਹੁਣ ਇਹ ਹੰਗਾਮਾ ਹੋਰ ਵਧ ਗਿਆ ਹੈ; ਤੇ ਦਿਨੋ ਦਿਨ ਵਧੇਰੇ ਹੁੰਦਾ ਜਾ ਰਿਹਾ ਹੈ। ਅਚਾਨਕ ਹੀ ਬਾਦਸ਼ਾਹੀ ਡੇਰਾ ਲਾਹੌਰ ਲਾਗੇ ਆਣਿ ਲੱਗਾ ਹੈ। (ਛੇਵੇਂ) ਰਾਜ-ਵਰਖ ਦੇ ਸ਼ਾਹੀ ਸਮਾਗਮ ਦੀ ਤਿਆਰੀ ਵਾਸਤੇ ਹੁਕਮ ਚੜ੍ਹ ਗਿਆ ਹੈ॥"

('ਬੰਦਾ ਸਿੰਘ ਬਹਾਦੁਰ' ਅੰਗਰੇਜ਼ੀ–ਪੰਨਾ ੧੭੨–੩)

ਮਾਘ ਸੰਗ੍ਰਾਂਦ (੧ ਜ਼ੀਹੱਜਾ ੧੧੨੩ ਹਿ: ੩੦ ਦਿਸੰਬਰ ੧੭੧੧) ਐਤਵਾਰਿ ਬਾਦਸ਼ਾਹ ਦੇ ਛੇਵੇਂ ਰਾਜ-ਵਰਖ ਦਾ ਸਮਾਗਮ ਹੋਇਆ। ਸ੍ਰੀ ਮਾਤਾ ਸੁੰਦਰ ਸਰੂਪ ਜੀ ਦੇ ਪੁਤ੍ਰੇਲੇ ਬਾਬਾ ਅਜੀਤ ਸਿੰਘ ਨੇ ਸਰਬਰਾਹ ਖਾਨ ਦੀ ਮਿਸਲ'ਚੋਂ ਦਰਬਾਰੇ ਹਾਜ਼ਰ ਹੋ ਕੇ, ਨਉਂ ਮੁਹਰਾਂ ਭੇਟ ਕੀਤੀਆਂ ਤੇ ਮਿਲਣੀ ਕੀਤੀ। ਹੁਕਮ ਹੋਇਆ:–"ਜਦੋਂ ਸੱਦਿਆ ਜਾਵੇ; ਮਹਾਬਤ ਖਾਂ ਬਹਾਦੁਰ ਪਾਸ ਆਇਆ ਕਰੇ!" ਨਾਲੇ 'ਚੱਕ-ਗੁਰੂ'.ਬਾਬਾ ਜੀ ਨੂੰ ਬਖਸ਼ੀਸ਼ ਫ਼ਰਮਾਇਆ।

ਮਾਘ ੩ (੧ ਜਨਵਰੀ ੧੭੧੨) ਮੰਗਲਵਾਰਿ ਭਗਵਤੀ ਦਾਸ ਹਰਕਾਰੇ ਦੀ ਘੱਲੀ ਵਰਦ-ਅਰਜ਼ੀ ਬਾਦਸ਼ਾਹ ਦੇ ਪੇਸ਼ ਹੋਈ। ਲਿਖਿਆ ਸੀ–

"੨੯ ਜ਼ੀਕੱਦਾ (੨੮ ਪੋਹ = ੨੮ ਦਿਸੰਬਰ) ਨੂੰ ਗੁਰੂ ਮਕ਼ਹੂਰ (ਬਾਬਾ ਬੰਦਾ ਸਿੰਘ ਜੀ) ਨਿਭਾਗਿਆਂ (ਸਿਖਾਂ) ਦੀ ਜਮਾਤ ਸਮੇਤ ਮੰਦੇ ਦਾਈਏ ਨਾਲ ਮੁਹੰਮਦ ਅਮੀਨ ਖ਼ਾਂ ਬਹਾਦੁਰ ਦੇ ਲਸ਼ਕਰ ਉਤੇ ਚੜ੍ਹ ਆਇਆ। ਖਾਨ ਬਹਾਦੁਰ ਦੀ ਫੌਜ ਅੱਗੇ ਚੌਕਸ ਸੀ। ਬਰਸਾਣਾ ਨਦੀ ਕੰਢੇ ਪਹੁੰਚਾ; ਤਾਂ ਤੀਰ-ਤੁਫੰਗ ਦਾ ਜੰਗ ਛਿੜ ਪਿਆ। ਦੋ ਪਹਿਰ ਘਮਸਾਣ ਜੁੱਧ ਹੁੰਦਾ ਰਿਹਾ। ਓੜਕ ਪੰਜ ਸੌ ਬੰਦੇ ਮਰਵਾ ਕੇ, ਤੇ ਬਹੁਤ ਸਾਰੇ ਨਦੀ ਵਿਚ ਰੁੜ੍ਹਾ ਕੇ, ਕੁਝ ਸਾਥੀਆਂ ਸਮੇਤ ਪਾਰ ਲੰਘ ਗਿਆ। ਪਾਰਲੇ ਗੁੱਜਰ ਜ਼ਮੀਦਾਰਾਂ ਘੇਰ ਕੇ ਉਸ ਦੇ ਸਾਥੀ ਭੀ ਕਤਲ ਕਰ ਦਿੱਤੇ। 'ਮਕ਼ਹੂਰ' ਹਾਰ ਕੇ ਨੱਸ ਗਿਆ। ਪੰਜ ਕੋਹ ਤੱਕ ਪਿੱਛਾ ਕੀਤਾ ਗਿਆ। ਉਪ੍ਰੰਤ

ਮੁ: ਅਮੀਨ ਖ਼ਾਨ 'ਬਹਾਦੁਰ' ਹੋਰੀ ਫ਼ਤਿਹ ਦੇ ਸ਼ਾਦਿਆਨੇ ਵਜਾਉਂਦੇ ਆਪਣੇ ਡੇਰੇ ਪਹੁੰਚ ਗਏ।" ('ਅਖਬਾਰਾਤ')

ਮਾਘ ੧੪ (੧੨ ਜਨਵਰੀ) ਛਨਿੱਛਰਵਾਰਿ ਬਾਦਸ਼ਾਹ ਪਾਸ ਫਿਰ ਅਰਜ਼ ਹੋਈ, ਕਿ "ਚੈਨ ਬਹਾਦੁਰ (ਮ: ਅਮੀਨ ਖਾਂ) ਨੇ ਕੁਧਰਮੀ ਬਿਪਤਾ ਮਾਰਿਆਂ (ਸਿੰਘਾਂ) ਨਾਲ ਭਾਰਾ ਜੰਗ ਕੀਤਾ। ਉਨ੍ਹਾਂ ਦੇ ਪੰਜ ਸੌ ਸਿਰ ਵੱਢ ਕੇ, ਹਜ਼ੂਰਿ ਭੇਜੇ ਹਨ।" ਬਾਦਸ਼ਾਹ ਨੇ ਫੁਰਮਾਇਆ "ਮੁਜਰੇ ਹੋਏ !"

ਬੀਤੀ ਰਾਤੇ ਚੰਦਰ-ਗ੍ਰਹਿਣ ਲੱਗਾ ਸੀ। ਅੱਜ ਬਾਦਸ਼ਾਹ ਨੇ ਨਜੂਮੀਆਂ ਦੀ ਤਜਵੀਜ਼ ਅਨੁਸਾਰ ਇਕ ਘੋੜਾ, ਜੰਗਲੀ ਸੰਢਾ, ਇਕ ਗੁਲਾਮ ਤੇ ਕੁਝ ਜੜਾਊ ਤੇ ਸੋਨੇ ਦੀਆਂ ਵਸਤਾਂ ਹੋਰ ਸੀਧੇ ਸਮੇਤ ਪੁੰਨ ਕੀਤੀਆਂ। ਅਰੁ ਸਿਰਵਾਰਨੇ ਕਰ ਕੇ, ਅਧਿਕਾਰੀਆਂ ਨੂੰ ਬਖ਼ਸ਼ੀਆਂ।

ਇਨ੍ਹਾਂ ਦਿਨਾਂ 'ਚਿ ਬਾਦਸ਼ਾਹ ਬੀਮਾਰ ਹੋ ਗਿਆ। ਅਰੁ ਦਿਨੋਂ ਦਿਨ ਸਿਹਤ ਵਧੇਰੇ ਵਿਗੜਨੀ ਸ਼ੁਰੂ ਹੋ ਗਈ। ਛੇਵੇਂ ਰਾਜ ਵਰਖ ਦਾ ਸਮਾਗਮ ਭਾਵੇਂ ਰਸਮੀ ਤੌਰ ਪੁਰ ਮਨਾਇਆ ਗਿਆ; ਪਰ ਹਜ਼ਰਤ ਖ਼ੁਦ ਉਸ ਵਿਚ ਪੂਰਾ ਹਿੱਸਾ ਲੈਣ ਦਾ ਅਨੰਦ ਨਹੀਂ ਮਾਣ ਸਕੇ। (ਇਬਰਤਨਾਮਾ–ਮੁ: ਕਾਸਿਮ)

ਮਾਘ ੧੮ (੧੬ ਜਨਵਰੀ) ਬੁੱਧਵਾਰਿ ਗਜ਼ਨੱਫਰ ਖਾਂ–ਰੁਸਤਮ ਦਿਲ ਖਾਂ ਨੂੰ ਕਾਂਗੜੇ ਦੀ ਕਿਲੇਦਾਰੀ ਤੋਂ ਮੌਕੂਫ ਕਰ ਕੇ, ਫੌਜ ਅੱਲੀ ਖਾਂ ਉਸ ਖਿਦਮਤ ਉਤੇ ਨੀਤਿਆ ਗਿਆ।

ਨਿਕਟ-ਵਰਤੀ ਮੁਸਾਹਿਬਾਂ ਨੂੰ ਹੁਕਮ ਹੋਇਆ, ਕਿ "ਕਾਂਗੜਾ, ਪਉਣ-ਪਾਣੀ ਦੇ ਲਿਹਾਜ਼ ਨਾਲ, ਕਸ਼ਮੀਰ ਦੀ ਬਰੋਬਰੀ ਦਾ ਦਮ ਭਰਦਾ ਇ; ਉਨ੍ਹਾਲੇ ਦੀ ਰਾਜਧਾਨੀ ਉਸ ਥਾਂ ਰੱਖੀ ਜਾਏ; ਤੇ ਸਿਆਲ ਦੀ ਰੁਤਿ ਲਾਹੌਰਿ ਗੁਜਾਰੀ ਜਾਇਆ ਕਰੇ !"

ਮਾਘ ੨੪ (੨੨ ਜਨਵਰੀ) ਮੰਗਲਵਾਰਿ ਬਾਦਸ਼ਾਹ, ਵੱਡੇ ਦੋਂਹ ਪੁੱਤ੍ਰਾਂ, ਭਤ੍ਰੀਜੇ, ਤੇ ਪੋਤ੍ਰੇ ਨੂੰ ਨਾਲ ਲੈ ਕੇ, ਰਾਵੀਓਂ ਪਾਰ ਸ਼ਿਕਾਰ ਖੇਡਣ ਗਿਆ। ਸ਼ਾਮੀ ਮੁੜਿ ਆਇਆ। ('ਤਜ਼ਕਿਰਾ')

ਜਗ ਜੀਵਨ ਦਾਸ ਹਰਕਾਰੇ ਦੇ ਨਾਇਬ ਦੀ ਜ਼ਬਾਨੀ ਬਾਦ-

ਸ਼ਾਹ ਨੂੰ ਦੱਸਿਆ ਗਿਆ; ਕਿ "ਗੁਰੂ ਮਕ਼ਹੂਰ' (ਬਾਬਾ ਬੰਦਾ ਸਿੰਘ ਜੀ)ਕੀਰਤਪੁਰ ਤੋਂ ਧਾਈ ਕਰ ਕੇ,ਅੱਠਾਂ ਕੋਹਾਂ ਤੇ 'ਬਸੀ ਅਫਗਾਨਾਂ'– ਤੱਲੁਕਾ ਕਹਲੂਰ–ਪਹੁੰਚ ਗਿਆ ਹੈ । ਕਹਲੂਰੀਆ ਰਾਜਾ ਅਜਮੇਰ ਚੰਦ ਭੀ ਉਸ ਦੇ ਨਾਲ ਹੈ । ਅਤੇ 'ਖਾਨ ਫੀਰੋਜ਼ ਜੰਗ' (ਮੁ. ਅਮੀਨ) ਨੇ 'ਕੀਰਤਪੁਰ' ਤੇ 'ਕਲਿਆਣ ਪੁਰ' ਆਦਿ ਪਿੰਡ ਮਕ਼ਹੂਰਾਂ(ਸਿੰਘਾਂ) ਪਾਸੋਂ ਛੜਾ ਕੇ, ਅਗਨਿ-ਭੇਟ ਕਰ ਦਿੱਤੇ ਹਨ । ਖਾਨ ਸਾਹਿਬ ਆਪ, ਕੀਰਤ ਪੁਰ ਤੋਂ ਡੂਢ ਕੋਹ ਉਰ੍ਹਾਂ 'ਨਿਮੋਹ' ਪਿੰਡ ਵਿਖੇ ਆਣਿ ਟਿਕੇ ਹਨ !" ('ਅਖਬਾਰਾਤ')

ਮਾਘ ੨੫ (੨੩ ਜਨਵਰੀ) ਬੁੱਧਵਾਰਿ ਰਾਜਾ ਅਜੀਤ ਸਿੰਘ (ਜੋਧ-ਪੁਰੀਏ) ਨੂੰ ਚਾਰ ਹਜ਼ਾਰੀ-ਚਾਰ ਹਜ਼ਾਰ ਸਵਾਰ ਮਨਸਬ ਤੇ 'ਸੋਰਠ' ਦੇਸ (ਗੁਜਰਾਤ) ਦੀ ਫੌਜਦਾਰੀ, ਅਤੇ ਰਾਜਾ ਜੈ ਸਿੰਘ ਨੂੰ ਸਾਢੇ ਤਿੰਨ ਹਜ਼ਾਰੀ-ਸਾਢੇ ਤਿੰਨ ਹਜ਼ਾਰ ਸਵਾਰ ਮਨਸਬ ਬਖ਼ਸ਼ ਕੇ, ਵਡਿਆਇਆ । ਉਹ ਭਾਵੇਂ ਦਰਬਾਰੇ ਹਾਜ਼ਰ ਨਹੀਂ ਸਨ ।

ਫੱਗੁਣ ਸੰਗ੍ਰਾਂਦ (੨੯ ਜਨਵਰੀ) ਮੰਗਲਵਾਰਿ ਤੋਂ ਖ਼ੂਨੀ ਮਹੀਨਾ ਮੁਹੱਰਮ–ਬਾਦਸ਼ਾਹ ਦੇ ਛੇਵੇਂ ਰਾਜ-ਵਰਖ ਦਾ–ਚੜ੍ਹ ਪਿਆ । ਹਾਫਿਜ਼ ਖਿਦਮਤਗਾਰ ਖ਼ਾਂ ਨੂੰ ਹੁਕਮ ਹੋਇਆ ਕਿ "ਤਿਆਰ ਹੋਹੁ ! ਤੈਨੂੰ ਜੜਾਊ ਤਖ਼ਤ ਲਿਆਉਣ ਵਾਸਤੇ ਰਾਜਧਾਨੀ (ਸ਼ਾਹ-ਜਹਾਨਾਬਾਦ-ਦਿੱਲੀ) ਘੱਲਣਾ ਇਿ !"

ਫੱਗੁਣ ੨ (੩੦ ਜਨਵਰੀ) ਬੁੱਧਵਾਰਿ ਰਾਜਧਾਨੀ (ਦਿੱਲੀ) ਦੀਆਂ ਖਬਰਾਂ ਵਿੱਚ ਦੱਸਿਆ ਗਿਆ; ਕਿ ਹਾਤਮ ਬੇਗ ਖਾਂ ਗੁਰਜ਼ਬਰਦਾਰ ਨੂੰ, ਰਾਜਿਆਂ (ਅਜੀਤ ਸਿੰਘ ਤੇ ਜੈ ਸਿੰਘ ਹੋਰਾਂ ?) ਮਾਰਿ ਮੁਕਾ-ਇਆ ਹੈ; ਤੇ ਉਸਦਾ ਸਾਰਾ ਲਟਾ-ਪਟਾ ਸਾਂਭ ਲਿਆ ਹੈ ।

ਫੱਗੁਣ ੧੪ (੧੧ ਫਰਵਰੀ) ਸੋਮਵਾਰਿ ਜਗ ਜੀਵਨ ਦਾਸ ਹਰਕਾਰੇ ਨੇ, ਲਿਖੀ ਹੋਈ ਫਰਦ ਬਾਦਸ਼ਾਹ ਦੇ ਪੇਸ਼ ਕੀਤੀ । ਜਿਸ ਵਿੱਚ ਦੱਸਿਆ; ਕਿ "'ਗੁਰੂ ਮਕ਼ਹੂਰ' (ਬਿਪਤਾ ਮਾਰੇ ਗੁਰੂ = ਬਾਬਾ ਬੰਦਾ ਸਿੰਘ ਜੀ) ਨੇ ਰਾਜਾ-ਕਹਲੂਰ (ਅਜਮੇਰ ਚੰਦ) ਨੂੰ ਫੌਜ ਸਮੇਤ 'ਬਲਾਸ ਪੁਰ' ਭੇਜਿਆ ਹੈ; ਤੇ ਹੋਰਨਾਂ 'ਨਾ-ਸਰਦਾਰਾਂ' (ਸਿੰਘ-ਜੱਥੇਦਾਰਾਂ) ਨੂੰ ਵੱਖਰਿਆਂ ਕਰਕੇ, ਹੋਸ਼ਦਾਰ ਖ਼ਾਨ ਫੌਜਦਾਰਿ–

ਦੁਆਬਾ' ਦੇ ਮੁਕਾਬਲੇ ਲਈ ਜੰਦੌਰੀ (Jandauri) ਵਲਿ ਟੋਰਿਆ ਹੈ। ਆਪ, ਕਹਲੂਰ ਦੇ ਬੰਦਿਆਂ, ਅਤੇ ਦੋ ਸੌ (?) ਸਵਾਰ ਤੇ ਪੰਜ ਹਜ਼ਾਰ ਪਿਆਦਿਆਂ ਸਮੇਤ ਕਹਲੂਰ ਤੋਂ ਦੋ ਕੋਹ ਦੀ ਵਿੱਥ ਪੁਰ 'ਝਜਰਿ' ਤੇ ਭੁਲੋਵਾਲ (? ਭੋਲੋਵਾਲ) ਪਿੰਡਾਂ ਵਿਚ ਟਿਕਿਆ ਹੋਇਆ ਹੈ । ਮੁ. ਅਮੀਨ ਖ਼ਾਨ ਬਹਾਦੁਰ ਦਾ ਡੇਰਾ, ਭੋਲੇਵਾਲ ਤੋਂ ਨਉਂ ਕੋਹ ਹੋਰ ਅਗਾੜੀ ਹੈ । ਅਤੇ ਫੌਜਦਾਰਿ ਦੁਆਬਾ (ਹੋਸ਼ਦਾਰ ਖ਼ਾਨ), ਰਾਮ ਸਿੰਘ ਕੁੱਲੁਪਤਿ ਨਾਲ, ਜੱਸਵਾਂ ਤੱਲੁਕੇ ਦੇ ਨੱਗਰ 'ਜੈਜੋਂ''–'ਕਹਲੂਰ' ਤੋਂ ਵੀਹ ਕੋਹ ਉਰ੍ਹਾਂ–ਡੇਰਾ ਜਮਾਈਂ ਬੈਠਾ ਹੈ !" ('ਅਖਬਾਰਾਤ')

ਫੱਗੁਣ ੧੫ (੧੨ ਫਰਵਰੀ) ਮੰਗਲਵਾਰਿ ਮੁ. ਅਮੀਨ ਖਾਂ 'ਚੈਨ-ਬਹਾਦੁਰ' ਨੂੰ 'ਗਾਜ਼ੀਉੱਦੀਨ ਖ਼ਾਨ 'ਫ਼ੀਰੋਜ਼ ਜੰਗ' ਖਤਾਬ ਬਖ਼ਸ਼ ਕੇ, ਵਡਿਆਇਆ ਗਿਆ ।

ਬਾਦਸ਼ਾਹ ਦੀ ਸਿਹਤ ਪਿਛਲੇ ਮਹੀਨੇ ਤੋਂ ਵਿਗੜ ਰਹੀ ਸੀ। ਇਸ ਬੀਮਾਰੀ ਦਾ ਅਸਰ ਉਸ ਦੇ ਦਿਮਾਗ ਉੱਤੇ ਬਹੁਤ ਭੈੜਾ ਪਿਆ। ਅੱਜ-ਕੱਲ੍ਹ ਉਸ ਨੇ ਸੁਦਾਈਆਂ ਵਾਲੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਹਨ। ਚੁਨਾਂਚਿ ਹੁਕਮ ਦਿੱਤਾ ਹੈ, ਕਿ "ਬਾਦਸ਼ਾਹੀ ਡੇਰ ਤੇ ਸ਼ਹਿਰ ਵਿੱਚ ਸਾਰੇ 'ਸਗ'* (ਕੁੱਤੇ? ਯਾ 'ਸਿੱਖ') ਮਾਰ ਦਿੱਤੇ ਜਾਣ। ਅਤੇ ਫਕੀਰਾਂ–ਜੋਗੀਆਂ ਤੇ ਸੰਨਿਆਸੀਆਂ–ਨੂੰ ਭੀ ਬਾਹਰ ਕੱਢ ਦਿੱਤਾ ਜਾਵੇ !"

ਇਸ ਹੁਕਮ ਦੇ ਆਧਾਰ ਪੁਰ ਸੈਂਕੜੇ ਕੁੱਤੇ ('ਸਿੱਖ') ਨਿੱਤ ਮਾਰੇ ਜਾਂਦੇ ਸਨ। 'ਸਿੱਖਾਂ' ਨੂੰ ਸ਼ਹਿਰ ਵਿੱਚ ਵੜਨ ਦੀ ਭੀ ਮਨਾਹੀ ਸੀ। ਸੋ, ਅਨੇਕਾਂ ਸਿੱਖ (ਕੁੱਤੇ ?) ਮੂੰਹ-ਨ੍ਹੇਰੇ ਹੀ ਰਾਵੀ ਉਲੰਘ ਕੇ, ਪਾਰ ਜੰਗਲ ਵਿੱਚ ਲੁਕ ਜਾਂਦੇ; ਤੇ ਰਾਤਿ ਦੇ ਅਨ੍ਹੇਰੇ ਵਿੱਚ ਫਿਰ

---

*ਪ੍ਰੋਫੈਸਰ ਗੰਡਾ ਸਿੰਘ ਸਾਹਿਬ ਨੇ 'ਕੁੱਤੇ' ਤੇ 'ਖੋਤੇ' ਲਿਖਿਆ ਹੈ। ਪਰ ਅਗਾੜੀ 'ਜੋਗੀ' ਤੇ 'ਸੰਨਿਆਸੀ' ਫਕੀਰਾਂ ਦਾ ਜ਼ਿਕਰ, ਇਨ੍ਹਾਂ ਅਰਥਾਂ ਨਾਲ ਮੇਲ ਨਹੀਂ ਖਾਂਦਾ। ਵੀਹ ਵਿੱਸਵੇ 'ਸਗ' ਸ਼ਬਦ, ਨਫਰਤ ਨਾਲ 'ਸਿੱਖ' ਦੀ ਥਾਂ ਹੀ ਵਰਤਿਆ ਗਿਆ ਹੈ। ਉਸ ਵਕਤ ਦੇ ਲਿਖਾਰੀ ਇਸੇ ਨਫਰਤ ਦੇ ਆਦੀ ਬਣ ਗਏ ਸਨ।

੧੮੬.

ਓਹਨੀਂ ਘਰੀਂ ਮੁੜਿ ਆਉਂਦੇ, ਜਿੱਥੇ ਉਨ੍ਹਾਂ ਨੂੰ ਰੋਟੀ-ਟੁੱਕ ਮਿਲ ਸਕਦਾ ਸੀ। ('ਸੀਰਤੁਲ ਮਤਾਖ਼ਰੀਨ')

ਫੱਗੁਣਿ ੧੬ (੧੩ ਫ਼ਰਵਰੀ) ਬੁੱਧਵਾਰਿ ਅੰਬਾਲੇ ਦੀ ਇਕ ਅਚਰਜ ਘਟਨਾਂ ਬਾਦਸ਼ਾਹ ਨੂੰ ਸੁਣਾਈ ਗਈ; ਅਖੇ:–"ਕੁਝ ਦਿਨਾਂ ਤੋਂ ਏਥੋਂ ਦੇ ਜੰਗਲ ਵਿਚ, ਇਕ ਸੋਲਾਂ-ਸਤਾਰਾਂ ਹੱਥ (੨੪–੨੫ ਫੁੱਟ) ਲੰਮਾ ਸੱਪ, ਨਿੱਤ ਸਵੇਰੇ ਖੁੱਡ 'ਚੋਂ ਨਿਕਲਦਾ ਹੈ। ਸੱਤ-ਅੱਠ ਸੌ ਹੋਰ ਸੱਪ ਰੁੱਡਾਂ 'ਚੋਂ ਨਿਕਲਕੇ, ਉਸ ਦੇ ਦੁਆਲੇ ਘੇਰਾ ਘੱਤਿ ਬਹਿੰਦੇ ਨਿ। ਸੰਝ ਨੂੰ ਸਾਰੇ ਲੁਕ-ਛਿਪ ਜਾਂਦੇ ਹਨ। ਪਿੰਡ ਦੇ ਲੋਕ ਨਿੱਤ ਇਹ ਅਚਰਜ ਤਮਾਸ਼ਾ ਵੇਖਣ ਆਉਂਦੇ ਹਨ। ਨਾਗਾਂ ਵੱਲੋਂ ਕਿਸੇ ਨੂੰ ਕੋਈ ਨੁਕਸਾਨ ਨਹੀਂ ਪੁਜਦਾ।"

ਬਾਦਸ਼ਾਹ ਬੋਲਿਆ: "ਸਰਬ ਸ਼ਕਤੀਵਾਨ ਦੇ ਘਰਿ,ਕੋਈ ਗੱਲ ਅਨਹੋਣੀ ਨਹੀਂ !"

ਫੱਗੁਣ ੧੭ (੧੭ ਮੁਹੱਰਮ ੧੧੨੪ = ੧੪ ਫਰਵਰੀ) ਵੀਰਵਾਰ–ਸ਼ਾਹਿ ਆੱਲਿਮ ਬਹਾਦੁਰ ਸ਼ਾਹ ਬਾਦਸ਼ਾਹ ਦੇ ਜੀਵਨ ਵਿੱਚ ਅੱਜ ਦਾ ਦਰਬਾਰ ਆਖਰੀ ਸੀ। ਦੁਪਹਿਰ ਸਮੇਂ ਅਦਾਲਤ ਵਿੱਚ ਪਧਾਰ ਕੇ, ਪਹਿਲੋਂ ਫਰਿਆਦੀਆਂ ਦੀਆਂ ਅਰਜ਼ੋਈਆਂ ਸੁਣੀਆਂ ਤੇ ਦਾਦ-ਰਸੀ ਕੀਤੀ। ਕੁਝ ਸੁਆਲੀਆਂ ਨੂੰ ਅਪਣੇ ਖੀਸੇ 'ਚੋਂ ਅਸ਼ਰਫੀਆਂ ਇਨੱਾਮ ਦਿੱਤੀਆਂ। ਇਕ ਨੈਣ-ਹੀਣ ਸੁਆਲੀ ਨੂੰ ਘੋੜਾ ਬਖ਼ਸ਼ਿਆ।

ਫੱਗੁਣ ੧੮ (੧੫ ਫਰਵਰੀ) ਸ਼ੁੱਕਰਵਾਰਿ ਸਵੇਰੇ ਲੋਕਾਂ ਨੂੰ ਪਤਾ ਲੱਗਾ, ਕਿ ਰਾਤੀ ਹਜ਼ਰਤ ਤਿਲੀ ਦੀ ਸੋਜ ਨਾਲ ਔਖੇ ਹੋ ਗਏ ਹਨ। ਇਸ ਗੱਲੋ ਬਾਦਸ਼ਾਹਜ਼ਾਦਿਆਂ, ਅਮੀਰਾਂ ਤੇ ਲਸ਼ਕਰਾਂ ਵਿਚ ਅਫੜਾ-ਤਫੜੀ ਤੇ ਆਪੋ-ਧਾਪੀ ਮਚ ਗਈ।

ਫੱਗੁਣ ੧੯ (੧੬ ਫਰਵਰੀ) ਸ਼ਨੀਵਾਰਿ ਪਹਿਰ ਰਾਤਿ ਗਈ ਤੱਕ ਬਾਦਸ਼ਾਹ ਦਾ ਦੁੱਖ ਦੂਰ ਕਰਨ ਲਈ ਵੈਦਾਂ-ਹਕੀਮਾਂ ਸਿਰੋਂ ਪਰੇ ਜਤਨ ਕੀਤੇ। ਪਰ–

"ਦਰਦ ਬੜ੍ਹਤਾ ਗਿਆ, ਜੂੰ ਜੂੰ ਦਵਾ ਕੀ"

ਓੜਕ ਰਾਤਿ ਦਾ ਪਹਿਲਾ ਪਹਿਰ ਬੀਤਣ ਦੇ ਨਾਲ ਹੀ ਬਾਦਸ਼ਾਹ

ਦੇ ਪਰਾਨ-ਪੰਖੇਰੂ ਭੀ ਪੰਜ-ਭੂਤਕ ਪਿੰਜਰੇ'ਚੋਂ ਉਡਾਰੀ ਮਾਰ ਗਏ।

ਬਾਦਸ਼ਾਹ ਦੇ ਚਾਰ ਪੁੱਤ੍ਰ ਤੇ ਅਨੇਕਾਂ ਪੋਤ੍ਰੇ ਸਨ; ਪਰ ਸਭਨਾਂ ਦੇ ਰਾਹ ਵੱਖੋ ਵੱਖਰੇ। ਪਿਤਾ-ਪਾਤਸ਼ਾਹ ਦੇ ਅੱਖੀਂ ਮੀਟਦਿਆਂ ਹੀ ਚਾਰੇ ਭਰਾ, ਰਾਜ-ਭਾਗ ਪ੍ਰਾਪਤੀ ਲਈ, ਆਪੋ ਵਿੱਚ ਉਲਝ ਪਏ।

ਬਾਦਸ਼ਾਹ ਦੇ ਮਰਨ ਦੀ ਖਬਰ ਸੁਣ ਕੇ, ਮੁ. ਅਮੀਨ ਖਾਂ 'ਚੈਨ ਬਹਾਦੁਰ' ਸਿੰਘਾਂ ਦਾ ਖਹਿੜਾ ਛੱਡ ਕੇ, ਰਾਜ-ਗਰਦੀ ਦਾ ਡਰਾਮਾ ਵੇਖਣ ਵਾਸਤੇ ਲਾਹੌਰ ਚਲਾ ਆਇਆ। ਇਉਂ ਸਿੰਘਾਂ ਵਾਸਤੇ ਮੈਦਾਨ ਫਿਰ ਮੋਕਲ੍ਹਾ ਹੋ ਗਿਆ।

ਸਿਮਤ ੧੭੬੮ ਚੇਤਰ ੫ (੫ ਸਫਰ ੧੧੨੪ = ੩ ਮਾਰਚ੧੭੧੨) ਸੋਮਵਾਰਿ ਛੋਟੇ ਤਿੰਨੇ ਭਰਾ,ਆਪੋ-ਵਿਚ ਗੱਲ ਗਿਣ-ਮਿਥ ਕੇ, ਦੋ ਟੁੱਕ ਫੈਸਲਾ ਕਰਨ ਲਈ, ਮੈਦਾਨ ਵਿਚ ਕੁੱਦ ਪਏ। ਤਿੰਨ ਪਹਿਰ ਘੋਰ-ਸੰਗਰਾਮ ਮਚਿਆ। ਪਹਿਲੋਂ ਅਬਦੁਲ ਸਮੱਦ ਖਾਂ ਨੇ ਦੂਜੇ ਸ਼ਾਹਜ਼ਾਦੇ ਅੱਜ਼ੀਮੁੱਸ਼ਾਂਨ ਨੂੰ ਘੇਰ ਕੇ ਮਾਰ ਮੁਕਾਇਆ ਤੇ ਲੋਥ ਵਡੇ ਭਰਾ ਮੌਜ਼ੁੱਦੀਨ 'ਜਹਾਂਦਾਰ ਸ਼ਾਹ' ਦੇ ਸਾਹਮਣੇ ਜਾ ਸੁੱਟੀ।

ਚੇਤਰ ੧੮ (੧੬ ਮਾਰਚ) ਐਤਵਾਰ ਤੱਕ ਸ਼ਾਹ ਰੱਫੀਉਸ਼ਾਨ ਤੇ ਜਹਾਨ ਸ਼ਾਹ ਨੇ ਨਵਾਂ ਲਸ਼ਕਰ ਭਰਤੀ ਕਰਕੇ, ਅੱਜ ਸਾਰਾ ਦਿਨ ਜੰਗ ਕੀਤਾ। ਰਾਤਿ ਸਮੇਂ ਦੋਹਾਂ ਭਰਾਵਾਂ ਦੇ ਲਸ਼ਕਰਾਂ 'ਚੋਂ, ਸੁਆਰਥੀ ਲੋਕ ਠੁੱਠ ਵਿਖਾ ਗਏ।

ਚੇਤ੍ਰ ੧੯ (੧੭ ਮਾਰਚ) ਸੋਮਵਾਰਿ ਸਵੇਰੇ ਹੀ ਫਿਰ ਕਟਾ-ਵੱਢੀ ਦਾ ਅਖਾੜਾ ਰਚਿਆ ਗਿਆ। ਰਾਤਿ ਪਈ ਤਾਂ ਜੁੱਧ ਬੰਦ ਕਰਕੇ, ਦੁਵੱਲੀ ਲਸ਼ਕਰ ਡੇਰੀਂ ਚਲੇ ਗਏ। ਜਹਾਨਸ਼ਾਹ ਅਪਣੇ ਪੁੱਤ੍ਰ ਫਰਖ਼ੁੰਦਾ ਅਖ਼ਤ੍ਰ ਸਮੇਤ ਕਿਸੇ ਲੁਕਵੀਂ ਥਾਂ ਸਿਰ ਲੁਕਾਉਣ ਵਾਸਤੇ ਜਾ ਰਿਹਾ ਸੀ; ਅੱਬਦੁਲ ਸਮੱਦ ਖਾਂ ਨੇ ਤੋਪ ਦਗਾਵਾ ਕੇ, ਪਿਉ-ਪੁੱਤ੍ਰ ਦੋਵੇਂ ਫੂੰਡ ਸੁਟੇ।

ਪਰ ਸ਼ਾਹ ਰਫੀਉੱਸ਼ਾਨ ਆਪਣੀਆਂ ਫੌਜਾਂ ਸਮੇਤ ਚਾਰ ਘੜੀ ਰਾਤਿ ਜਾਂਦੀ ਤੱਕ, ਮੈਦਾਨ ਵਿੱਚ ਡਟਿਆ ਹੋਇਆ ਸੀ। ਛੋਟੇ ਭਰਾ ਦਾ ਮਰਨਾ ਸੁਣ ਕੇ, ਰਾਤਿ ਭਰ ਵੱਡੇ ਭਰਾ ਨਾਲ ਮੇਲ

ਕਰਨ ਦੇ ਵਿਅਰਥ ਜਤਨ ਕਰਦਾ ਰਿਹਾ।

ਚੇਤ੍ਰ ੨੦ (੧੮ ਮਾਰਚ) ਮੰਗਲਵਾਰਿ ਸਵੇਰੇ ਹੀ ਹਾਥੀ ਸਵਾਰ ਹੋ ਕੇ, ਬੜ੍ਹਕਦਾ ਤੇ ਦਰਕਦਾ ਮੈਦਾਨ ਵਿੱਚ ਆਇਆ। ਜਹਾਂਗੀਰ ਕੁਲੀ ਖਾਂ ਨੂੰ ਤੋਪਖਾਨਾਂ ਅਗਾਹਾਂ ਵਧਾਉਣ ਦਾ ਹੁਕਮ ਕੀਤੋਸੁ। ਜੰਗ ਅਜੇ ਮਘੀ ਨਹੀਂ ਸੀ; ਕਿ ਜਹਾਂਦਾਰਸ਼ਾਹੀ ਲਸ਼ਕਰ ਨੇ ਉਸ ਉੱਤੇ ਹੱਲਾ ਬੋਲ ਦਿੱਤਾ। ਨਵੇਂ ਨੌਕਰ ਉਸੇ ਵੇਲੇ ਪਿੱਠ ਵਿਖਾ ਗਏ। ਪਰ ਸ਼ਾਹ ਰੱਫੀਉਸ਼ਾਨ ਹਾਥੀ ਤੋਂ ਛਾਲ੍ ਮਾਰ ਕੇ, ਵੈਰੀਆਂ ਨਾਲ ਉਲਝ ਪਿਆ; ਅਰੁ ਪਲੋ-ਪਲੀ ਵਿੱਚ ਦੂਜੇ ਭਰਾਵਾਂ ਦੀ ਵਾਟੇ ਪੈ ਗਿਆ। 'ਜਹਾਂਦਾਰ ਸ਼ਾਹ' ਦੀ ਫਤਿਹ ਦੇ ਨਗਾਰੇ ਵੱਜ ਗਏ।

ਤਿੰਨਾਂ ਬਾਦਸ਼ਾਹਜ਼ਾਦਿਆਂ ਤੇ ਉਨ੍ਹਾਂ ਦੇ ਪੁੱਤ੍ਰਾਂ ਦੀਆਂ ਲੋਥਾਂ ਤਿੰਨ ਦਿਨ ਰਾਵੀ ਦੀ ਬ੍ਰੇਤੀ ਵਿਚ ਰੁਲਦੀਆਂ ਰਹੀਆਂ। ਚੋਥੇ ਦਿਨ ਨਵੇਂ ਬਾਦਸ਼ਾਹ ਦੇ ਹੁਕਮ ਨਾਲ ਦਫਨਾਈਆਂ ਗਈਆਂ।

ਬਾਬਾ ਅਜੀਤ ਸਿੰਘ, ਸ਼ਾਹੀ ਨਜ਼ਰ-ਬੰਦੀ ਤੋਂ ਖਲਾਸੀ ਪਾ ਕੇ, ਤੇ 'ਚੱਕ ਗੁਰੂ' ਅਪਣੇ ਨਾਮ ਵਾ-ਗੁਜ਼ਾਰ ਕਰਵਾਕੇ, ਦਿੱਲੀ, ਮਾਤਾ ਸਾਹਿਬਾਂ ਪਾਸ ਚਲੇ ਗਏ। ਮਾਤਾ ਜੀ ਨੇ ਆਪਣੇ ਕਾਰਿੰਦੇ—ਦਾਰੋਗੇ ਤੇ ਮੁਸੱਦੀ ਆਦਿ ਰਾਮਦਾਸਪੁਰੇ ਭੇਜ ਕੇ, ਚੱਕ (ਜਾਗੀਰ) ਤੇ ਸ੍ਰੀ ਹਰਿਮੰਦਿਰ ਸਾਹਿਬ ਦਾ ਪ੍ਰਬੰਧ ਆਪਣੇ ਹੱਥਿ ਲੈ ਲਿਆ। ਅਰੁ ਭਾਈ ਮਨੀ ਸਿੰਘ ਜੀ (ਕੰਬੋਇ) ਨੂੰ ਮੁੱਖ-ਗ੍ਰੰਥੀ ਥਾਪ ਕੇ, ਦਸਵੇਂ ਪਾਤਿਸ਼ਾਹ ਜੀ ਦੀ ਸਮੱਗ੍ਰ ਬਾਣੀ ਇਕੱਤ੍ਰ ਕਰਿ ਭੇਜਣ ਦੀ ਆਗਿਆ ਕੀਤੀ।

ਚੇਤ੍ਰ ੨੫ (੨੫ ਸਫਰ ੧੧੨੪ = ੨੩ ਮਾਰਚ ੧੭੧੨) ਐਤਵਾਰਿ, ਮੈਦਾਨਿ ਜੰਗ ਅੰਦਰ ਚੰਦੋਏ-ਚਾਨਣੀਆਂ ਤਾਣ ਕੇ ਵੱਡਾ ਸ਼ਾਹਜ਼ਾਦਾ ਮੁਹੱਮਦ ਮੱਜ਼ੁੱਦੀਨ ਜਹਾਂਦਾਰ ਸ਼ਾਹ, ਤਖਤਿ-ਸ਼ਾਹੀ ਪਰ ਬੈਠਾ। ਅਰੁ ਰਾਜ-ਵਰਖ ਪਹਿਲਾ ਫੱਗੁਣ ੨੦ (੨੦ ਮੁਹੱਰਮ) ਤੋਂ ਸ਼ੁਮਾਰ ਕਰਨ ਦੀ ਆਗਿਆ ਹੋਈ। ਅਮੀਰੁੱਲਉਮਰਾ ਬਖ਼ਸ਼ੀ ਜ਼ੁਲਫਿਕਾਰ ਖਾਨ, ਵਜ਼ੀਰ-ਕੁੱਲ ਬਣਿਆ ਤੇ ਮਨਸਬ ਛੇ ਹਜ਼ਾਰੀ-ਛੇ ਹਜ਼ਾਰ ਸਵਾਰ ਦਿੱਤਾ ਗਿਆ। ਉਸ ਦੀ ਸਲਾਹ ਨਾਲ, ਨਵੇਂ ਬਾਦਸ਼ਾਹ ਨੇ ਰੁਸਤਮ ਦਿਲ ਖਾਨ ਤੇ ਮੁਖਲਿਸ ਖਾਨ ਨੂੰ ਕ੍ਤਲ

ਕਰਵਾ ਦਿੱਤਾ। ਖਾਨਖਾਨਾ ਮੁਨਇੱਮ ਖਾਂ ਦੇ ਪੁੱਤ੍ਰ ਬਖਸ਼ੀ ਮਹਾਬਤ ਖਾਂ, ਹਮੀਦੁੱਦੀਨ ਖਾਂ (ਆਲਿਮਗੀਰੀ), ਸਰਫਰਾਜ਼ ਖਾਂ (ਬਹਾਦੁਰ ਸ਼ਾਹੀ), ਰਹਿਮਾਨ ਯਾਰ ਖਾਂ ਖਾਨਸਾਮਾਂ, ਇਹਤਮਾਮ ਖਾਨ 'ਦਾਰੋਗਾ ਕਚਹਿਰੀ,' ਅਮੀਨੁੱਦੀਨ ਖਾਂ ਬਹਾਦੁਰ 'ਵਕੀਲ-ਸ਼ਾਹ ਅੱਜ਼ੀਮੁੱਸ਼ਾਨ' ਤੇ ਕੁਝ ਹੋਰ ਸਿਰ-ਕੱਢ ਅਮੀਰ ਬੰਦੀਖਾਨੇ ਸੁੱਟੇ ਗਏ। ਅਪਣੇ 'ਮਦਾਰੁੱਲਮੁਹਾਮ' ਕੋਕਲਤਾਸ਼ ਖ਼ਾਨ ਨੂੰ 'ਖਾਨਜਹਾਨ' ਖਤਾਬ ਦੇ ਕੇ, 'ਮੀਰ ਬਖਸ਼ੀ' ਥਾਪ ਦਿੱਤਾ।

ਚੇਤ੍ਰ ੨੯ (੨੭ ਮਾਰਚ) ਵੀਰਵਾਰਿ, ਸ਼ਾਹੀ ਘਰਾਣੇ ਦੇ, ਲਾਹੌਰ ਵਿੱਚ ਹੋਏ ਸਰਬਬੰਸ-ਨਾਸ ਦੀ ਸੁਨਾਉਣੀ, ਅੱਜ਼ੀਮੁੱਸ਼ਾਨ ਦੇ ਪੁੱਤ੍ਰ ਫੱਰਖ਼ਸੀਅਰ ਨੇ ਸੁਣੀ; ਤੇ ਪਟਣੇ ਸ਼ਹਿਰ ਵਿਖੇ ਰਾਜ-ਸਿੰਘਾਸਣ ਪੁਰ ਸਜ ਗਿਆ। ਇੰਞ ਭਾਰਥ ਵਰਖ ਦੀ ਰਾਜ-ਸ੍ਰੀ ਦੇ ਦੱਵੇਦਾਰ ਤਾਇਆ-ਭਤੀਜਾ ਦੋ ਮੁਗਲ ਬੱਚੇ ਬਣ ਬੈਠੇ। ('ਤਜ਼ਕਿਰਾ')

ਸੰਮਤ ੧੭੬੯ ਵੈਸਾਖੀ (੨੯ ਮਾਰਚ) ਸ਼ਨੀਵਾਰ ਦੇ ਮੇਲੇ ਪੁਰ ਬਾਬਾ ਬੰਦਾ ਸਿੰਘ ਨੇ ਰਾਮਦਾਸ ਪੁਰੇ ਪਹੁੰਚ ਕੇ, ਦਰਸ਼ਨ ਇਸ਼ਨਾਨ ਕੀਤੇ; ਅਰ ਸ਼ਾਹੀ ਪੁਸ਼ਾਕਾ ਸਜਾ ਕੇ, ਦੀਵਾਨ ਲਾਇਆ।

(ਸ਼ਮਸ਼ੇਰ ਖਾਲਸਾ)

ਵੈਸਾਖ ੧੦ (੭ ਐਪ੍ਰਿਲ) ਸੋਮਵਾਰਿ, ਅੱਜ਼ੀਮੁੱਸ਼ਾਨ ਬਹਾਦੁਰ ਦੇ ਪੁੱਤ੍ਰ ਮੁਹੱਮਦ ਕਰੀਮ ਨੂੰ, ਇਕ ਗੋਲੇ (ਦਾਸ) ਦੇ ਸੂਹ ਦੇਣ ਪਰ, ਕਿਸੇ ਕਿਰਤੀ ਦੇ ਘਰਿ ਲੁਕਿਆ ਲੱਭ ਕੇ, ਬਾਦਸ਼ਾਹ ਦੇ ਹਜ਼ੂਰ ਆਂਦਾ ਗਿਆ। ਜ਼ੁਲਫਿਕਾਰ ਖ਼ਾਂ ਨੇ ਆਪਣੇ ਮਹਿਲਾਂ ਵਿਚ ਲਿਜਾ ਕੇ, ਦੋ ਦਿਨ ਬਾੱਦ, ਉਹ ਭੀ ਮਾਰਿ ਮੁਕਾਇਆ। ਅਰੁ ਨਵੇਂ ਬਾਦਸ਼ਾਹ ਦੇ ਨਾਮ ਦਾ ਸਿੱਕਾ ਤੇ ਬਿਰਦ (ਖੁਤਬਾ) ਚਲਾਇਆ।

ਵੈਸਾਖ ੩੦ (੨੭ ਐਪ੍ਰਿਲ) ਐਤਵਾਰਿ ਅੱਨਾਯਤੁਲਹ ਖ਼ਾਂ ਨੂੰ ਪੰਜਾਬ ਦਾ ਸੂਬੇਦਾਰ ਥਾਪ ਕੇ, ਲਾਹੌਰ ਟਿਕਾਇਆ। ਅਰੁ ਖੁਦ ਬਾਦਸ਼ਾਹ ਨੇ ਮੋਏ-ਪਿਤਾ ਦੀ ਮੜ੍ਹੋਲੀ ਨਾਲ ਦਿੱਲੀ ਵਲਿ ਕੂਚ ਫਰਮਾਇਆ।

ਇਨ੍ਹਾਂ ਦਿਨਾਂ ਵਿੱਚ ਹੀ ਫੱਰਖ਼ਸੀਅਰ ਦੇ ਤਖਤ ਬਹਿਣ ਤੇ

ਰਾਜਧਾਨੀ ਵਲਿ ਚੜ੍ਹ ਪੈਣ ਦੀ ਖਬਰ, ਜਹਾਂਦਾਰ ਸ਼ਾਹ (ਨਵੇਂ ਬਾਦਸ਼ਾਹ) ਨੂੰ ਮਿਲੀ। ਸਭਨਾਂ ਨੂੰ ਹੱਥਾਂ-ਪੈਰਾਂ ਦੀਆਂ ਪੈ ਗਈਆਂ।

'ਵਜ਼ੀਰ ਕੁੱਲ' (ਜ਼ੁਲਫਿਕਾਰ ਖਾਂ) ਤੇ 'ਮੀਰ ਬਖ਼ਸ਼ੀ (ਕੋਕਲਤਾਸ਼ ਖਾਂ) ਦਾ ਭੀ ਚੂੰਕਿ ਆਪੋ ਵਿਚ ਸੁਰ ਨਹੀਂ ਸੀ; ਅਰੁ ਦੋਹਾਂ ਵਿੱਚੋਂ ਕੋਈ ਭੀ ਬਾਦਸ਼ਾਹ ਨੂੰ ਇੱਕ ਦੂਜੇ ਦੇ ਹੱਥਾਂ ਵਿੱਚ ਛੱਡਿ ਕੇ, ਵਾਂਢੇ ਜਾਣਾ ਨਹੀਂ ਸੀ ਚਾਂਹਦਾ; ਇਸ ਲਈ ਫੱਰਖ਼ਸੀਅਰ ਦੇ ਮੁਕਾਬਲੇ ਵਾਸਤੇ ਜਾਣਾ, ਕਿਸੇ ਨਾ ਮੰਨਿਆਂ। ਸਿਰਫ ਸ਼ਾਹਜ਼ਾਦਾ ਅੱਜ਼ੁੱਦੀਨ ਬਹਾਦੁਰ ਨੂੰ ਤੀਹ-ਚਾਲੀ ਹਜ਼ਾਰ ਕਾਗਜ਼ੀ ਸਵਾਰਾਂ ਸਮੇਤ ਬਲਦੀ ਦੇ ਬੁੱਥੇ ਝੋਕ ਦੇਣਾ, ਹੀ ਕਾਫੀ ਸਮਝਿਆ ਗਿਆ। ਇਸ ਭਾਰੀ ਮੁਹਿੰਮ ਤੇ ਚੜ੍ਹੇ ਕਾਗਜ਼ੀ ਲਸ਼ਕਰ ਦਾ ਸਰਦਾਰ ਖ੍ਵਾਜਾ ਹੁਸੈਨ ਖਾਂ 'ਖਾਨ ਦੌਰਾਨ'—ਜਿਸਨੇ ਤੀਰ-ਤਲਵਾਰ ਨਾਲ ਕਦੀ ਬਿੱਲੀ ਨੂੰ ਭਾਵੇਂ ਮਾਰਿਆ ਹੋਵੇ—ਥਾਪਿਆ ਗਿਆ। ਰਾਜਾ ਗੋਪਾਲ ਸਿੰਘ 'ਭਦੌੜੀਆ—ਜੋ ਅੱਤਿ ਦਰਜੇ ਦਾ ਗੀਦੀ ਮੰਨਿਆਂ ਹੋਇਆ ਹੈ—ਖ੍ਵਾਜੇ ਦਾ ਸਹਾਇਕ ਬਣਾਕੇ ਤੋਰਿਆ ਗਿਆ।

ਭਰਾਵਾਂ ਨੂੰ ਆਪੋ-ਵਿਚ ਲੜਾਉਣ ਲਈ ਜ਼ੁਲਫਿਕਾਰ ਖਾਂ (ਅਮੀਰੁਲ ਉਮਰਾ-ਮੀਰ ਬਖਸ਼ੀ) ਨੇ ਨਾਰਦ ਮੁਨੀ ਵਾਲੀ ਖੇਡ ਖੇਡੀ ਸੀ। ਅਬਦੁੱਲ ਸਮੱਦ ਖ਼ਾਂ ਨੇ ਵੱਡੇ ਸ਼ਾਹਜ਼ਾਦੇ (ਟਿੱਕੇ) ਦਾ ਡਟ ਕੇ ਪੱਖ ਪੂਰਿਆ ਸੀ। ਕੋਕਿਲਤਾਸ਼ ਖਾਂ, ਜਹਾਂਦਾਰ ਸ਼ਾਹ ਦਾ ਅਪਣਾ ਹੀ ਬੰਦਾ ਸੀ। ਸੋ ਜਹਾਂਦਾਰਸ਼ਾਹ ਦੀ ਹਕੂਮਤ ਦੀਆਂ ਬਹੁਤੀਆਂ ਜ਼ਿੰਮੇਵਾਰੀਆਂ ਇਨ੍ਹਾਂ ਦੇ ਹੀ ਸਿਰ ਪਈਆਂ।

ਬਾਬਾ ਬੰਦਾ ਸਿੰਘ ਬਹਾਦੁਰ ਨੇ ਇਸ ਰਾਜ ਗਰਦੀ ਤੋਂ ਤੁਰਤ ਫ਼ੁਰਤ ਲਾਭ ਉਠਾਣ ਦਾ ਉੱਦਮ ਅਰੰਭਿਆ। ਦੁਆਬਾ, ਮਾਝਾ, ਰਿਆੜਕੀ, ਨੀਹਲ, ਕਠੂਆ, ਪਠੋਲ ਤੇ ਬਸੋਲੀ ਆਦਿ ਸਾਰੇ ਦੇਸ ਮੁੜਿ ਮੱਲ ਲਏ। ਅਰੁ ਫਿਰ ਸਤਿਗੁਰਾਂ ਦੀ ਬਖ਼ਸ਼ੀ ਅਣੋਖੀ ਕਲਾ ਖੇਡ ਕੇ, ਪਰਗਣਾ ਸਾਢੋਰਾ ਜਾ ਮੱਲਿਆ। ਅਰੁ 'ਲੋਹਗੜ੍ਹ' ਮੁਰੱਮਤ ਕਰਕੇ, ਉਸ ਵਿੱਚ ਡਟ ਗਏ। ਦੁਆਬੇ ਅਰੁ ਮਾਲਵੇ ਦੇ ਪਹਿਲੋਂ ਮੱਲੇ ਸਾਰੇ ਇਲਾਕੇ ਉੱਤੇ 'ਖਾਲਸਾ ਜੀ' ਫਿਰ ਛਾ ਗਏ। ਚੁਨਾਂਚਿ ਸ: ਰਤਨ ਸਿੰਘ 'ਭੰਗੂ' ਦਾ ਕਹਿਣਾ ਹੈ—

ਬੰਦਾ ਸਾਲ ਪ੍ਰਬਤਿ ਤਿੰਨ ਬਹਜੇ।
ਥੋ ਦੂਣ[1] ਦੁਆਬੇ ਮੱਲ ਖਾਲਸਾ ਬਹਜੇ।
ਤੁਰਕ ਨੱਠੇ ਕਿਤ ਲੱਭੈ ਨ ਪਾਹਿਂ।
ਨੀਹਲ[2], ਪਹਾੜੀਂ, ਦੁਆਬੇ ਮਾਹਿਂ॥ ੪
ਤਬ ਦਿੱਲੀ ਮੈਂ ਕਹਿਬਤ ਭਈ:-
'ਆਵਤ ਬੰਦਾ ਦਿੱਲੀ ਤਈਂ!'
ਲਹੌਰ ਕਹੈਂ : 'ਵਹਿ ਆਵੈ ਲਹੌਰ!'
ਕਸ਼ਮੀਰ, ਮੁਲਤਾਨ, ਤਿਉਂ ਕੰਪੈ ਪਿਸ਼ੌਰ॥ ੨
(ਪ੍ਰ: ਪੰ: ਪ੍ਰਕਾਸ਼)

'ਜਹਾਂਦਾਰ ਸ਼ਾਹ' ਦੇ ਤਖਤਿ ਬਹਿੰਦਿਆਂ ਸਾਰ, ਮੁ. ਅਮੀਨ ਖਾਂ ਮੁੜਿ ਬਾਬਾ ਜੀ ਉਤੇ ਭਾਰਾ ਲਸ਼ਕਰ ਲੈ ਕੇ ਚੜ੍ਹਿਆ। ਜ਼ੈਂਨੁਦੀਨ ਅਹਿਮਦ ਖ਼ਾਨ ਫੌਜਦਾਰ ਸੀਰੰਦ ਨੂੰ ਭੀ ਪੂਰੀ ਤਾਕਤ ਨਾਲ 'ਚੈਨ ਬਹਾਦੁਰ' ਦਾ ਸਾਥ ਦੇਣ ਲਈ ਹੁਕਮ ਹੋਇਆ। ਦਿੱਲੀ ਲਾਹੌਰ ਥੋਂ ਵੀ ਵਧ ਤੋਂ ਵੱਧ ਜਿੱਨੀ ਧਨ-ਜਨ ਦੀ ਮਦਦ ਦਿੱਤੀ ਜਾ ਸਕਦੀ ਸੀ; ਦੇਣ ਦਾ ਪ੍ਰਬੰਧ ਕੀਤਾ ਗਿਆ।

ਇਸ ਸ਼ਾਹੀ ਲਸ਼ਕਰ ਨੇ ਸਾਢੌਰਾ ਤੇ ਲੋਹਗੜ੍ਹ ਛੜਾਉਣ ਵਾਸਤੇ ਕਈ ਮਹੀਨੇ ਪੂਰਾ ਟਿੱਲ ਲਾਇਆ; ਪਰ ਵਿਅਰਥ। (ਬੰਦਾ ਸਿੰਘ)

ਬਹਾਦੁਰ ਸ਼ਾਹ ਨੇ ਆਪਣੇ ਆਖ਼ਰੀ ਦਿਨਾਂ ਵਿੱਚ, ਮਾਤਾ ਸੁੰਦਰ ਸਰੂਪ ਜੀ ਦੇ ਪੁਤ੍ਰੇਲੇ ਬਾਬਾ ਅਜੀਤ ਸਿੰਘ ਨੂੰ ਨਜ਼ਰ-ਬੰਦੀਓਂ ਮੁਕਤਿ, ਤੇ 'ਚੱਕ ਗੁਰੂ'-ਜਾਗੀਰ-ਉਨ੍ਹਾਂ ਦੇ ਨਾਮ ਵਾ-ਗੁਜ਼ਾਰ ਕਰਕੇ, 'ਗੁਰੂ ਘਰ' ਨਾਲੋਂ ਟੁੱਟੀ, ਮੁੜਿ ਗੰਢ ਲਈ ਸੀ। ਨਾਲੇ ਦੀਵਾਨ ਬਖ਼ਤ ਮੱਲ ਨੂੰ ਰਿਹਾ ਕਰਕੇ, ਇੱਕ ਨਵੀਂ ਸਾਜ਼ਿਸ਼ ਦੀ ਬੁਨਿਆਦ ਰੱਖ ਦਿੱਤੀ ਸੀ। ਜਿਸ ਦਾ ਨਤੀਜਾ, ਉਹ ਆਪ, ਤੇ ਉਸਦਾ ਜਾ-ਨਸ਼ੀਨ ਜਹਾਂਦਾਰ ਸ਼ਾਹ,-ਰਾਜ-ਗਰਦੀ ਮਚ ਜਾਣ ਕਰਕੇ-ਭਾਵੇਂ ਨਾ ਦੇਖ ਸੱਕਿਆ; ਪਰ ਛੇਤੀ ਹੀ ਬੱਾਦ, ਇਹ ਬਿਖ-ਬਿਰਵਾ ਦਿੱਲੀ ਵਿੱਚ ਵਧਣ-ਫੁੱਲਣ ਡਹਿ ਪਿਆ।

---

੧-ਜੱਸਵਾਂ ਦੂਣ। ੨-ਨੀਵੀਂ ਥਾਂ, ਪਰਬਤ ਦੇ ਪੈਰਾਂ ਵਿਚਲਾ ਦੇਸ, ਦੂਣ।

੧੯੨.

ਜਹਾਂਦਾਰ ਸ਼ਾਹ ਨੇ ਬਾਦਸ਼ਾਹਤ ਦੇ ਨੌਂ-ਦਸ ਮਹੀਨੇ, ਆਪਣੀ ਪ੍ਰੇਮਕਾ ਲਾਲ ਕੌਰ ਨਾਲ ਰੰਗ-ਰਲੀਆਂ ਵਿੱਚ ਹੀ ਬਿਤਾ ਦਿੱਤੇ। ਐਨੇ ਨੂੰ ਫ਼ੱਰਖ਼ਸੀਅਰ ਸੱਯਦ ਹੁਸੈਨ ਅੱਲੀ ਖ਼ਾਂ 'ਬਾਹਰਾ' ਨੂੰ ਮੂਹਰੇ ਲਾ ਕੇ ਤੇ ਉਸ ਦੇ ਪਿਤਾ ਸੱਯਦ ਅਬਦੁੱਲਹ ਖਾਂ ਫੌਜਦਾਰ ਅਲਾ-ਹਾਬਾਦ (ਪਰਾਂਗਰਾਜ) ਨੂੰ ਨਾਲ ਮਿਲਾ ਕੇ, ਦਬਾ ਦਬ ਆਗਰੇ ਲਾਗੇ ਸੱਮੂਗੜ੍ਹ ਦੇ ਮੈਦਾਨ ਵਿੱਚ ਪਹੁੰਚ ਗਿਆ। ਇਧਰੋਂ ਬਾਦਸ਼ਾਹੀ ਲਸ਼ਕਰ ਬੀ ਮੁਕਾਬਲੇ ਵਾਸਤੇ ਪਹੁੰਚਿਆ ਹੋਇਆ ਸੀ।

ਮੱਘਰ ੧੭ (੨੯ ਸ਼ੱਵਾਲ = ੧੯ ਨਵੰਬਰ ੧੭੧੨) ਸੋਮਵਾਰ ਦੀ ਰਾਤਿ ਨੂੰ–ਜੰਗ ਛਿੜਨ ਤੋਂ ਪਹਿਲਾਂ ਹੀ,–ਕੋਕਲਤਾਸ਼ ਖਾਨ ਦਾ ਭਣੇਈਆ ਖਾਨਦੌਰਾਨ ਖ਼੍ਵਾਜਾ ਹਸਨ ਖਾਂ, ਅੱਲ੍ਹੜ ਸ਼ਾਹਜ਼ਾਦੇ ਅੱਜ਼ੁੱਦੀਨ ਨੂੰ ਨਾਲ ਲੈ ਕੇ ਨੌਂ+ਦੋ = ਗਿਆਰਾਂ ਹੋ ਗਿਆ। ਸ਼ਾਹਜ਼ਾਦੇ ਦੇ ਟੱਬਰ-ਟੀਹਰ ਨੂੰ ਬੀ, ਇਹ ਜਵਾਨ ਆਪਣੇ ਹਾਲ ਤੇ ਛੱਡਿ ਆਇ। ਪਿੱਛਲ ਰਾਤੇ, ਲੁਤਫੁੱਲਹ ਖਾਨੋ ਤੇ ਹੋਰ ਜਹਾਂਦਾਰ ਸ਼ਾਹੀ ਅਮੀਰ, ਉਨ੍ਹਾਂ ਦੇ ਪਰਵਾਰ ਨੂੰ ਬਚਾਉਣ ਦੇ ਪੱਜ, ਨਾਲ ਲੈ ਕੇ ਆਗਰੇ ਵੱਲਿ ਖਿਸਕਿ ਆਏ; ਅਰੁ ਬੜੇ ਸੰਕਟ ਝੱਲਦੇ ਹੋਏ ਸ਼ਾਹਜ਼ਾਦੇ ਨੂੰ ਆ ਮਿਲੇ।

ਮਗਰੋਂ ਫ਼ੱਰਖ਼ਸੀਅਰ ਨੇ ਅਮਨ ਅਮਾਨ ਨਾਲ ਇਨ੍ਹਾਂ ਦਾ ਸਾਰਾ ਕੈਂਪ ਤੇ ਜੰਗੀ ਸਾਮਾਨ ਕਾਬੂ ਕਰ ਲਿਆ। ਇਹ ਚੰਦਰੀ ਖ਼ਬਰ ਸੁਣਕੇ, ਜਹਾਂਦਾਰ ਸ਼ਾਹ ਦੇ ਹਥੋਂ ਤੋਤੇ ਉਡ ਗਏ। ਘਾਬਰੇ ਹੋਏ ਨੇ ਪਹਿਲਵਾਨ, ਰਾਇ ਮਾਨ 'ਰੁਸਤਮਿ ਹਿੰਦ' ਆਦਿ ਨਿਕਟ-ਵਰਤੀ ਅਮੀਰਾਂ ਨੂੰ, ਨਵੀਂ ਸੈਨਾ ਭਰਤੀ ਕਰਨ ਦਾ ਹੁਕਮ ਦਿੱਤਾ। ਉਨ੍ਹਾਂ ਬੜੇ ਉੱਦਮ ਨਾਲ "ਬਾਈਹ ਹਜ਼ਾਰ ਸਵਾਰਾਂ ਦੀ ਸੂਚੀ" ਬਣਾ ਕੇ, ਬਾਦਸ਼ਾਹ ਨੂੰ ਹੌਸਲਾ ਦਿੱਤਾ। ਇਨ੍ਹਾਂ ਦਿਨਾਂ ਵਿਚ ਹੀ ਮੁਹੱਮਦ ਅਮੀਨ ਖਾਨ 'ਚੈਨ ਬਹਾਦਰ' ਨੂੰ, ਸਿੱਖਾਂ ਦਾ ਪਿੱਛਾ ਛੱਡਾ ਕੇ, ਇਸ ਮੁਹਿੰਮ ਵਿੱਚ ਸ਼ਾਮਿਲ ਹੋਣ ਲਈ ਵਾਪਿਸ ਬੁਲਾਇਆ ਗਿਆ। ਸਿੰਘਾਂ ਨਾਲ ਸਿੱਝਣ ਵਾਸਤੇ ਇਕੱਲਾ ਜ਼ੈਨੁੱਦੀਨ ਅਹਮਦ ਖਾਨ ਹੀ ਰਹਿ ਗਿਆ।

ਮੱਘਰ ਦੇ ਤੀਜੇ ਸਾਤੇ (ਜ਼ੀਕੁੱਦਾ ਦੇ ਪਹਿਲੇ ਦਹੱਕੇ = ਨਵੰਬਰ ਦੇ ਤੀਜੇ ਹਫ਼ਤੇ) ਨਵੇਂ ਕਾਗ਼ਜ਼ੀ ਲਸ਼ਕਰ ਸਮੇਤ, ਜਹਾਂਦਾਰ ਸ਼ਾਹ ਨੇ ਆਗਰੇ ਵਲਿ ਚੜ੍ਹਾਈ ਕੀਤੀ। ਐਪਰ ਮੰਦੇ ਭਾਗਾਂ ਨੂੰ, ਕੂਚ ਵਾਲੇ ਦਿਨ ਤੋਂ ਹੀ ਅਠਾਕੁਠ ਵਰਖਾ ਸ਼ੁਰੂ ਹੋ ਗਈ। ਸਰਦੀ ਤੇ ਧੁੰਦ ਇਨੀ ਵਧ ਗਈ, ਕਿ ਦੋ ਪਹਿਰ ਦਿਨ ਚੜ੍ਹਦੇ ਤੱਕ ਜੰਗਲ-ਬੀਆਬਾਨ ਕੁਝ ਨਹੀਂ ਸੀ ਸੁਝਦਾ; ਤੇ ਹੱਥ ਬੁੱਕਲ 'ਚੋਂ ਬਾਹਰ ਨਹੀਂ ਸਨ ਨਿਕਲਦੇ। ਦਾਣੇ-ਪੱਠੇ ਦੀ ਥੁੜ ਭੀ ਹੱਦ ਦਰਜੇ ਤੱਕ ਵਿਆਪ ਗਈ।

ਪੋਹ ੨੭ (੮ ਜ਼ੀਹੱਜਾ = ੨੬ ਦਿਸੰਬਰ) ਸ਼ੁੱਕਰਵਾਰਿ ਸੂਹੀਆਂ ਖ਼ਬਰ ਦਿੱਤੀ, ਕਿ ਫ਼ਰੱਖ਼ਸੀਅਰ ੪੦–੫੦ ਹਜ਼ਾਰ ਸਵਾਰਾਂ ਤੇ ਭਾਰੀ ਤੋਪਖਾਨੇ ਸਮੇਤ ਨੇੜੇ ਹੀ ਪੁੱਜ ਗਿਆ ਹੈ। ਤੁਰਤ ਰਾਜੀ ਖ਼ਾਨ 'ਮੀਰ ਆਤਿਸ਼' ਨੂੰ ਹੁਕਮ ਹੋਇਆ: "ਤੋਪਖਾਨਾ ਜਮੁਨਾ ਤੋਂ ਪਾਰ ਲੰਘਾ ਕੇ, ਮੁਨਾਸਿਬ ਥਾਂ ਬੀੜ ਦਿਓ!" ਇਸ ਦੀ ਪਾਲਣਾ ਭੀ ਫੌਰਨ ਹੋ ਗਈ। ਪਰ ਦੋ ਦਿਨ ਮਗਰੋਂ–

ਪੋਹ ੨੯ (੨੮ ਦਿਸੰਬਰ) ਐਤਵਾਰਿ ਇਹ ਤਜਵੀਜ਼ ਭੀ ਸੁੱਟ ਪਾਈ। ਅਰੁ ਤੋਪਖਾਨਾ ਪਿਛਾਹਾਂ ਮੋੜ ਕੇ, ਦਰਿਆ ਦੀ ਬਰੇਤੀ ਵਿਚ ਸੁੱਟ ਦਿੱਤਾ। ਵਰਖਾ, ਧੁੰਦ ਤੇ ਪਾਲ਼ੇ ਦੇ ਸਦਕੇ, ਖ਼ੂਨ-ਖ਼ਰਾਬਾ ਕੁਝ ਕੁ ਦਿਨ ਲਈ ਟਲ਼ ਗਿਆ।

ਮਾਘ ਦੀ ਸੰਗ੍ਰਾਂਦ (੧੨ ਜ਼ੀਹੱਜਾ = ੩੦ ਦਿਸੰਬਰ) ਮੰਗਲਵਾਰਿ ਫ਼ਰੱਖ਼ਸੀਅਰ ਨੇ ਵਰ੍ਹਦੇ-ਚੋਂਦੇ ਤੇ ਧੁੰਦ-ਪਾਲੇ ਵਿਚ ਹੀ, ਜਮੁਨਾ ਉਲੰਘ ਕੇ, 'ਸਰਾਂ-ਰੋਜ਼ ਭਾਨ'–ਬਹਿਸ਼ਤਾਬ ਦ ਇਸਕੰਦਰੇ ਲਾਗੇ–ਡੇਰੇ ਆਣਿ ਲਾਏ।

ਮਾਘ ੨ (੩੧ ਦਿਸੰਬਰ) ਪੁੰਨਿਆਂ ਬੁੱਧਵਾਰਿ ਦੁਪਹਿਰ ਵੇਲੇ ਮੀਂਹ ਕੁਝ ਮੱਠਾ ਪਿਆ ਤੇ ਹਵਾ ਸਾਫ਼ ਹੋਈ। ਫ਼ੱਰਖ਼ਸੀਅਰ 'ਫ਼ਤਿਹ ਦੌਲਤ' ਨਾਮੇ ਹਾਥੀ ਉੱਤੇ ਸਵਾਰ ਹੋ ਕੇ, ਮੈਦਾਨਿ-ਜੰਗ ਵਿਚ ਆਇਆ; ਤੇ ਮਾਰੂ ਦਮਾਮੇ ਦੀ ਘਨਘੋਰ ਨਾਲ ਕਟਾ-ਵੱਢ ਸ਼ੁਰੂ ਕਰਵਾ ਦਿੱਤੀ। ਸੱਯਦ ਹੁਸੈਨ ਅੱਲੀ ਖ਼ਾਨ ਤੇ ਹੋਰਨਾਂ ਅਮੀਰਾਂ ਪਹਿਲੇ ਹੱਲੇ ਹੀ ਕੋਕਲਤਾਸ਼ ਖ਼ਾਨ ਮਾਰ-ਮੁਕਾਇਆ ਤੇ

੧੯੪.
'ਰੁਸਤਮਿ ਹਿੰਦ' ਨੂੰ ਘਾਇਲ ਕਰ ਸੁੱਟਿਆ। ਸਰਦਾਰ ਮਰਵਾ ਕੇ, ਮੁਹਰੈਲੀ ਫ਼ੌਜਾਂ ਭੱਜ ਉੱਠੀਆਂ; ਉਨ੍ਹਾਂ ਨੂੰ ਵੇਖ ਕੇ ਸਾਰਾ ਦਲ ਖਿੰਡ-ਪੁੰਡ ਗਿਆ। ਸੰਝ ਸਮੇਂ ਜਹਾਂਦਾਰ ਸ਼ਾਹ ਦੇ ਪੈਰ ਭੀ ਉੱਖੜ ਗਏ। ਹਾਥੀਓਂ ਉਤਰਿ, ਘੋੜੇ ਸਵਾਰ ਹੋ ਕੇ, ਲਾਲ ਕੌਰ ਸਮੇਤ ਰਾਤਿ ਦੇ ਅਨ੍ਹੇਰੇ ਵਿੱਚ ਆਗਰੇ ਨੱਸਿ ਆਇਆ। ਸਿਰਫ਼ ਜ਼ੁਲਫ਼ਿਕ੍ਾਰ ਖ਼ਾਂ ਮੈਦਾਨ ਵਿਚ ਰਹਿ ਗਿਆ। ਫੱਰਖ਼ਸੀਅਰ ਨੇ ਸੁਆਮੀ ਬਿਹੀਨ ਸਿਪਹ ਸਾਲਾਰ ਉੱਤੇ ਹੱਲਾ ਬੋਲ ਦਿੱਤਾ। ਮੁਕਾਬਲੇ ਦੀ ਤਾਬ ਅਪਣੇ ਅੰਦਰ ਨਾ ਵੇਖ ਕੇ, ਉਹ ਭੀ ਰਾਜਧਾਨੀ (ਦਿੱਲੀ) ਵਲਿ ਖਿਸਕ ਆਇਆ, ਇੰਞ ਸਾਰਾ ਮੈਦਾਨ ਸਾਫ਼ ਹੋਇਆ ਵੇਖ ਕੇ,–

ਮਾਘ ੩ (੧ ਜਨਵਰੀ ੧੭੧੩) ਵੀਰਵਾਰਿ ਫ਼ੱਰਖ਼ਸੀਅਰ ਬੰਗਲੇ-ਦਾਰ ਸੁਨਹਿਰੀ ਸਿੰਘਾਸਣ (ਪਾਲਕੀ) ਪੁਰ ਸਵਾਰ ਹੋ ਕੇ, ਅਗਾਹਾਂ ਵਧਿਆ; ਤੇ ਤੂਫ਼ ਕੋਹ ਪੁਰ ਲੱਗੇ 'ਦੌਲਤ ਖਾਨੇ' ਵਿਚ ਆ ਵਿਰਾਜਿਆ।

ਮਾਘ ੬ (੪ ਜਨਵਰੀ) ਐਤਵਾਰਿ ਜਹਾਂਦਾਰ ਸ਼ਾਹ ਆਪਣੀ ਪਿਆਰੀ ਸਮੇਤ ਦਿੱਲੀ ਪਹੁੰਚਾ ਤੇ ਆਸਫ਼ੁੱਦੌਲਾ ਅਸਦ ਖਾਂ ਦੇ ਘਰ ਲੁਕ ਗਿਆ।

ਮਾਘ ੭ (੫ ਜਨਵਰੀ) ਸੋਮਵਾਰਿ ਜ਼ੁਲਫ਼ਿਕਾਰ ਖਾਂ ਭੀ ਪਿਤਾ (ਅਸਦ ਖਾਂ) ਦੇ ਘਰਿ ਪਹੁੰਚ ਗਿਆ। ਆਸਫ਼ੁੱਦੌਲਾ ਨੇ ਜਹਾਨਦਾਰ ਸ਼ਾਹ ਨੂੰ, ਪ੍ਰੇਮਕਾ ਸਣੇ ਕਿਲੇ ਅੰਦਰ 'ਤ੍ਰਿਪੋਲੀਆ' ਕਾਲ-ਕੋਠੜੀ ਵਿੱਚ ਕੈਦ ਕਰ ਦਿੱਤਾ, ਤੇ ਪੁੱਤ੍ਰ (ਜ਼ੁਲਫ਼ਿਕਾਰ) ਨੂੰ ਘਰ ਵਿਚੋਂ ਕਿਸੇ ਪਾਸੇ ਹਿੱਲਣ-ਜੁੱਲਣ ਹੀ ਨਾ ਦਿੱਤਾ। ਅਤੇ ਮੁਹੱਮਦ ਯਾਰ ਖਾਂ ਨੂੰ ਪਹਿਲਾਂ ਵਾਂਗੂ ਹੀ ਕਿਲ੍ਹੇਦਾਰੀ ਪੁਰ ਬਹਾਲ ਕਰ ਛੱਡਿਆ।

ਇਹ ਗੱਲ ਸੁਣ ਕੇ, ਫ਼ੱਰਖ਼ਸੀਅਰ ਨੇ, ਬਿਰਮਾਉਣ ਲਈ, ਆਸਫ਼ੁੱਦੌਲਾ ਦੇ ਨਾਮ ਕਿਰਪਾਲਤਾ ਭਰਪੂਰ ਫਰਮਾਨ ਭੇਜਿਆ।

ਮਾਘ ੧੯ (੧ ਮਹੱਰਮ ੧੧੨੫ = ੧੭ ਜਨਵਰੀ) ਛਨਿੱਛਰਵਾਰਿ ਫ਼ੱਰਖ਼ਸੀਅਰ ਨੇ ਦਿੱਲੀ ਵਲਿ ਚੜ੍ਹਤ ਕੀਤੀ।

ਫੱਗੁਣ ੪ (੧੫ ਮੁਹੱਰਮ = ੩੧ ਜਨਵਰੀ) ਸ਼ਨੀਵਾਰਿ ਫੱਰਖ਼-ਸੀਅਰ, ਦਿੱਲੀ ਗੋਰੇ ਬਾਗ਼ ਖ਼ਿਜ਼ਰਾਬਾਦ (ਬਾਰਾਂ ਪੁਲ੍ਹਾਂ) ਲਾਗੇ ਆਣਿ ਉਤਰਿਆ। ਅਰੁ ਸੈਫ ਖ਼ਾਂ ਨੂੰ, ਜਹਾਂਦਾਰ ਸ਼ਾਹ ਤੇ ਜ਼ੁਲਫਿ-ਕਾਰ ਖਾਨ ਦੇ ਸਿਰ ਵੱਢਿ ਲਿਔਣ ਵਾਸਤੇ ਕਿਲੇ ਵਿੱਚ ਘੱਲਿਆ। ਅਤੇ ਲੋਥਾਂ ਆਪਣੀ ਛਾਉਣੀ ਵਿੱਚ ਲੈ ਆਵਣ ਦਾ ਹੁਕਮ ਦਿੱਤਾ। ਆਗਿਆ ਪਾਲਨ ਹੋਈ ਤਾਂ ਦੋਹਾਂ ਦੀਆਂ ਲੋਥਾਂ ਜਲੌਖਾਨੇ ਵਿੱਚ (ਦੀਵਾਨ ਖਾਨੇ ਅਗਾੜੀ) ਸਿਟਵਾ ਦਿਤੀਆਂ।

ਫੱਗੁਣ ੬ (੨ ਫਰਵਰੀ) ਸੋਮਵਾਰਿ ਜੇਤੂ ਸ਼ਾਹ ਬੜੇ ਠਾਠ-ਬਾਠ ਨਾਲ ਹਾਥੀ ਪੁਰ ਬਹਿ ਕੇ, ਕਿਲੇ ਵਿਚ ਦਾਖਲ ਹੋਣ ਲਈ ਟੁਰਿਆ। ਜਹਾਂਦਾਰ ਸ਼ਾਹ ਦੀ ਲੋਥ ਹਾਥੀ ਦੀ ਅਮਾਰੀ ਵਿੱਚ ਰੱਖੀ ਅਰੁ ਵਜ਼ੀਰ ਦੀ ਉਲਟੀ ਕਰਕੇ ਹਾਥੀ ਦੀ ਪੂਛ ਨਾਲ ਬੰਨ੍ਹਵਾ ਲਈ। ਦੋਵੇਂ ਸਿਰ ਚੋਬਾਂ ਉੱਤੇ ਟੰਗਵਾ ਲਏ । ਰੌਦ੍ਰ, ਵਿਭੀਤਸ ਤੇ ਕਰੁਣਾ ਆਦਿ ਰਸਾਂ ਦਾ ਇਹ ਭਿਆਨਕ ਤੇ ਸਿੱਖਾ-ਸਿਖਾਊ ਦ੍ਰਿਸ਼ ਵੇਖ ਕੇ, ਧਰਤੀ ਅਕਾਸ਼ ਦੇ ਸਾਰੇ ਜੀਆ-ਜੰਤ ਰੋ ਰਹੇ ਸਨ । ਫੱਰਖ਼ਸੀਅਰ ਬਾਦਸ਼ਾਹ ਦਾ ਪਹਿਲਾ ਰਾਜ-ਵਰਖ ਇਸ ਰੱਤ-ਵਿਰੱਤੇ ਨਜ਼ਾਰੇ ਤੋਂ ਆਰੰਭ ਹੋਇਆ।

ਇਸ ਕਹਿਰ-ਕਹਾਰੇ ਦੀ ਸਜ਼ਾ ਕੁਦਰਤਿ ਨੇ ਭੀ ਉਸੇ ਮੌਕੇ ਦੇਣੀ ਅਰੰਭ ਦਿੱਤੀ। ਮੇਘ-ਮੰਡਲ ਨੂੰ ਵਰਖਾ ਕਰਨ ਤੋਂ ਵਰਜ ਦਿੱਤਾ। ਸੋਕੜੇ ਦੇ ਕਾਰਣ ਇਜੇਹਾ ਸਖਤ ਕਾਲ੍ਹ ਪਿਆ, ਕਿ ਬੰਦਿਆਂ ਲਈ ਅੰਨ ਦੇ ਤੇ ਪਸ਼ੂਆਂ ਲਈ ਪੱਠੇ ਦੇ ਦਰਸ਼ਨ ਦੁਰਲੱਭ ਹੋ ਗਏ । ਨਾਲ ਹੀ ਮਾਤ੍ਹ ਮਰੀ ਪੈ ਗਈ। ਧੜਾ ਧੜ ਬੰਦੇ ਤੇ ਚੋਖੁਰ ਖਾਧ-ਖ਼ੁਰਾਕ ਦੇ ਵਿਜੋਗ ਵਿਚ ਮਰ ਰਹੇ ਸਨ; ਅਤੁ ਕਾਗਾਂ, ਗਿਰਝਾਂ ਦੇ ਪੇਟ ਭਰ ਰਹੇ ਸਨ।

ਕਿਲੇ ਅੰਦਰ ਪਧਾਰ ਕੇ ਨਵੇਂ ਬਾਦਸ਼ਾਹ ਨੇ ਜਹਾਂਦਾਰ ਸ਼ਾਹ ਤੇ ਜ਼ੁਲਫਿਕਾਰ ਖਾਂ ਦੀਆਂ ਲਾਸ਼ਾਂ ਕਿਲੇ ਦੇ ਦਿੱਲੀ ਦਰਵਾਜ਼ੇ ਉੱਤੇ ਰਖਵਾ ਦਿੱਤੀਆਂ । ਅਰੁ ਅਸਦ ਖਾਂ 'ਆਸਫੁੱ ਦੌਲਾ' ਨੂੰ ਸਣੇ ਪਰਵਾਰ ਖਾਨਿ ਆੱਲਿਮ 'ਖਾਨ ਜਹਾਨ ਬਹਾਦੁਰ' ਦੇ ਡੇਰੇ ਨਜ਼ਰਬੰਦ

ਕਰਵਾ ਦਿੱਤਾ । ਪਿਉ-ਪੁੱਤਰ ਦਾ ਤੇ ਕੋਕਲਤਾਸ਼ ਖਾਂ ਦਾ ਕੁੱਲ ਲਟਾ-ਪੱਟਾ ਜ਼ਬਤ ਕੀਤਾ ਗਿਆ।

ਫੱਗੁਣ ੭ (੩ ਫਰਵਰੀ) ਮੰਗਲਵਾਰਿ ਸੱਯਦ ਅੱਬਦੁੱਲਹ ਖਾਨ 'ਕੁਤਬੁਲ ਮੁਲਕ, ਬਹਾਦੁਰ, ਜ਼ਫਰ ਜੰਗ' ਨੂੰ ਨਵੇਂ ਬਾਦਸ਼ਾਹ ਨੇ 'ਵਜ਼ੀਰ ਕੁੱਲ' ਦੀ ਪਦਵੀ ਬਖ਼ਸ਼ੀ। ਅਰੁ ਸਯਦ ਹੁਸੈਨ ਅੱਲੀ ਖ਼ਾਂ ਨੂੰ 'ਅਮੀਰੁੱਲ ਉਮਰਾ, ਬਹਾਦੁਰ ਫ਼ੀਰੋਜ਼ ਜੰਗ' ਖਤਾਬ ਦੇ ਕੇ ਸੱਤ ਹਜ਼ਾਰੀ–ਸੱਤ ਹਜ਼ਾਰ ਸਵਾਰ ਤੱਕ ਮਨਸਬ ਵਧਾਇਆ; ਅਰੁ 'ਮੀਰ ਬਖ਼ਸ਼ੀ' ਦਾ ਪਦ ਅਨਾਯਤ ਕੀਤਾ । ਮੁਹੱਮਦ ਅਮੀਨ ਖ਼ਾਂ ਨੂੰ 'ਏੱਤਮਾਦੁੱ ਦੌਲਾ' ਦਾ ਖਤਾਬ ਤੇ 'ਬਖ਼ਸ਼ੀ ਦੋਮ' ਦਾ ਪਦ ਬਖ਼-ਸ਼ਿਆ। ਕਾਜ਼ੀ ਅਬਦੁੱਲਹ 'ਤੂਰਾਨੀ' ਨੂੰ 'ਖਾਨ ਖਾਨਾ-ਮੀਰ ਜੁਮਲਾ' ਪਦਵੀ ਮਿਲੀ।

ਫੱਗੁਣ ੧੨ (੮ ਫਰਵਰੀ) ਐਤਵਾਰਿ ਰਾਇ ਖ਼ੁਸਹਾਲ ਚੰਦ ਪੇਸ਼ਕਾਰ ਬਖ਼ਸ਼ੀ ਅੱਵਲ, ਰਾਇ ਨਵਿੰਦਾ ਤੇ ਸ਼ੇਖ ਅਨਵਰ ਦੀਵਾਨ ਤਨ ਦੇ ਪੇਸ਼ਕਾਰਾਂ ਅਤੇ ਰਾਇ ਗਜ ਸਿੰਘ ਪੇਸ਼ਕਾਰਿ-ਖਾਸਾ (ਬਾਦਸ਼ਾਹ ਦੇ ਨਿਜ ਕੇ ਸਕੱਤਰ) ਨੂੰ ਜਾਮੇ-ਜੋੜੇ ਪਰਦਾਨ ਹੋਏ। ਯਾਨੀ ਇਨ੍ਹਾਂ ਪਦਵੀਆਂ ਪੁਰ ਨੀਅਤ ਕੀਤੇ ਗਏ। ('ਤਜ਼ਕਿਰਾ')

ਇਸ ਰਾਜ-ਗਰਦੀ (ਇਨਕ਼ਿਲਾਬ) ਦੇ ਸਮੇਂ ਬਾਬਾ ਬੰਦਾ ਸਿੰਘ ਜੀ ਨਿਚਲੇ ਨਹੀਂ ਬੈਠੇ ਰਹੇ । ਉਨ੍ਹਾਂ ਆਪਣੀ ਪੋਜ਼ੀਸ਼ਨ ਵੱਧ ਤੋਂ ਵੱਧ ਮਜ਼ਬੂਤ ਬਨਾਉਣ ਦਾ ਉੱਦਮ ਜਾਰੀ ਰੱਖਿਆ। ਜ਼ੈਨੁੱਦੀਨ ਅਹਮਦ ਖਾਨ ਫੌਜਦਾਰਿ-ਸੀਰੰਦ ਭਾਵੇਂ ਵਿਤੁ ਅਨੁਸਾਰ ਖਾਲਸਾ ਜੀ ਨਾਲ ਟੱਕਰਾਂ ਲੈਂਦਾ ਰਿਹਾ; ਪਰ ਉਹ ਸਰਕਾਰ ਦਾ ਕੁਝ ਭੀ ਸਵਾਰ ਨਾ ਸੱਕਿਆ; ਤੇ ਨਾਂ ਸਿੰਘਾਂ ਦਾ ਕੁਝ ਵਿਗਾੜ ਸਕਿਆ। ਸਗੋਂ 'ਖਾਲਸਾ ਜੀ' ਨੇ ਸਾਢੌਰੇ ਲਾਗੇ ਇੱਕ ਗੁਜ਼ਾਰੇ ਮਾਤ੍ਰ ਕਿਲ੍ਹਾ ਉਸਾਰ ਲਿਆ । ਅਰੁ ਫ਼ੌਜਦਾਰ ਸਿਰੰਦ ਦੇ ਮੁਕਾੱਬਲੇ ਜੋਗਾ ਸਾਮਾਨਿ ਜੰਗ ਤੇ ਹੋਰ ਲੋੜੀਂਦੀ ਸਾਮੱਗਰੀ ਜਮੱਾ ਕਰ ਲਈ।

ਸਿੰਘ, ਇਸ ਕਿਲੇ ਅੰਦਰੋਂ ਬੜੀ ਚਾਤੁਰੀ ਤੇ ਬਹਾਦੁਰੀ ਨਾਲ ਲੜਦੇ ਤੇ ਵੈਰੀਆਂ ਨੂੰ ਹੈਰਾਨ ਕਰਦੇ ਰਹੇ । ਕਦੀ ਸ਼ਾਹੀ ਲਸ਼ਕਰ ਪੁਰ, ਖਾਣ-ਪਕੌਣ ਦੇ ਸਮੇਂ ਤੀਰ-ਗੋਲੀਆਂ ਵਰਸਾਉਣ

ਤਹਿ ਪੈਂਦੇ। ਕਿਸੇ ਐਸੀ ਰੁੱਤੇ ਹਮਲਾ ਕਰਕੇ ਵੈਰੀਆਂ ਨੂੰ ਹੱਥਾਂ ਪੈਰਾਂ ਦੀਆਂ ਪਾ ਦੇਂਦੇ, ਜਦੋਂ ਕਿ ਐਸਾ ਕਰਨ ਦੀ ਉਨ੍ਹਾਂ ਨੂੰ ਸੰਭਾਵਨਾ ਹੀ ਨਾ ਹੁੰਦੀ।

ਜ਼ੈਨੁੱਦੀਨ ਨੇ ਜਦੋਂ ਅਪਣੀਆਂ ਤੋਪਾਂ, ਸਿੰਘਾਂ ਦੇ ਕਿਲ੍ਹੇ ਉੱਤੇ ਹਾਨੀਕਾਰਕ ਅਸਰ ਪਾਉਣ ਵਿੱਚ ਅਸਮਰੱਥ ਜਾਚੀਆਂ; ਤਾਂ ਉਸਨੇ ਅਪਣੇ ਮੋਰਚੇ, ਕਿਲ੍ਹੇ ਤੋਂ ੪੦–੫੦ ਗਜ਼ ਨੇੜੇ ਤੱਕ, ਅਗਾਹਾਂ ਵਧਾ ਦਿੱਤੇ; ਅਰੁ ਤੋਪਖਾਨਾ ਬੀੜ ਦਿੱਤਾ। ਏਨੀ ਨੇੜਿਓਂ ਕੀਤੀ ਗੋਲਾਬਾਰੀ ਵੀ ਸਿੰਘਾਂ ਨੂੰ ਘਬਰਾ ਨਾ ਸਕੀ। ਸਗੋਂ ਉਨ੍ਹਾਂ ਨੇ ਗੜ੍ਹੀ ਅੰਦਰੋਂ ਰਾਤੋ ਰਾਤਿ ਸੁਰੰਗ ਪੁੱਟ ਕੇ, ਦੁਸ਼ਮਣਾਂ ਦੀ ਇੱਕ ਭਾਰੀ ਤੋਪ, ਸਣੇ ਉਸ ਦੇ ਗੋਲੇ-ਬਾਰੂਦ ਨਾਲ ਭਰੇ ਗੱਡੇ ਕਿੱਲੇ ਅੰਦਰਿ ਖਿੱਚ ਲਿਆਉਣ ਲਈ ਅਣੋਖਾ ਉੱਦਮ ਕੀਤਾ। ਲੇਕਿਨ ਐਨ ਮੌਕੇ ਪੁਰ ਜਾਦੋ ਵਰਖਾ ਹੋ ਜਾਣ ਕਰਕੇ, ਸੁਰੰਗ ਬਹਿ ਗਈ; ਤੇ ਖਿੱਚੀ ਜਾ ਰਹੀ ਤੋਪ ਅਧਵਾਟੇ ਹੀ ਨੱਪੀ ਰਹਿ ਗਈ। ਢਿਗ ਡਿਗਣ ਦਾ ਖੜਾਕ ਸੁਣਕੇ, ਸੁੱਤੇ ਲਸ਼ਕਰੀ ਅੱਭੜਵਾਹੇ ਉੱਠੇ; ਤੇ ਜੀ-ਭਿਆਣੇ ਰਾਤਿ ਦੇ ਘੁੱਪ ਅਨ੍ਹੇਰੇ ਵਿੱਚ ਚੁਪਾਸੜਿ ਭੱਜੇ। ਜ਼ੈਨੁੱਦੀਨ ਖ਼ੁਦ ਮੌਕੇ ਪੁਰ ਪਹੁੰਚਾ ਤੇ ਤੋਪ ਅਲੋਪ ਡਿੱਠੀ। ਬੜੀ ਨੱਸ-ਭੱਜ ਕਰਨ ਪੁਰ ਤੋਪ ਖਾਈ ਵਿੱਚ ਡਿੱਗੀ-ਦੱਬੀ ਲੱਭੀ। ਅਪਣੇ ਲਸ਼-ਕਰੀਆਂ ਨੂੰ ਇਨਾਮ ਤੇ ਹਲਾ-ਸ਼ੇਰੀ ਦੇ ਕੇ, ਮਸਾਂ ੨ ਤੋਪ ਕਢਾਈ; ਤੇ ਚੰਗੇ ਪੱਕੇ ਟਿਕਾਣੇ ਟਿਕਾਈ।

ਇਸ ਤਰ੍ਹਾਂ ਇਹ ਮੁਹਿੰਮ ਹੋਰ ਲੰਮੀ ਤੇ ਵਧੇਰੇ ਔਖੀ ਹੋ ਗਈ। ਫ਼ੱਰਖ਼ਸੀਅਰ ਨੇ ਇਸ ਅਸਫਲਤਾ ਦਾ ਹਾਲ ਸੁਣ ਕੇ, ਅੱਬਦੁਲਸਮੱਦ ਖ਼ਾਨ ਇਸ ਮੁਹਿੰਮ ਉੱਤੇ, ਜ਼ਿੰਮੇਵਾਰ ਥਾਪ ਕੇ, ਭੇਜਿਆ। ਨਾਲੇ ਲਾਹੌਰ ਦੇ ਸੂਬੇਦਾਰ ਇੱਨਾਯਤੁੱਲਹ ਖਾਨ ਦੀ ਬਦਲੀ ਕਰਕੇ, ਅਮੀਰੁੱਲਉਮਰਾ ਅੱਲੀ ਮਰਦਾਨ ਖ਼ਾਨ (ਸ਼ਾਹ-ਜਹਾਨੀ) ਦੇ ਪੋਤ੍ਰੇ ਜ਼ਬਰਦਸਤ ਖ਼ਾਂ ਨੂੰ ਸੂਬੇ-ਦਾਰ ਪੰਜਾਬ ਬਣਾਇਆ ਗਿਆ। ਫ਼ੱਰਖ਼ਸੀਅਰ ਨੇ ਮੁਢ ਤੋਂ ਹੀ ਸਿੱਖਾਂ ਵਿਰੁੱਧ ਅਤਿਆਚਾਰ ਭਰਪੂਰ ਨੀਤੀ ਧਾਰਨ ਕਰਨ ਦਾ ਫ਼ੈਸਲਾ ਕਰ ਲਿਆ। ('ਬੰਦਾ ਸਿੰਘ ਬਹਾਦੁਰ'; ਮਿਸ ਕਾਰਨਰ ਕ੍ਰਿਤ 'ਹਿਸਟਰੀ ਆਫ ਇੰਡੀਆ ਐਂਡ ਚਾਇਨਾ' ਤੇ 'ਇਬਰਤਨਾਮਾ')।

੧੯੮.

ਫੱਗੁਣ ੧੭ (੧੩ ਫ਼ਰਵਰੀ) ਸ਼ੁੱਕਰਵਾਰ-ਅਬਦੁਲ ਸਮੱਦ ਖਾਂ ਦੇ ਪੁੱਤ੍ਰ ਜ਼ਕਰੀਆ ਖ਼ਾਂ ਨੂੰ ਜੱਮੂੰ ਦੀ ਫ਼ੌਜਦਾਰੀ ਬਖਸ਼ੇ ਜਾਣ ਦਾ ਸਗਨ, ਜਾਮੇ-ਜੋੜੇ ਦੇ ਰੂਪ 'ਚਿ ਭੇਜਿਆ ਗਿਆ।

ਫੱਗੁਣ ੩੦ (੨੬ ਫ਼ਰਵਰੀ) ਵੀਰਵਾਰਿ ਇਰਾਦਤਮੰਦ ਖ਼ਾਨ ਨੂੰ ਏਮਨਾਬਾਦ (ਜ਼ਿਲਾ ਗੁੱਜਰਾਂ ਵਾਲਾ) ਦੀ ਫ਼ੌਜਦਾਰੀ ਬਖਸ਼ੀ ਗਈ।

ਚੇਤ੍ਰ ੪ (੨ ਮਾਰਚ) ਸੋਮਵਾਰ–ਸੈਫ਼ੁੱਦੀਨ ਅਹਮਦਖਾਨ ਛੋਟੀ ਗੁਜਰਾਤ (ਪੰਜਾਬ) ਦਾ ਫੌਜਦਾਰ ਨਿਯਤ ਹੋਇਆ।

ਰਾਜਾ ਅਜੀਤ ਸਿੰਘ (ਜੋਧਪੁਰੀਏ), ਤੇ ਰਾਜਾ ਜੈ ਸਿੰਘ (ਅੰਬੇਰਪਤਿ) ਨੂੰ ਪੰਜ ਹਜ਼ਾਰੀ–ਪੰਜ ਹਜ਼ਾਰ ਸਵਾਰ ਦੇ ਮਨਸਬ ਬਖਸ਼ੇ ਜਾਣ ਦੀ ਖੁਸ਼ਖਬਰੀ ਭੇਜੀ ਗਈ।

ਸਾਦਾਤ ਖਾਂ ਨੂੰ ਸੂਬੇਦਾਰ ਕਸ਼ਮੀਰ ਥਾਪ ਕੇ, ਛੇ-ਹਜ਼ਾਰੀ–ਪੰਜ ਹਜ਼ਾਰ ਸਵਾਰ ਦਾ ਮਨਸਬ ਭੀ ਬਖਸ਼ਿਆ।

ਚੇਤ੍ਰ ੧੮ (੧੬ ਮਾਰਚ) ਸੋਮਵਾਰਿ ਸੱਯਦ ਸਲਾਬਤ ਖਾਂ ਰਾਜਧਾਨੀ ਦਿੱਲੀ ਦੇ ਚੌਗਿਰਦੇ ਦਾ ਫ਼ੌਜਦਾਰ ਨੀਅਤ ਹੋਇਆ।

ਸੰਮਤ ੧੭੭੦ ਵੈਸਾਖ ੨੮ (੨੫ ਐਪ੍ਰਿਲ ੧੭੧੩) ਛਨਿੱਛਰ-ਵਾਰ–ਜ਼ਬਰਦਸਤ ਖ਼ਾਨ ਸੂਬੇਦਾਰ ਪੰਜਾਬ ਵੱਲੋਂ ਭੇਜੀਆਂ ਹੋਈਆਂ ਪੰਜ ਸੋ ਅਸ਼ਰਫ਼ੀਆਂ (ਅਠਮਾਸੀਆਂ) ਬਾਦਸ਼ਾਹ ਦੀ ਨਜ਼ਰੇ ਗੁਜ਼ਾਰੀਆਂ ਗਈਆਂ।

ਜੇਠ ੧੬ (੧੪ ਮਈ) ਵੀਰਵਾਰਿ ਮੁਹੱਮਦ ਯਾਰ ਖਾਂ (ਸੂਬੇਦਾਰ ਦਿੱਲੀ) ਨੂੰ ਪੰਜ ਹਜ਼ਾਰੀ-ਦੋ ਹਜ਼ਾਰ ਸਵਾਰ ਦਾ ਮਨਸਬ ਬਖ਼ਸ਼ ਕੇ ਵਡਿਆਇਆ ਗਿਆ।

ਜੇਠ ੨੫ (੨੩ ਮਈ) ਛਨਿੱਛਰਵਾਰਿ ਜ਼ਬਰਦਸਤ ਖਾਂ ਸੂਬੇਦਾਰ ਲਾਹੌਰ ਦੇ ਮਰਨ ਦੀ ਖਬਰ ਬਾਦਸ਼ਾਹ ਨੂੰ ਸੁਣਾਈ ਗਈ।

ਹਾੜ੍ਹ ੨੨ (੨੦ ਜੂਨ) ਛਨਿੱਛਰ ਵਾਰਿ 'ਵਕਾਯਾ ਨਿਗਾਰ ਕੁੱਲ' ਨੂੰ ਹੁਕਮ ਹੋਇਆ, ਕਿ "ਜਹਾਂਦਾਰ ਸ਼ਾਹ ਦੇ ਰਾਜ-ਭਾਗ ਦਾ ਸਮਾ ਲਿਖਤਾਂ 'ਚੋਂ ਮੇਸ ਕੇ, ਹਜ਼ਰਤ ਬਾਦਸ਼ਾਹ (ਫ਼ੱਰਖਸੀਅਰ) ਦਾ ਰਾਜ-ਵਰਸ਼ ਪਟਣੇ ਗੱਦੀ ਬਹਿਣ ਦੇ ਦਿਨ–੨੯ ਸਫਰ ੧੧੨੪ ਹਿਜਰੀ

(ਸੰਮਤ ੧੭੬੮ ਮਿਤੀ ਚੇਤ੍ਰ ੨੯=੨੭ ਮਾਰਚ ੧੭੧੨) ਵੀਰਵਾਰ ਤੋਂ ਗਿਣਿਆ ਜਾਵੇ !"

ਹਾੜ੍ਹ ੨੪ (੯ ਜਮਾਦੀ ਉਲ ਆਖ਼ਿਰ ੧੧੨੫ ਹਿ: = ੨੨ ਜੂਨ ੧੭੧੩) ਸੋਮਵਾਰਿ ਬਾਬਾ ਬੰਦਾ ਸਿੰਘ ਦੇ 'ਲੋਹ ਗੜ੍ਹ' ਤੋਂ ਸਾਢੋਰੇ ਵਿੱਚ ਘਿਰੇ ਸਿੰਘਾਂ ਦੀ ਸਹਾਇਤਾ ਵਾਸਤੇ ਭੇਜੇ ਇੱਕ ਜੱਥੇ ਦਾ ਘਮਸਾਣ ਜੁੱਧ, ਅਬਦੁਲ ਸਮੱਦ ਖ਼ਾਂ ਤੇ ਜੈਨੁੱਦੀਨ ਅਹਮਦ ਖ਼ਾਂ ਫ਼ੌਜਦਾਰਿ–ਸੀਰੰਦ ਦੀਆਂ ਫੌਜਾਂ ਨਾਲ ਹੋਇਆ ।

ਹਾੜ੍ਹ ੩੦ (੨੮ ਜੂਨ) ਐਤਵਾਰਿ ਕੇਸ਼ੋ ਰਾਉ ਹਰਕਾਰੇ ਨੇ ਫਰਦ ਪੇਸ਼ ਕੀਤੀ। ਜਿਸ ਵਿੱਚ 'ਜੰਗ-ਸਾਢੌਰਾ' ਦੇ ਸਮਾਚਾਰ ਦਰਜ ਸਨ। ਦੱਸਿਆ ਸੀ, ਕਿ "ਬਹੁਤ ਸਾਰੇ 'ਸਿੱਖ', ਬਹਾਦੁਰਾਂ ਦੀਆਂ ਤੇਗਾਂ ਦੇ ਤੱਮੇ ਹੋ ਗਏ। ਬਾਦਸ਼ਾਹੀ ਫ਼ੌਜ ਵਿੱਚੋਂ ਭੀ ਬਕਾਬੇਗ ਖ਼ਾਂ ਆਦਿਕਾਂ ਸ਼ਰਬਤਿ-ਸ਼ਹਾਦਤ ਪੀਤਾ।"

ਨੋਟ–ਇਸ ਜੁੱਧ ਸਮੇ, ਸਿੰਘ ਦੋਂਹ ਕਿਲਿੱਆਂ–'ਲੋਹਗੜ੍ਹ' ਤੇ 'ਸਾਢੌਰਾ'–ਵਿੱਚ ਬਾਬਾ ਜੀ ਨੇ ਵੰਡ ਕੇ, ਬਹਾਏ ਹੋਏ ਸਨ; ਆਪ 'ਲੋਹਗੜ੍ਹ' ਵਿੱਚ ਵਿਰਾਜ ਰਹੇ ਸਨ। ਸ਼ਾਹੀ ਲਸ਼ਕਰ ਵਿੱਚ 'ਸਮੱਦੀ' ਤੇ 'ਜ਼ੈਨੀ' ਫੌਜਾਂ ਤੋਂ ਬਿਨਾਂ ਦਿੱਲੀਓਂ ਭਾਰਾ ਸਹਾਇਕ ਦਲ ਭੇਜਿਆ ਹੋਇਆ ਸੀ। ਨਾਲੇ ਦੀਨ-ਧਰਮ ਦਾ ਜੰਗ ਖਿਆਲ ਕਰਕੇ, ਤੇ ਲੁੱਟ ਦੇ ਲਾਲਚ ਨਾਲ, ਬੇ-ਸ਼ੁਮਾਰ ਮੁਲਖੱਈਆ ਉਨ੍ਹਾਂ ਨਾਲ ਰਲਿਆ ਹੋਇਆ ਸੀ। ਇਸ ਤਰਾਂ ਤਾਕਤ ਦੇ ਲਿਹਾਜ਼ ਨਾਲ ਕੀੜੀ ਤੇ ਹਾਥੀ ਦਾ ਮੁਕਾਬਲਾ ਸੀ। ਇੱਦ ਜੁੜੇ ਟਿੱਡੀਦਲ ਨੇ ਗੜ੍ਹ-ਸਾਢੌਰਾ ਗਿਰਦੇ ਸੰਘਣਾ ਘੇਰਾ ਪਾ ਕੇ, ਬਾਹਰੋਂ ਹਰ ਤਰਾਂ ਦੀ ਆਵਾ-ਜਾਈ ਬੰਦ ਕਰ ਦਿੱਤੀ ਸੀ। ਭਾਵੇਂ ਬਾਬਾ ਜੀ ਲੋਹਗੜ੍ਹ ਤੋਂ ਦੂਜੇ-ਤੀਜੇ ਦਿਨ, ਤਿੰਨ ਚਾਰ ਨਵੇਂ ਜੱਥੇ ਤੇ ਦਾਣਾ-ਪੱਠਾ ਸਹਾਇਤਾ ਵਾਸਤੇ ਭੇਜਦੇ ਰਹੇ ਸਨ; ਅਤੇ ਘਿਰੇ ਹੋਏ ਸਿੰਘ ਦੂਰੋਂ ਸਹਾਇਕ ਜੱਥਿਆਂ ਨੂੰ ਆਉਂਦਿਆਂ ਯਾ ਉਨ੍ਹਾਂ ਦੀਆਂ ਉਡਦੀਆਂ ਧੂੜਾਂ ਵੇਖਕੇ, ਅੰਦਰੋਂ ਚਾਰੇ ਬੰਨੇ ਵੈਰੀ ਦਲ ਪੁਰ ਹੱਲਾ ਬੋਲ ਦੇਂਦੇ ਸਨ। ਅਰੁ ਜੋ ਕੁਝ ਖੋਹ-ਖਿੰਜ ਕੇ ਲਿਜਾ ਸਕਦੇ, ਅੰਦਰ ਲੈ ਜਾਂਦੇ ਸਨ। ਤਦ ਬੀ ਆਪਣੀਆਂ ਥੁੜਾਂ ਪੂਰੀਆਂ ਕਰਨ ਵਿਚ ਸਫਲ ਨਹੀਂ ਸੀ ਹੋ ਰਹੇ।

ਇਹ ਉੱਦਮ ਸਿੰਘਾਂ, 'ਚੈਨ ਬਹਾਦਰ' ਤੇ 'ਜ਼ੈਨੇ' ਦੇ ਮੁਕਾਬਲੇ ਸਮੇ ਬਰਾਬਰ ਜਾਰੀ ਰੱਖਿਆ। ਪਰ ਹੁਣ 'ਸਮੁੰਦੀ-ਘੇਰਾ' ਬੜਾ ਸੰਘਣਾਂ ਸੀ। ਤਦ ਬੀ ਸਿੰਘਾਂ, ਜਾਨ-ਜੋਖੋਂ ਦੀ ਇਹ ਅਣੋਖੀ ਖੇਡ ਕਈ ਮਹੀਨੇ ਜਾਰੀ ਰੱਖੀ। ਉੱਤੇ ਦੱਸਿਆ ਜੁੱਧ ਭੀ ਜੌਹਰ-ਖਾਲਸਾ ਦੀ ਇੱਕ ਝਾਕੀ ਹੀ ਸੀ। ('ਫ਼ੱਰਖਸੀਅਰ ਨਾਮਾ', 'ਤਜ਼ਕਿਰਾ' ਤੇ 'ਬੰਦਾ ਸਿੰਘ ਬਹਾਦੁਰ')

ਠਾਕੁਰ ਨਗੀਨਾ ਰਾਮ 'ਪ੍ਰਮਾਰ' ਦੇ ਕਥਨ ਅਨੁਸਾਰ, ਇਸ ਵਕਤ ਬਾਬਾ ਜੀ ਦੇ ਸਾਥੀਆਂ ਵਿੱਚ ਦੁਆਬਾ ਬਿਸਤ-ਜਾਲੰਧਰ ਦੇ ਰਾਜਪੂਤਾਂ (ਸਿੱਖਾਂ) ਵਿਚੋਂ ਰਾਮ ਸਿੰਘ 'ਮੰਜ'; ਗੁਰੂ-ਸਹਾਇ ਸਿੰਘ 'ਭੱਟੀ'; ਕੌਰ ਸਿੰਘ 'ਪ੍ਰਮਾਰ'; ਧਰਮ ਸਿੰਘ ਤੇ ਮਸਤਾਨ ਸਿੰਘ 'ਮਿਨ੍ਹਾਸ'; ਬੁੱਧ ਸਿੰਘ, ਕਾਨ੍ਹ ਸਿੰਘ, ਦਸੌਂਧੀ ਸਿੰਘ, ਜਿਉਣ ਸਿੰਘ ਤੇ ਪੰਜਾਬ ਸਿੰਘ ਆਦਿ 'ਬਿਓਟ'; ਮਹਿਬੂਬ ਚੰਦ 'ਜਸਵਾਲ' ਤੇ ਹਰਿਗੋਪਾਲ 'ਚੋਹਾਣ' ਆਦਿਕ ਸ਼ਾਮਿਲ ਸਨ। ਇਨ੍ਹਾਂ ਸਿੰਘਾਂ ਦਾ ਕਬਜ਼ਾ ਜਿਸ ੨ ਇਲਾਕੇ ਪੁਰ ਬਾਬਾ ਜੀ ਨੇ ਕਰਵਾਇਆ; ਓਥੇ ਹੀ ਇਨ੍ਹਾਂ ਦੀ ਸੰਤਾਨ ਹੁਣ ਤੱਕ ਆਬਾਦ ਹੈ। ਜਿਹਾ ਕਿ—

(੧) <u>ਮਿਨ੍ਹਾਸ</u>—ਬਹਾਦੁਰ ਗੜ੍ਹ, ਸੰਗਤਪੁਰਾ, ਪੰਜੀਠਾ, ਜੀਉਣ ਵਾਲਾ ਸਾਢੋਰਾ, ਕੁਭਨਾ, ਮਿਰਜ਼ਈ ਤੇ ਸਢਿਦੋਂ ਵਿੱਚ;

(੨) <u>ਚੋਹਾਣ</u>—ਸੰਗਤ ਪੁਰਾ ਤੇ ਕੋਟ ਈਸਾ ਖ਼ਾਨ;

(੩) <u>ਰਾਠੌਰ</u>—ਭਾਈ ਕੀ ਸਮਾਧ ਵਿੱਚ;

(੪) <u>ਸੜੋਯਾ</u>—ਜੀਉਣ ਵਾਲ 'ਚਿ;

(੫) <u>ਪ੍ਰਮਾਰ</u>—ਬਾਗੜੀਆਂ ਤੇ ਜੀਉਣ ਵਾਲ ਵਿਚ;

(੬) <u>ਜਸਵਾਲ</u>—ਦਿਆਲ ਪੁਰ ਵਿਚ;

(੭) <u>ਜੰਜੋਆ</u>—ਮਾਂਜਰੀ ਵਿਚ;

(੮) <u>ਬਿਓਟ</u>—ਕੋਟ ਕਪੂਰਾ, ਭਾਈ ਕੀ ਸਮਾਧ ਤੇ ਰਣੀਅਦਾ (? ਰਤੀਆ) ਵਿੱਚ।

('ਤ੍ਵਾਰੀਖ਼ਿ ਰਾਜਪੂਤਾਨਿ ਦੁਆਬਾ ਜਾਲੰਧਰ—ਉਰਦੂ')

ਸਾਂਵਣ ੨੩ (੨੩ ਜੁਲਾਈ) ਵੀਰਵਾਰਿ ਸਰਬਰਾਹ ਖਾਨ (ਅੱਲਿਮ-ਗੀਰੀ) ਰਾਜਧਾਨੀ ਦਿੱਲੀ ਦਾ ਕੋਤਵਾਲ ਤੇ ਫੌਜਦਾਰ ਨੀਅਤ ਹੋਇਆ।

ਸਾਵਣ ੩੧ (੩੧ ਜੁਲਾਈ) ਸ਼ੁੱਕਰਵਾਰ–ਸਿਕੰਦਰਾ ਦੇ ਫੌਜਦਾਰ ਸੱਜਦ ਅਕਬਰ ਖ਼ਾਨ ਦਾ ਮਨਸਬ ਵਧਾ ਕੇ ਦੋ ਹਜ਼ਾਰੀ-ਨੌ ਸੌ ਸਵਾਰ ਕੀਤਾ ਗਿਆ।

ਅੱਸੂ (ਸਿਤੰਬਰ) ਦੇ ਤੀਜੇ ਸਾਤੇ, ਬਾਬਾ ਜੀ ਨੇ 'ਗੜ੍ਹ ਸਾਢੌਰਾ' ਵਿੱਚ ਘਿਰੇ ਸਿੰਘਾਂ ਨੂੰ ਕੱਢਿ ਲਿਆਉਣ ਵਾਸਤੇ, ਚੋਣਵੇਂ ਬਹਾਦੁਰਾਂ ਦਾ ਇੱਕ ਜ਼ਬਰਦਸਤ ਦਸਤਾ, 'ਲੋਹਗੜ੍ਹ' ਤੋਂ ਭੇਜਿਆ। ਅੰਦਰੋਂ ਬਾਹਰੋਂ ਦੋਂ ਖੇਢ ਕੇ, ਸਿੰਘਾਂ ਗੜ੍ਹ ਸਾਢੌਰਾ ਖਾਲੀ ਕਰ ਦਿੱਤਾ। ਅਰੁ ਦੁਸ਼ਮਣਾਂ ਨੂੰ ਖਾਲਸਈ ਜੌਹਰ ਵਿਖਾਉਂਦੇ, ਮਰਦੇ-ਮਾਰਦੇ 'ਲੋਹਗੜ੍ਹ' ਵੱਲਿ ਹਰਨ ਹੋ ਗਏ। ਸ਼ਾਹੀ ਦਲ ਨੇ ਧੁਰ ਤੋੜੀ ਸਿੰਘਾਂ ਦਾ ਪਿੱਛਾ ਕੀਤਾ।

ਅੱਸੂ ੨੮ (੨੦ ਰਮਜ਼ਾਨ ੧੧੨੫ ਹਿਜਰੀ = ੨੯ ਸਿਤੰਬਰ ੧੭੧੩) ਮੰਗਲਵਾਰਿ ਕੇਸ਼ੋ ਰਾਉ ਹਰਕਾਰੇ ਦੀ ਭੇਜੀ ਫ਼ਰਦ (ਰੀਪੋਰਟ) ਬਾਦਸ਼ਾਹ ਨੂੰ ਸੁਣਾਈ ਗਈ। ਲਿਖਿਆ ਸੀ: "ਬਿਪਤਾ ਮਾਰੇ (ਸਿੱਖ) ਸਾਢੌਰਾ ਕਿਲੱਾ ਛੱਡ ਕੇ, ਡਾਬਰ (ਲੋਹਗੜ੍ਹ) ਵਲਿ ਹਰਨ ਹੋ ਗਏ। ਉਨ੍ਹਾਂ 'ਚੋਂ ਬਹੁਤ ਸਾਰੇ ਮਾਰੇ ਤੇ ਨਕਾਰੇ (ਘਾਇਲ) ਕੀਤੇ ਗਏ।"

ਨੋਟ–ਇਹ ਖਬਰ, ੨੪ ਹਾੜ੍ਹ ਵਾਲੀ ਉੱਤੇ ਦੱਸੀ ਮੁਠ-ਭੇੜ ਸੰਬੰਧੀ ਹੀ ਹੈ।

ਕੱਤਿਕ ੨੩ (੧੫ ਸ਼ੱਵਾਲ = ੨੪ ਅਕਤੂਬਰ ੧੭੧੩) ਛਨਿੱ-ਛਰ ਵਾਰਿ ਬਾਦਸ਼ਾਹ ਨੂੰ ਇਹ ਅਚਰਜ ਗੱਲ ਸੁਣਾਈ ਗਈ; ਕਿ "ਇੱਕ ਹਿੰਦੂ ਬੁਢੜੀ ਮਰ ਗਈ ਸੀ। ਉਸਦੇ ਵਾਰਸਾਂ ਜਦੋਂ ਚਿਖਾ ਚਾੜ੍ਹ ਕੇ ਲਾਂਬੂ ਲਾਇਆ; ਤਾਂ ਜੀਉ ਪਈ। ਤੁਰਤ ਅੱਗ'ਚੋਂ ਕੱਢ ਲੀਤੀ ਗਈ। ਰਤਾ ਕੁ ਹੱਥ ਝੁਲਸਿਆ ਗਿਆ ਸੀ; ਉਵ ਸਹੀ-ਸਲਾਮਤ ਨਿਕਲਿ ਆਈ; ਤੇ ਘਰਿ ਲੈ ਆਂਦੀ ਹੈ। ਹੋਰ ਅਚੰਭਾ ਇਹ ਹੋਇਆ ਹੈ, ਕਿ ਉਸ ਦੇ ਨੈਣ ਜੋਤਿਹੀਣ ਸਨ; ਮੁੜਿ ਜੀਵਣ ਨਾਲ ਉਨ੍ਹਾਂ ਦੀ ਜੋਤਿ ਭੀ ਬਹਾਲ ਹੋ ਗਈ।"

ਬਾਦਸ਼ਾਹ (ਫੱਰਖਸੀਅਰ) ਨੇ ਬੁਢੜੀ ਨੂੰ ਹਾਜ਼ਰ ਕਰਨ ਦਾ ਹੁਕਮ ਕੀਤਾ । ਖਾਨਖਾਨਾ-ਮੀਰਜੁਮਲਾ (ਸ਼ਰੀਫੁੱਲਹ ਖਾਂ) ਜਾ ਕੇ ਮਾਈ ਨੂੰ ਸੱਦ ਲਿਆਇਆ । ਬਾਦਸ਼ਾਹ ਦੇ ਪੁੱਛਣ ਪੁਰ ਮਾਈ ਨੇ ਹਕੀਕਤ ਬਿਆਨ ਕੀਤੀ ਤੇ ਦੱਸਿਆ; ਕਿ "ਦੋ ਅਲੂਏਂ ਗੱਭਰੂ ਮੇਰੀ ਰੂਹ ਨੂੰ ਧੂਹ-ਘਸੀਟ ਕੇ ਲੈ ਗਏ ਸਨ । ਅਗਾੜੀ ਇਕ ਨਦੀ ਆ ਗਈ । ਉਸ ਵਿਚੋਂ ਦੋ ਲਿਖਾਰੀ (ਚਿਤ੍ਰ-ਗੁਪਤ) ਪ੍ਰਗਟ ਹੋਏ; ਤੇ ਆਖਣ ਲੱਗੇ : 'ਇਸ ਦੀ ਉਮਰ ਤਾਂ ਅਜੇ ਅੱਠ ਵਰ੍ਹੇ ਹੋਰ ਬਾਕੀ ਹੈ; ਛੱਡਿ ਆਓ !' ਉਸੇ ਹਾਲਤ ਵਿੱਚ ਮੈਂ ਆਖਿਆ :–'ਮੈਂ ਤਾਂ ਨੈਂਣ੍ਹਾਂ ਦੀ ਜੋਤਿ ਖੁਣੋਂ ਦੁਨੀਆਂ ਵਿੱਚ ਦਸੋਂਟੇ (ਦੁੱਖ) ਕੱਟਦੀ ਹਾਂ ।" ਉਨ੍ਹਾਂ ਕਹਿਆ : 'ਅੱਖੀਆਂ ਭੀ ਸੁਰਜੀਤ ਹੋ ਜਾਣਗੀਆਂ ।' ਜਦੋਂ ਮੈਂ ਸੁਰਤਿ ਸੰਭਾਲੀ; ਨੈਣਾਂ ਦੀ ਜੋਤਿ ਭੀ ਨੌਂ ਬਰ ਨੌਂ ਸੀ ।"

ਸਰੋਤੇ ਸੁਣ ਕੇ ਅਚਰਜ ਮੰਨ ਗਏ । ਬਾਦਸ਼ਾਰ ਨੇ ਮਾਈ ਨੂੰ ਪੰਜਾਹ ਰੁਪਯੇ ਇਨੱਾਮ ਦਿੱਤਾ ।

ਮੱਘਰ ੨੦ (੨੦ ਨਵੰਬਰ) ਸ਼ੁੱਕਰਵਾਰ–ਜ਼ਮੀਦਾਰ ਕਮਾਯੂੰ ਨੇ ਸਿੱਖਾਂ ਦੇ ਦੋ ਸਉ ਸਿਰ ਭੇਜੇ ਸਨ; ਬਾਦਸ਼ਾਹ ਨੂੰ ਵਿਖਾਏ ਗਏ । ਰਾਜੇ ਨੂੰ ਫਰਮਾਨ, ਖਿਲੱਤ ਖਾਸਾ, ਹਾਥੀ ਤੇ ਸ਼ਮਸ਼ੇਰ ਭੇਜੇ ਗਏ ।

ਪੋਹ ੪ (੩ ਦਿਸੰਬਰ) ਵੀਰਵਾਰਿ ਅਬਦੁਲ ਸਮੱਦ ਖਾਂ ਦੇ ਪੁੱਤ੍ਰ ਜ਼ਕਰੀਆ ਖਾਂ ਨੇ ਸਿੱਖਾਂ ਦੇ ਸਿਰ, ਪਿਤਾ ਦੀ ਅਰਦਾਸ ਸਮੇਤ ਬਾਦਸ਼ਾਹ ਦੇ ਪੇਸ਼ ਕੀਤੇ । ਜ਼ਕਰੀਏ ਦਾ ਮਨਸਬ ਤਿੰਨ ਹਜ਼ਾਰੀ-ਇਕ ਹਜ਼ਾਰ ਸਵਾਰ ਤੱਕ ਵਧਾਇਆ ਗਿਆ । ਨਾਲਿ ਜੋੜਾ-ਜਾਮਾ, ਜਿਗਾ ਤੇ ਝੰਡਾ (ਨਿਸ਼ਾਨ) ਬਖ਼ਸ਼ ਕੇ, ਉਸਨੂੰ ਵਡਿਆਇਆ ਗਿਆ ।

ਇਹ ਸੀਸ–ਜਾਪਦਾ ਇ–ਉਨ੍ਹਾਂ ਸਿੰਘਾਂ ਦੇ ਸਨ ਜੋ; 'ਸਾਢੋਰੇ' ਤੋਂ 'ਲੋਹ ਗੜ੍ਹ' ਤੱਕ, ਪਿੱਛਾ ਕਰ ਰਹੀ ਸ਼ਾਹੀ ਸੈਨਾ ਨਾਲ ਦੋ ਦੋ ਹੱਥ ਕਰਕੇ ਸ਼ਹੀਦ ਹੋਏ ਸਨ ।

ਸ਼ਾਹੀ ਲਸ਼ਕਰ ਨੇ ਲੋਹ ਗੜ੍ਹ ਦੇ ਕੋਟ ਪਾਸ ਪਹੁੰਚ ਕੇ, ਡੇਰਾ ਕਰਨ ਵਾਸਤੇ ਇਕ ਥਾਂ ਪਸੰਦ ਕੀਤੀ । ਪਾਣੀ ਵਾਸਤੇ ਟੋਆ ਤੇ ਖਾਲ੍ਹਾਦਿ ਪੁੱਟੇ ਜਾ ਰਹੇ ਸਨ । ਉਸੇ ਮੌਕੇ ਇਕ ਟੋਲੀ ਸਵਾਰਾਂ ਦੀ ਪਹਾੜੀਆਂ ਦੇ ਵੇਸ ਵਿੱਚ, ਸਿੰਘਾਂ ਦੇ ਮੋਰਚਿਆਂ ਤੇ ਕੋਟ-ਖਾਈਆਂ

ਆਦਿ ਦਾ ਪਤਾ ਕਰਨ ਵਾਸਤੇ ਉੱਚੇ ਥਾਂ ਚੜ੍ਹੀ। ਉਨ੍ਹਾਂ ਸਿਖਰ ਚੜ੍ਹਦਿਆਂ ਸਾਰ ਵੇਖਿਆ ਕਿ ਸਿੰਘ ਪਹਾੜੀ ਦੇ ਦੂਜੇ ਬੰਨੇ ਵਹੀਰਾਂ ਘੱਤੀ ਜਾ ਰਹੇ ਹਨ। ਉਨ੍ਹਾਂ ਦਿਆਂ ਵੇਖਦਿਆਂ ੨ ਹੀ ਸਿੰਘ ਗਾਇਬ ਹੋ ਗਏ। ਸਿੰਘਾਂ ਦੀ ਇਹ ਭਾਜੜ ਲਸ਼ਕਰੀ ਪਾਰਟੀ ਵਾਸਤੇ ਹੋਰ ਭੀ ਅਚਰਜ ਜਾਪਣ ਲਗੀ ਜਦੋਂ ਉਨ੍ਹਾਂ ਨੇ ਵੇਖਿਆ, ਕਿ ਸਿੰਘਾਂ ਆਪਣੇ ਬਚਾਉ ਵਾਸਤੇ ਅਕੱਥ ਉਪਾਉ ਕੀਤੇ ਹੋਏ ਸਨ। ਸਿੰਘਾਂ ਪਹਾੜੀ ਦੇ ਪੈਰਾਂ ਤੋਂ ਲਾ ਕੇ, ਲੋਹ ਗੜ ਦੇ ਕੋਟ ਤੱਕ ਪੰਜਾਹ ਮੋਰਚੇ ਤੇ ਰਾਖੀ-ਚੌਕੀਆਂ (ਡੀਫੈਂਸ ਪੋਸਟਸ) ਇਸ ਜੁਗਤਿ ਬਣਾਈਆਂ ਹੋਈਆਂ ਸਨ; ਕਿ ਹਰ ਇਕ ਇੱਕ-ਦੂਜੇ ਦੀ ਸਹਾਇਤਾ-ਰੱਖਿਆ ਕਰ ਸਕਦੀ ਸੀ। ਅਰੁ ਚੜ੍ਹੇ ਆ ਰਹੇ ਦੁਸ਼ਮਣਾਂ ਉੱਤੇ, ਹਰ ਚੌਕੀ-ਮੋਰਚੇ ਤੋਂ ਤੀਰ-ਗੋਲੀ ਦੀ ਮਾਰੂ ਮਾਰ ਹੋ ਸਕਦੀ ਸੀ।

ਨੱਸੇ ਜਾਂਦੇ ਸਿੰਘਾਂ ਦੇ ਉਲਟਾਵੇਂ ਹਮਲੇ ਤੋਂ ਡਰਦਿਆਂ ਸ਼ਾਹੀ ਲਸ਼ਕਰ ਨੇ, ਪਿੱਛਾ ਕਰਨਾ ਖਤਰਨਾਕ ਸਮਝਿਆ। ਕਈ ਦਿਨ ਘੁਸਾ ਕੇ, ਸਿੰਘਾਂ ਦਾ ਖੁਰਾ ਸੁੰਘਣ ਚੜ੍ਹੇ, ਤਾਂ ਸਾਰੇ ਪਹਾੜੀ ਦੇਸ਼ ਵਿੱਚ ਸਿੰਘਾਂ ਦਾ ਮੁਸ਼ਕ ਤਕ ਨਾਂ ਲੱਭਾ। (ਬੰ. ਸਿੰ. ਬ.)

ਪੋਹ ੧੮ (੧੭ ਦਿਸੰਬਰ) ਵੀਰਵਾਰਿ ਰਾਜਧਾਨੀ (ਦਿੱਲੀ) ਦੇ ਵਾਸੀਆਂ ਫਰਯਾਦ ਕੀਤੀ; ਕਿ "ਕਣਕ ਰੁਪਯੇ ਦੀ ਚਾਰ ਸੇਰ (ਕੱਚਾ ਤੋਲ) ਭੀ ਨਹੀਂ ਲਭਦੀ।" ਬਾਦਸ਼ਾਹ ਨੇ ਫ਼ਰਮਾਇਆ "ਗੰਜ (ਕਣਕ ਦਾ ਸਰਕਾਰੀ ਜ਼ਖੀਰਾ) ਬਹਾਦੁਰ ਦਿਲ ਖਾਂ 'ਲਾਚੈਨ' ਦੇ ਹਵਾਲੇ ਕੀਤਾ ਜਾਏ; ਤਾਂ ਜੋ ਲੋੜਵੰਦਾਂ ਨੂੰ ਵੰਡ ਦੇਵੇ।" ਲੇਕਿਨ ਇਸ ਜਤਨ ਦਾ ਬੀ ਕੁਝ ਲਾਭ ਨਾ ਹੋਇਆ। ਕਾਲ ਤੇ ਅੰਨ ਦਾ ਭੌਂ ਨਿਤ ਵਧਦਾ ਤੁਰਿਆ ਜਾਂਦਾ ਸੀ, ਅਰੁ ਲੋਕੀ ਭੁੱਖ ਦੇ ਦੁੱਖਿ ਪੱਕੇ ਬੇਰਾਂ ਵਾਂਗੁ ਕਿਰ ਰਹੇ ਸਨ।

ਪੋਹ ੧੯ (੧੮ ਦਿਸੰਬਰ) ਸ਼ੁੱਕਰਵਾਰਿ ਜ਼ਕਰੀਆ ਖ਼ਾਨ, ਜੱਮੂੰ ਦੀ ਫ਼ੌਜਦਾਰੀ ਬਖ਼ਸ਼ ਕੇ ਵਡਿਆਇਆ ਗਿਆ।

ਪੋਹ ੨੫ (੨੪ ਦਿਸੰਬਰ) ਵੀਰਵਾਰਿ, ਜ਼ਕਰੀਆ ਖ਼ਾਨ ਅਮੀਰੁੱਲ-ਉਮਰਾ ਹੁਸੈਨ ਅੱਲੀ ਖ਼ਾਨ ਨਾਲ, ਰਾਜਪੂਤਾਨੇ ਦੀ ਮੁਹਿੰਮ ਪਰ ਭੇਜਿਆ ਗਿਆ।

ਮਾਘ ਸੰਗਰਾਂਦ (੩੦ ਦਿਸੰਬਰ ੧੭੧੩) ਬੁੱਧਵਾਰਿ ਫਰਮਾਨ ਹੋਇਆ; "ਜਿੱਚਿਰ ਅੰਨ ਦੀ ਮਹਿੰਗਾਈ ਜਾਰੀ ਰਹੇ, ਅੱਠ ਹਜ਼ਾਰ ਰੁਪਯੇ ਨਿੱਤ ਸਵੇਰੇ ਗਰੀਬ-ਲੋੜਵੰਦਾਂ ਤੇ ਹੱਕਦਾਰਾਂ ਨੂੰ ਵੰਡੇ ਜਾਇਆ ਕਰਨ!" ਵੱਡੇ (ਅਫਸਰ) ਤੇ ਕਾਰਿੰਦੇ ਜੋ ਇਸ ਪੁੰਨ ਅਰਥ ਵੰਡ ਵਾਸਤੇ ਨੀਤੇ ਗਏ; ਉਨ੍ਹਾਂ ਆਪਣੇ ਤਈਂ ਤੇ ਆਪਣੇ ਸਰਬੰਧੀਆਂ ਨੂੰ ਹੀ ਹੱਕਦਾਰ ਸਮਝ ਕੇ, ਗਰੀਬਾਂ ਤੇ ਮਾਪਿਆਂ-ਬਾਹਰਿਆਂ (ਯਤੀਮਾਂ) ਵੱਲੋਂ ਅੱਖੀਂ ਮੀਟ ਲਈਆਂ। ਅਤੇ ਅੱਨ੍ਹੇ ਦੇ ਸ਼ੀਰਨੀ ਵੰਡਣ ਵਾਂਗੂ ਮੁੜਿ ੨ ਘਰਦਿਆਂ ਨੂੰ ਹੀ ਵੰਡੀਂ ਗਏ। ਬਚਿਆ-ਖੁਚਿਆ ਚੂਰ-ਭੂਰ ਹੀ ਅਸਲ ਹੱਕਦਾਰਾਂ ਦੇ ਹਿੱਸੇ ਭਾਵੇਂ ਆਇਆ ਹੋਵੇ!!

ਮਾਘ ੧੨ (੫ ਮੁਹੱਰਮ ੧੧੨੬ = ੧੦ ਜਨਵਰੀ ੧੭੧੪) ਐਤਵਾਰਿ–ਕਸ਼ਮੀਰ ਦੀਆਂ ਖਬਰਾਂ ਵਿੱਚ ਦੱਸਿਆ ਗਿਆ; ਕਿ "ਬਾਦਸ਼ਾਹੀ ਬਰੂਦਖਾਨੇ ਉਤੇ ਬਿਜਲੀ ਪਈ। ਕਾਠ ਦੀ ਮਸੀਤ ਤੇ ਕਈ ਹਵੇਲੀਆਂ ਸੜ-ਬਲ ਗਈਆਂ। ਆਂਢ-ਗੁਆਂਢ ਵਸਦੇ ਬਹੁਤੇ ਬੰਦੇ ਮੋਏ ਤੇ ਚੋਖਾ ਮਾਲੀ ਨੁਕਸਾਨ ਭੀ ਹੋਇਆ।

ਫੱਗੁਣ ੨੮ (੨੦ ਸਫਰ = ੨੪ ਫਰਵਰੀ) ਬੁੱਧਵਾਰ–ਅੱਬਦੁਲ ਸਮੱਦ ਖਾਂ, ਸਾਢੌਰਾ ਫਤਿਹ ਕਰਕੇ ਤੇ ਬਾਬਾ ਜੀ ਨੂੰ ਸਾਥੀ ਸਿੰਘਾਂ ਸਮੇਤ ਪਰਬਤਾਂ ਵਲਿ ਨਸਾ ਕੇ, ਅੱਜ ਦਿੱਲੀ ਬਾਦਸ਼ਾਹ ਦੇ ਹਜ਼ੂਰਿ ਹਾਜ਼ਰ ਹੋਇਆ। ਅਰੁ ਖਿਲੱਤ, ਸਰਪੇਚ, ਜੜਾਊ ਸ਼ਮਸ਼ੇਰ, ਘੋੜਾ ਤੇ ਹਾਥੀ ਇਨਾਮ ਪ੍ਰਦਾਨ ਕਰਕੇ, ਰਾਜਪੂਤਾਨੇ ਦੀ ਮੁਹਿੱਮ ਵਿਚ ਸ਼ਾਮਿਲ ਹੋਣ ਵਾਸਤੇ ਟੋਰਿਆ ਗਿਆ। ਆਜ਼ਿਮ ਖਾਂ, ਸਾਦਾਤ ਖਾਂ ਸੂਬੇਦਾਰ ਦਾ ਨਾਇਬ ਬਣਾ ਕੇ, ਕਸ਼ਮੀਰ ਭੇਜਿਆ ਗਿਆ। ('ਤਜ਼ਕਿਰਾ')

'ਸਾਢੌਰੇ' ਤੇ 'ਲੋਹਗੜ੍ਹ' ਦੇ ਲੰਮੇ ਘੇਰੇ ਤੇ ਘੋਰ ਸੰਗ੍ਰਾਮ ਵਿੱਚ, ਸਿੱਖਾਂ ਦਾ ਤਸੀਹੇ ਝੱਲ ਕੇ ਬਲ-ਛੀਨ ਹੋ ਜਾਣਾ; ਮੁਸਲਮਾਨਾਂ ਤੇ ਹਕੂਮਤ ਲਈ ਬੜੇ ਉਤਸ਼ਾਹ ਤੇ ਹਲਾਸ਼ੇਰੀ ਦਾ ਕਾਰਨ ਬਣ ਗਿਆ। ਉਨ੍ਹਾਂ ਨਿਧੜਕ ਤੇ ਬੇ-ਦਰੇਗ ਹੋ ਕੇ, ਸਿੱਖਾਂ ਨੂੰ ਦੁਖੀ ਕਰਨਾ ਸ਼ੁਰੂ ਕਰ ਦਿੱਤਾ। ਇਸ ਤੱਦੀ, ਤੇ ਅਤਿਆਚਾਰ ਦਾ ਸ਼ਿਕਾਰ ਬਹੁਤੇ ਮਾਝੇ ਅਰੁ ਰਿਆੜਕੀ ਦੇ ਸਿੱਖ ਹੋਏ। ਜਿੱਥੋਂ ਦਾ ਹਰ ਮੁਸਲਮਾਨ ਸਿੱਖਾਂ

ਨੂੰ—ਉਨ੍ਹਾਂ ਦੀ ਬੇ-ਬਸੀ ਤੋਂ ਲਾਭ ਉਠਾ ਕੇ—ਵੱਧ ਤੋਂ ਵੱਧ ਦੁਖਾਉਣਾ ਤੇ ਖਪਾਉਣਾ ਸਵਾਬ (ਪੁੰਨ) ਸਮਝਦਾ ਸੀ। ਕਲਾਨੌਰ, ਬਟਾਲਾ ਤੇ ਕਾਹਨੂਵਾਣ ਦੇ ਪਰਗਣੇ (ਜ਼ਿਲਾ ਗੁਰਦਾਸਪੁਰ) ਚੂੰਕਿ ਤੂਫ਼ ਕੁ ਸੌ ਵਰ੍ਹੇ ਤੋਂ, ਇਸਲਾਮੀ ਤਾਕਤ ਦਾ ਗੜ੍ਹ ਰਹੇ ਸਨ; ਇਸ ਲਈ ਏਥੇ ਇਸਲਾਮੀ ਜੋਸ਼ ਭੀ ਵਧੇਰੇ ਸੀ।

ਸਿੱਖਾਂ ਵਿਰੁੱਧ ਇਸਲਾਮੀ ਈਰਖਾ ਵਧੇਰੇ ਭੜਕਾਉਣ ਵਾਲੇ ਮੁਖੀ ਮੋਮਨ ਕਾਹਨੂਵਾਣ ਦੇ ਪ੍ਰਗਣੇ 'ਕਿੜੀ ਪਠਾਣਾਂ'-'ਬਸਰੀ ਉਮਰ ਗਾਜ਼ੀ' ਆਦਿ ਵਿੱਚ ਵਸਦੇ ਸਨ। ਆਂਢ-ਗੁਆਂਢ ਪਿੰਡਾਂ ਵਿਚ ਵਸਦੇ ਸਿੱਖ, ਇਨ੍ਹਾਂ ਮੋਮਨਾਂ ਦੀਆਂ ਵਧੀਕੀਆਂ ਤੋਂ ਤੰਗ ਆ ਕੇ, ਸਰਦਾਰ ਜਗਤ ਸਿੰਘ ਦੀ ਅਗਵਾਈ ਵਿਚ ਇਕੱਠੇ ਹੋਏ; ਤੇ ਈਰਖਾਵਾਦੀਆਂ ਨੂੰ ਸੋਧਣ ਦਾ ਗੁਰਮਤਾ ਕੀਤਾ।

ਸੰਮਤ ੧੭੭੦ ਚੇਤ੍ਰ ੧੯ (੧੨ ਰਬੀਉੱਲ ਅੱਵਲ ੧੧੨੬ = ੧੭ ਮਾਰਚ ੧੭੧੪) ਬੁੱਧਵਾਰਿ, ਗੁਰੂ ਕੇ ਅਣਖੀਲੇ ਸਿੱਖ ਕੀਤੇ ਫੈਸਲੇ ਮੁਤਾਬਿਕ, ਭਾਈ ਜਗਤ ਸਿੰਘ ਤੇ ਉਸਦੇ ਭਰਾ ਦੀ ਜੱਥੇਦਾਰੀ ਹੇਠ ਜਮੀਅਤ ਕਰਕੇ ਪਠਾਣਾਂ ਦੀ ਗੜ੍ਹੀ ਉੱਤੇ ਜਾ ਪਏ। ਪਠਾਣਾਂ ਅੱਗੋਂ ਡਟ ਕੇ ਮੁਕਾਬਲਾ ਕੀਤਾ; ਪਰ ਮੁਹੱਮਦ ਇਸਹਾਕ ਦੇ ਮਾਰੇ ਜਾਣ ਪੁਰ ਛੇਤੀ ਹੀ ਬਲ ਹਾਰ ਗਏ। ਸਿੰਘਾਂ ਪਿੰਡ ਅੰਦਰ ਵੜ ਕੇ, ਸੱਠ ਹਜ਼ਾਰ ਰੁਪਏ ਨਕਦ ਤੇ ਲਟਾ-ਪਟਾ ਲੁੱਟ ਖੜਿਆ। ਅਨੇਕਾਂ ਸਰਦੇ-ਪੁਜਦੇ ਮੁਸਲਮਾਨ ਲੁੱਟੀ ਦੇ ਮਾਰੀ ਦੇ ਘਰ ਬਾਰ ਛੱਡ ਕੇ ਨੱਸ ਗਏ। (ਬੰ. ਸਿੰ. ਬ.)

'ਸਾਢੌਰਾ' ਤੇ 'ਲੋਹਗੜ੍ਹ' ਛੱਡ ਕੇ, ਬਾਬਾ ਬੰਦਾ ਸਿੰਘ ਜੀ ਸਾਥੀਆਂ ਸਮੇਤ ਕਿਨ੍ਹੀਂ ਹਾਲੀਂ ਕਿਧਰ ਗਏ, ਤੇ ਕਿੱਥੇ ਰਹੇ ? ਸਮਕਾਲੀ ਤੇ ਨੇੜੇ-ਤੇੜੇ ਦੇ ਲਿਖਾਰੀ ਇਸ ਸਵਾਲ ਦਾ ਕੋਈ ਜਵਾਬ ਨਹੀਂ ਦੇਂਦੇ। 'ਭੰਗੂ' ਸਰਦਾਰ ਤੇ ਗਿ: ਗਿਆਨ ਸਿੰਘ ਦੀਆਂ ਲਿਖਤਾਂ ਮੂਜਬ ਚੜ੍ਹਦੇ ਪੰਜਾਬ ਉੱਤੇ ਖਾਲਸੇ ਦਾ ਦੁਬਾਰੇ ਕਬਜ਼ਾ ਹੋ ਜਾਣ ਸਮੇ, ਕਈਆਂ ਕਾਰਨਾਂ ਕਰਕੇ ਤੇ ਹਕੂਮਤ ਦੀਆਂ ਸਾਜ਼ਸ਼ਾਂ ਦੇ ਸਦਕੇ, 'ਤੱਤ ਖਾਲਸੇ' (ਅਕਾਲ ਪੁਰਖੀਏ ਸਿੰਘ) ਬਾਬਾ ਜੀ

ਨਾਲੋਂ ਨਿੱਖੜ ਗਏ ਸਨ। ਸਾਢੌਰੇ ਤੇ ਲੋਹਗੜ੍ਹ ਉੱਤੇ ਦੁਬਾਰੇ ਕਬਜ਼ੇ ਤੇ ਘੇਰੇ ਦਾ ਜ਼ਿਕਰ ਹੀ ਇਨ੍ਹਾਂ ਸੱਜਨਾਂ ਨਹੀਂ ਕੀਤਾ। ਇਸ ਤੋਂ ਇਹੋ ਟੋਹ ਲਗਦੀ ਹੈ, ਕਿ ਇਸ ਘੇਰੇ ਵਿੱਚ, ਬਾਬਾ ਜੀ ਨਾਲ ਕੇਵਲ 'ਬੰਦਈ ਸਿੱਖ' ਹੀ ਸਨ। 'ਤੱਤ ਖਾਲਸੇ', ਮਾਤਾ ਸਾਹਿਬਾਂ ਦੀ ਆਗਿਆ ਤੇ ਬੇਦੀ-ਸੋਢੀ ਸਾਹਿਬਜ਼ਾਦਿਆਂ ਦੀ ਸਲਾਹ ਮੰਨ ਕੇ, 'ਚੱਕ-ਗੁਰੂ' ਦੀ ਜਾਗੀਰ ਵਿੱਚ ਨਿਚਲੇ ਬਹਿ ਕੇ, ਤਮਾਸ਼ਾ ਦੇਖ ਰਹੇ ਸਨ।

ਬਾਬਾ ਜੀ ਦੇ ਲਗ-ਪਗ ਸਮਕਾਲੀ ਲਿਖਾਰੀ ਭਾਈ ਕੇਸਰ ਸਿੰਘ 'ਛਿੱਬਰ' ਨੇ, ਅਕਾਲ ਪੁਰਖੀਆਂ ਦੇ ਬਾਬਾ ਸਾਹਿਬ ਨਾਲ ਵਿਗਾੜ ਦਾ ਇੱਕ ਵੱਡਾ ਕਾਰਨ ਇਹ ਦੱਸਿਆ ਹੈ—

"ਸਿੰਘਾਂ ਨੂ ਬਚਨ ਬੰਦਾ ਇਹ ਕਹੇ:—

'ਗਰੀਬ ਕੀ ਰੱਖਿਆ ਕਰੋ; ਜਬਰੁ ਨ ਕੋਈ ਰਹੇ!
ਪਾਪ ਤਜੇ, ਧਰਮ ਦੀ ਚਾਲ ਰਾਜ ਕਰੋ!......੩੦
*        *        *        *

ਸਿੱਖ ਗੁਰੂ ਕਾ ਸੋਈ ਜੋ 'ਤੱਤੇ'[1] ਸੋਂ ਹੇਤ ਨ ਕਰੇ!
ਪੰਥ ਦਾ ਵਾਧਾ ਚਾਹੇ, ਧਰਮ ਚਾਲ ਚਲੇ, ਪਾਪੋਂ ਡਰੇ!
ਸੱਚੁ ਕਮਾਵੈ, ਵਾਧਾ ਪਾਵੈ; ਮਾਸ ਮੱਛੀ ਨਹੀਂ ਖਾਣੀ।
ਮੈਨੂ ਉਸ ਪੁਰਖ[2] ਦਾ ਬਚਨ ਹੈ : ਧਰਮ ਨੂੰ ਲਾਣੀ[3] !!੩੨

ਰਾਜ ਪਾਇਕੇ ਸਭ ਆਪੋ ਆਪਣੇ ਟਿਕਾਣੇ ਬੈਠ ਗਏ
*        *        *        *॥ ੩੩

ਤਬ ਏਹ ਪੰਥ ਗੁਰੂ ਕਾ, ਬੇਸਰ[4] ਹੋਇ ਗਿਆ।
ਰਾਜ ਪਾਇ ਜੁਲਮੀ ਪਾਪ ਕਰਤਾ ਭਿਆ।
'ਬੰਦਾ' ਸੀ ਆਪੁ ਨਿਰਲੇਪੀ,

---

੧—'ਤੁਰਕ' ਦਾ ਸੰਕੇਤ ਹੈ। ੨—ਸਤਿਗੁਰੂ ਗੋਬਿੰਦ ਸਿੰਘ ਸਾਹਿਬ (ਦਾ)। ੩—ਲੋਕਾਈ (ਦੁਨੀਆਂ) ਨੂੰ ਧਰਮ-ਕਰਮ ਕਰਨ ਵਲਿ ਪ੍ਰੇਰਣਾ। ੪—ਆਪ ਮੁਹਾਰਾ।

ਕਹੋ ਸਾਹਿਬ ਦੇ ਪੰਥ[1] ਸੀ ਚਾਈ।
ਏਹ ਹੋਏ ਬੇਸਰ, ਲੱਗੇ ਕਰਨ ਬੁਰਾਈ॥੩੪

*    *    *    *

ਇੱਕ ਸਰਦਾਰ ਸਿੱਖ, ਕਰ ਭੇਜਿਆ ਸੀ ਫਉਜਦਾਰ।
ਬਖ਼ਸ਼ੇ ਗਾਉਂ ਤੀਸ ਅਰੁ ਚਾਰੁ (੩੪)॥੩੫

ਸੋ, ਤਿਸ ਕੈਸਾ ਨੀਚ ਕਰਮ ਕੀਤਾ।
ਇਕ ਮਾਨਸ ਮਾਰਿ, ਤਿਸ ਦਾ ਕਬੀਲਾ ਖੱਸ ਲੀਤਾ।
ਤਿਸ ਨਾਰੀ ਪਤਿ ਕਾ ਸੀਸੁ ਲੇ ਰੱਖਿਆ ਛਪਾਇ।
ਆਪਿ ਬਸੀ ਘਰਿ ਤਿਸ ਕੇ ਆਇ॥੩੬

ਕੋਈ ਕਾਲ ਧਾਮ ਤਿਸਕੇ ਬਸਤੀ ਰਹੀ।
ਜਬ ਦਾਉ ਲੱਗਾ, ਤਬ ਨਿਕਲਿ ਉਹ ਗਈ।
ਪਤਿ ਕਾ ਸੀਸੁ ਲੈਕਰਿ ਨੱਸਿ ਆਈ।
ਹਜ਼ੂਰਿ 'ਬੰਦੇ ਸਾਹਿਬ' ਦੇ ਪਹੁਤੀ ਜਾਈ॥੩੭

ਲਪੇਟ ਚੀਰ ਸੋਂ ਸੀਸੁ ਤਿਨ ਲੀਆ।
'ਬੰਦੇ ਸਾਹਿਬ' ਦਾ ਆਇ ਦਰਸ਼ਨ ਕੀਆ।
ਨਿਕਾਰਿ ਸੀਸੁ ਤਿਨ ਆਗੇ ਧਰਿਆ।
'ਪਤਿ ਮੇਰਾ ਮਾਰਿ ਹੈ ਮੁਝ ਕੋ ਬਰਿਆ!!੩੮

ਮੈ ਦਾਵਨਗੀਰ ਦਰਗਹਿ ਵਿਚਿ ਹੋਸਾਂ ਤੇਰੀ!
ਕਰ ਮੇਰਾ ਨਿਆਉਂ, ਫਰੀਆਦ ਹੈ ਮੇਰੀ,
ਭੇਜਿ ਆਦਮੀ, ਸੋ ਪਕੜਿ ਮੰਗਾਇਆ।
ਤਿਸ ਨਾਰੀ ਕੇ ਪਾਸ ਸੋ ਖੜਾ ਕਰਾਇਆ॥੩੯

ਜਬਾਬ-ਸੁਆਲ ਦੋਹਾਂ ਦੇ ਕਰਵਾਏ।
ਬਾਜ ਸਿੰਘ, ਕਉਰ ਸਿੰਘ,
ਭਗਵੰਤ ਸਿੰਘ ਸੱਦਿ ਪਾਸ ਬਹਾਏ।
ਜਬਾਬ-ਸੁਆਲ ਵਿਚਿ, ਸਿੱਖ ਝੂਠਾ ਪਾਇਆ।
'ਤੋਪ ਅੱਗੇ ਉਡਾਓ ਤਿਸ ਨੂੰ'—ਬੰਦੇ ਜੀ ਕਹਿਆ॥੪੦

---

੧—ਜ਼ਿੰਮੇਵਾਰੀ, ਪੰਥ ਦੀ ਅਗਵਾਈ ਦੀ।

ਸਰਦਾਰ ਤਿਸ ਨੂੰ ਮਾਰਨ ਵਾਸਤੇ ਲੈ ਗਏ।
ਸੋ ਛੱਡਿਆ ਛਪਾਇ, ਕਪੜੇ ਉਸ ਦੇ ਲਾਹਿ ਲਏ।
ਕਾਠ ਦਾ ਪੁਤਲਾ ਕਰਿ, ਕੱਪੜੇ ਤਿਸ ਨੂੰ ਪਹਿਨਾਏ।
ਤਿਸ ਨਾਰੀ ਕਉ ਦਿਖਾਇ, ਸੋ ਦਿੱਤਾ ਉਡਾਇ। ੪੧।

ਸੋ ਨਾਰੀ ਫਿਰ ਬੰਦੇ ਜੀ ਦੇ ਰੋ ਬ-ਰੋ ਆਈ।
'ਮੈ ਨਿਆਉਂ ਨਹੀਂ ਪਾਇਆ, ਉਹ ਰਖਿਆ ਛਪਾਈ।'
ਤਬ ਬੰਦੇ ਜੀ ਬੜੀ ਕਲਪਨਾ ਕੀਤੀ।
ਵੋਹ ਜੀਵਤ ਮੰਗਾਇਆ, ਤੋਪ ਭਰ ਲੀਤੀ।। ੪੨।

ਦੀਆ ਉਡਾਇ, ਅਰ ਮੁਖ ਤੇ ਇਉਂ ਕਹਿਆ:-

'ਰਾਜੇ ਚੁਲੀ ਨਿਆਉਂ ਕੀ'

ਇਉਂ ਗਿਰੰਥ ਵਿੱਚ ਲਿਖਿਆ ਲਹਿਆ।
ਨਿਆਉਂ ਨ ਕਰੇ ਤ ਨਰਕੇ ਜਾਏ!
ਰਾਜਾ ਹੋਇਕੇ ਨਿਆਉਂ ਕਮਾਏ !! ੪੩

ਪੁਰਖ ਬਚਨ ਮੁਝ ਕੋ ਐਸੇ ਹੈ ਕੀਤਾ।
ਮਾਰਿ ਪਾਪੀ, ਮੈ ਵੈਰ ਪੁਰਖ ਦਾ ਲੀਤਾ!
ਜੇ ਤੁਸੀ ਉਸ ਪੁਰਖ ਦੇ ਸਿਖ ਅਖਾਓ!
ਤ ਪਾਪ ਅਧਰਮ ਅਨਿਆਉ ਨ ਕਮਾਓ !! ੪੪

ਸਿੱਖ ਉਬਾਰਿ ਅਸਿੱਖ ਸੰਘਾਰੋ!
ਪੁਰਖ ਦਾ ਕਹਿਆ ਹਿਰਦੇ ਧਾਰੋ!...

ਭੇਖੀ, ਲੰਪਟ, ਪਾਪੀ ਚੁਨਿ ਮਾਰੋ !! ੪੫
ਚਾਰ ਭਾਗ ਪੁਰਖ ਪੰਥ ਹੈ ਬਨਾਇਆ।
ਤ੍ਰੈ ਹਿੱਸੇ ਕੀਤੇ ਅਪਨੇ ਵਲਿ,
ਚੌਥਾ ਧਰਮ ਰਾਇ ਵਲਿ ਹੈ ਲਾਇਆ।
ਜੋ ਸਿਖ ਹੋਇ, ਸੋ ਗੁਰੂ ਵਲਿ ਆਏ।
ਅਸਿੱਖ ਪਕੜਿਆ ਧਰਮ ਰਾਇ ਦੇ ਜਾਏ ।। ੪੬
ਮੈਂ ਪਾਇ ਗਾਲੋਂਗਾ ਸਭ ਕੋ ਕੁਠਾਲੀ!
ਜੇ ਤੁਸਾਂ ਪਕੜੀ ਪਾਪ-ਅਧਰਮ ਦੀ ਚਾਲੀ!

ਸਾਹਿਬ ਦੇ ਘਰਿ ਹੈ ਨਿਆਉਂ ਉਸ ਲੇਖਾ ਹੈ ਲੈਣਾ।
ਉਸ ਦਿਤਾ ਹੈਸੀ ਤੁਸਾ ਨੂ ਰਾਜ,
ਮੈਂ ਪਾਲਿਆ ਹੈ ਤਿਸ ਦਾ ਕਹਿਣਾ !!੪੭
ਤੁਸਾਂ ਚੁੱਕੀ ਹੈ ਅਨੀਤ, ਸੋ ਸਾਈਂ ਨੂ ਨਹੀ ਭਾਵੈ !
ਇਹ ਚਾਲੀ ਅਨੀਤ ਦੀ, ਮੈਂਨੂ ਖ਼ੁਸ਼ੀ ਨ ਆਵੈ !'......੪੮
('ਬੰਸਾਵਲੀ ਨਾਮਾ ਦਸਾਂ ਪਾਤਿਸਾਹੀਆ ਕਾ'—ਚਰਨ ੧੧)

ਸੋ, ਇਸ ਤਰਾਂ ਦਾ ਕਰੜਾ ਪਹਿਰਾ ਤੇ ੧੨ ਪੋਹ ਵਾਲੇ ਹੁਕਮਨਾਮੇ ਵਾਲੀਆਂ ਕੁੱਝ 'ਵੈਸ਼ਨੋਈ ਬੰਨ੍ਹੋਂਗੀਰੀਆਂ', ਜਿਨ੍ਹਾਂ ਸਿੰਘਾਂ ਨੂ ਮਾਫਿਕ ਨਾ ਆਈਆਂ; ਉਨ੍ਹਾਂ ਮਾਤਾ ਸਾਹਿਬਾਂ ਦੀ ਆਗਿਆ ਦਾ ਸਹਾਰਾ ਲੈ ਕੇ, ਸੂਧੇ-ਸਾਦੇ ਸਿੰਘਾਂ ਨੂੰ ਬਾਬਾ ਜੀ ਨਾਲੋਂ ਨਿਖੇੜ ਲਿਆ। ਸਾਢੌਰੇ-ਲੋਹਗੜ੍ਹ ਦੀ ਲੱਕ ਤੋੜਵੀਂ ਹਾਰ, ਇਸੇ ਚੰਦਰੀ ਫੁੱਟ ਦੀ ਸਜ਼ਾ ਸਮਝਣੀ ਚਾਹੀਦੀ ਹੈ ॥

ਜਾਪਦਾਇ, ਬਾਬਾ ਜੀ ਨੇ ਸਾਥੀਆਂ ਸਮੇਤ ਮੰਡੀ, ਚੰਬਾ ਤੇ ਜੰਮੂ ਆਦਿ ਰਿਆਸਤਾਂ ਵਿਚ ਵਿਚਰਿ ਤੇ ਬਿਸਰਾਮ ਕਰਕੇ, ਸੰਕਟ ਦੇ ਇਹ ਦਿਹਾੜੇ ਗੁਜ਼ਾਰੇ। ਗੁਆਚੇ ਬਲ-ਬੂਤੇ ਨੂੰ ਮੁੜਿ ਪ੍ਰਾਪਤਿ ਕਰਨ ਦੇ ਉਪਰਾਲੇ ਤੇ ਸੁਭ-ਅਉਸਰ ਦੀ ਉਡੀਕ ਕਰਦਿਆਂ ਦਿਨ ਲੰਘਦੇ ਗਏ॥ ਇਨ੍ਹਾਂ ਦਿਨਾਂ ਵਿਚ ਹੀ ਬਾਬਾ ਜੀ ਦੇ ਘਰਿ ਇਕ ਬਾਲਕ ਜਨਮਿਆਂ; ਜਿਸ ਦਾ ਨਾਮ ਅਜੈ ਸਿੰਘ ਰੱਖਿਆ ਗਿਆ।
('ਗੁਰ ਪ੍ਰਣਾਲੀ'—ਭਾਈ ਕੇਸਰ ਸਿੰਘ)

ਸੰਮਤ ੧੭੭੧, ਵੈਸਾਖ ੨੪ (੧੭ ਰਬੀ-ਉਲ-ਆਖਿਰ ੧੧੨੬ = ੨੧ ਐਪ੍ਰਿਲ ੧੭੧੪) ਬੁੱਧਵਾਰ—ਕਸ਼ਮੀਰ ਦੇ ਉਤਾਰੂ ਸੂਬੇਦਾਰ ਅੱਨਾਯਤੁੱਲਹ ਖਾਨ ਵੱਲੋਂ ਕੱਬਾ ਸ਼ਰੀਫ਼ ਦੀ ਜ਼ਯਾਰਤ ਕਰਨ ਜਾਣ ਵਾਸਤੇ ਦਰਖ਼੍ਵਾਸਤ ਪੇਸ਼ ਹੋ ਕੇ, ਪਰਵਾਨ ਹੋਈ।

ਹਾੜ ੧੭ (੧੪ ਜਮਾਦੀ-ਉਲ-ਆਖ਼ਿਰ = ਹਾੜ੍ਹ ਮਲ੍ਹ ਦੀ ਪੁੰਨਿਆਂ = ੧੬ ਜੂਨ) ਬੁਧਵਾਰਿ ਅਬਦੁਲ ਸਮੱਦ ਖਾਨ ਤੇ ਜ਼ਕਰੀਆਂ ਖ਼ਾਨ—ਦੋਵੇਂ ਪਿਉ-ਪੁੱਤ੍ਰ—ਸਿੰਘਾਂ ਨੂੰ ਤਾੜਨ-ਮਾਰਨ ਵਾਸਤੇ ਪੰਜਾਬ ਵਲਿ ਚਾੜ੍ਹੇ ਗਏ।

ਸਾਵਣ ੬ (੫ ਰੱਜਬ = ੬ ਜੁਲਾਈ) ਮੰਗਲਵਾਰਿ ਅਮੀਰੁਲਉਮਰਾ ਸੱਯਦ ਹੁਸੈਨ ਅੱਲੀ ਖਾਂਨ, ਰਾਜਾ ਅਜੀਤ ਸਿੰਘ ਜੋਧ ਪੁਰੀਏ ਦੀ ਧੀ ਦਾ ਡੋਲਾ ਲੈ ਕੇ, ਅਲਹਵਿਰਦੀ ਖਾਨ ਦੀ ਸਰਾਂ ਪਹੁੰਚ ਗਿਆ।

ਭਾਦ੍ਰੋਂ ੫ (੬ ਸ਼ੱਬਾਨ = ੬ ਅਗਸਤ) ਸ਼ੁੱਕ੍ਰਵਾਰਿ ਪ੍ਰਾਗਰਾਜ (ਅਲਹਾਬਾਦ) ਵਿੱਚ ਸਖ਼ਤ ਭੁੰਚਾਲ ਆਇਆ। ਬਹੁਤ ਸਾਰੀਆਂ ਮਹਲ-ਮਾੜੀਆਂ, ਢਾਹਿ ਢੇਰੀ ਕਰ ਦਿੱਤੀਆਂ।

ਇਸੇ ਹਫਤੇ ਸ੍ਰੀ ਨਗਰੀਆ ਰਾਜਾ ਫਤਿਹ (ਸ਼ਾਹ) ਸਿੰਘ ਮਰ ਗਿਆ। ਸਤਿਗੁਰੂ ਗੋਬਿੰਦ ਸਿੰਘ ਸਾਹਿਬ ਦਾ ਪਹਿਲਾ ਜੁੱਧ, ਭੰਗਾਣੀ (ਸਿਰਮੌਰ) ਦੇ ਮੈਦਾਨ 'ਚਿ ਇਸੇ ਨਾਲ ਹੋਇਆ ਸੀ।

ਭਾਦ੍ਰੋਂ ੧੫ (੧੬ ਸ਼ੱਬਾਨ = ੧੬ ਅਗਸਤ) ਸੋਮਵਾਰਿ ਬਾਦਸ਼ਾਹ ਨੂੰ ਸਿਰੰਦੋਂ ਆਈਆਂ ਖਬਰਾਂ ਸੁਣਾਈਆਂ ਗਈਆਂ। ਲਿਖਿਆ ਸੀ: 'ਸੱਤ ਹਜ਼ਾਰ ਸਿੱਖ ਸਵਾਰ-ਪਿਆਦੇ ਰੋਪੜ ਉੱਤੇ ਆ ਪਏ ਸਨ! ਜ਼ੈਨੁੱਦੀਨ ਅਹਮਦ ਖ਼ਾਨ ਫੌਜਦਾਰ ਸਰਿੰਦ ਦੇ ਨਾਇਬ ਖ੍ਵਾਜਾ ਮਕਾਰਿਮ ਨੇ, ਮੁਠੀ ਕੁ ਭਰ ਫੌਜ ਨਾਲ ਮੌਕੇ ਤੇ ਪਹੁੰਚ ਕੇ, ਡਟਵਾਂ ਮੁਕਾਬਲਾ ਕੀਤਾ; ਅਤੇ ਦੋ ਕੁ ਸਉ ਸਿੱਖਾਂ ਦੇ ਸਿਰ ਵੱਢ ਲਏ। ਬਾਕੀ ਨੱਸ ਗਏ॥ ('ਤਜ਼ਕਿਰਾ')

ਨੋਟ—ਗਿ. ਗਿਆਨ ਸਿੰਘ ਨੇ ਰੋਪੜ ਤੋਂ ਬੱਦ ਬਸੀ, ਕਿੜੀ, ਬਹਲੋਲਪੁਰ, ਮਾਛੀਵਾੜਾ ਤੇ ਖੁਮਾਣੋਂ ਉਤੇ ਭੀ ਬਾਬਾ ਬੰਦਾ ਸਿੰਘ ਵਲੋਂ ਹਮਲਾ ਹੋਇਆ ਦੱਸਿਆ ਹੈ।
('ਸ਼ਮਸ਼ੇਰ ਖਾਲਸਾ', ਲਿੱਥੋ ਛਾਪ—ਪੰਨਾ ੨੨/੩੮੫)

ਭਾਦ੍ਰੋਂ ੨੭ (੨੮ ਸ਼ੱਬਾਨ = ੨੮ ਅਗਸਤ) ਛਨੱਛਰਵਾਰਿ ਖਲੀਲੁੱਲਹ ਖ਼ਾਨ ਕਾਂਗੜੇ ਦਾ ਕਿਲੇਦਾਰ ਨਿਯਤ ਹੋਇਆ।

ਅੱਸੂ ੧੫ (੧੮ ਰਮਜ਼ਾਨ = ੧੬ ਸਿਤੰਬਰ) ਵੀਰਵਾਰਿ ਦਿਲ-ਦਿਲੇਰ ਖ਼ਾਨ ਨੂੰ, 'ਜੁਮਦਾਤੁਲ ਮੁਲਕ, ਯਮੀਨੁੱਦੌਲਾ, ਕੁਤਬੁਲ ਮੁਲਕ' ਸੱਯਦ ਅੱਬਦੁੱਲਹ ਖ਼ਾਨ ਸੂਬੇਦਾਰ ਮੁਲਤਾਨ ਦੇ ਅਧੀਨ, 'ਨਾਇਬ ਸੂਬੇਦਾਰ' ਬਣਾ ਕੇ, ਵਡਿਆਈ ਬਖ਼ਸ਼ੀ ਗਈ।

ਕੱਤਿਕ ੧੧ (੧੪ ਸ਼ੱਵਾਲ = ੧੨ ਅਕਤੂਬਰ) ਮੰਗਲਵਾਰਿ ਅੱਦੂ ਅਫ਼ਗਨ ਖਾਨ, ਪਾਣੀਪਥ-ਕਰਨਾਲ ਦਾ ਫੌਜਦਾਰ ਥਾਪਿਆ ਗਿਆ। (ਤਜ਼ਕਰਾ)

ਇਸੇ ਮਹੀਨੇ ਬਾਬਾ ਬੰਦਾ ਸਿੰਘ ਨੇ 'ਮਲੂਨ' ਦਾ ਕਿਲ੍ਹਾ ਫਤਿਹ ਕਰਕੇ ਕਟੋਚੀਏ (ਕਾਂਗੜਾ ਪਤਿ) ਹਮੀਰ ਚੰਦ ਦੇ ਧੜੇ ਨੂੰ ਤਾਬੇਦਾਰੀ ਮਨਾਈ। ('ਸ਼ਮਸ਼ੇਰ ਖ਼ਾਲਸਾ')

ਮੱਘਰ ੩ (੭ ਜ਼ੀ ਕੱਾਦਾ = ੩ ਨਵੰਬਰ) ਬੁੱਧਵਾਰਿ ਹਰਕਾਰੇ ਘੱਲੇ ਚਿੱਠੇ ਦੇ ਆਧਾਰ ਪੁਰ, ਬਾਦਸ਼ਾਹ ਨੂੰ ਦੱਸਿਆ ਗਿਆ; ਕਿ "ਸ੍ਰੀ ਨਗਰੀਆ (ਗੜਵਾਲ ਪਤਿ) ਜ਼ਮੀਂਦਾਰ ਫਤਿਹ ਸਿੰਘ ਇਸੇ ਸਾਲ ਪਿੱਛੇ ਜੇਹੇ ਮਰ ਗਿਆ ਸੀ;ਤੇ ਉਸਦਾ ਪੁੱਤ੍ਰ ਮਦਨ ਸਿੰਘ ਗੱਦੀ ਬਹਿ ਗਿਆ। ਤਿੰਨ ਮਹੀਨੇ ਬੱਾਦ (ਹੁਣ) ਉਸਦੀਆਂ ਵੀਹ ਵਹੁਟੀਆਂ (ਰਾਣੀਆਂ) ਤੇ ਗੋਲੀਆਂ ਸਤੀ ਹੋ ਗਈਆਂ ਹਨ!" (ਜੋਰੀ; ਸਾੜ ਘੱਤੀਆਂ ਹੋਣਗੀਆਂ। ਏਨਾਂ ਚਿਰ ਮਗਰੋਂ ਸਤੀ ਹੋਣ ਦਾ, ਮਤਲਬ ਈ ਕੁਝ ਨਹੀ!)

ਮੱਘਰ ੧੨ (੧੬ ਜ਼ੀ ਕੱਾਦਾ = ੧੨ ਨਵੰਬਰ) ਸ਼ੁੱਕਰਵਾਰਿ ਸ਼ਾਕਰ ਖ਼ਾਂ ਨੂੰ ਹਿਸਾਰ ਫ਼ੀਰੋਜ਼ਾ ਦੀ ਫੌਜਦਾਰੀ ਪ੍ਰਦਾਨ ਹੋਈ।

ਪੋਹ ੨੩ (੨੭ ਜ਼ੀ ਹੱਜਾ ੧੧੨੬ = ੨੩ ਦਿਸੰਬਰ ੧੭੧੪) ਵੀਰਵਾਰ—ਮਹਾਰਾਜਾ ਅਜੀਤ ਸਿੰਘ 'ਰਾਠੌਰ' ਦੀ ਥਾਂ, ਅੱਾਜ਼ਿਮ ਖ਼ਾਂ (ਨਾਇਬ ਸੂਬੇਦਾਰ ਕਸ਼ਮੀਰ) ਠੱਟੇ (ਸਿੰਧੁ) ਦਾ ਸੂਬੇਦਾਰ ਨੀਅਤ ਹੋਇਆ।

ਮਾਘ ੧੫ (੧੮ ਮੁਹੱਰਮ ੧੧੨੭ = ੧੩ ਜਨਵਰੀ ੧੭੧੫) ਵੀਰਵਾਰਿ ਜ਼ੈਨੁੱਦੀਨ ਅਹਮਦ ਖ਼ਾਨ (ਫੌਜਦਾਰ ਸਿਰੰਦ), ਸ਼ਾਕਰ ਖ਼ਾਂ ਦੀ ਥਾਂ ਰਾਜਧਾਨੀ (ਦਿੱਲੀ)-ਦੁਆਲ੍ਹੇ ਦਾ ਫੌਜਦਾਰ ਥਾਪਿਆ ਗਿਆ; ਤੇ ਜੋੜਾ-ਜਾਮਾ ਪ੍ਰਦਾਨ ਹੋਇਆ।

ਫੱਗੁਣ ੨ (੫ ਸਫਰ = ੩੦ ਜਨਵਰੀ) ਐਤਵਾਰਿ ਨਜ਼ਰ ਅੱਲੀ ਖ਼ਾਂ, ਜ਼ਕਰੀਆ ਖ਼ਾਨ ਬਦਲੇ, ਜੱਮੂੰ ਦਾ ਫੌਜਦਾਰ ਬਣਿਆ।

ਫੱਗੁਣ ੨੭ (੧ ਰਬੀ-ਅੱਵਲ = ੨੪ ਫਰਵਰੀ) ਵੀਰਵਾਰਿ ਖਿਦਮਤ-ਤਲਬ ਖ਼ਾਂ ਨੂੰ ਸੀਰਿੰਦ ਦੀ ਫੌਜਦਾਰੀ ਤੇ ਖਿਲੱਤ ਖਾਸਾ ਅਨਾਇੱਤ ਹੋਈ।

ਫੱਗੁਣ ੨੯ (੩ ਰਬੀ-ਅੱਵਲ = ੨੬ ਫਰਵਰੀ) ਛਨਿੱਛਰਵਾਰਿ ਸਾਦਾਤ ਖ਼ਾਂ 'ਬਹਾਦੁਰ' ਨਾਜ਼ਿਮ ਕਸ਼ਮੀਰ, ਬਖ਼ਸ਼ੀ-ਸੇਵਾ ਨਿਬਾਹੁਣ ਵਾਸਤੇ ਵਿਦਾ ਹੋਇਆ।

ਚੇਤ੍ਰ ੨ (੫ ਰਬੀ-੧ = ੨੮ ਫਰਵਰੀ) ਸੋਮਵਾਰਿ ਕਾਬੁਲੋਂ ਆਈਆਂ ਖ਼ਬਰਾਂ ਵਿਚ ਅਚਰਜ ਗੱਲ ਇਹ ਲਿਖੀ ਸੀ; ਕਿ "ਬਲੋਚਾਂ ਦੇ ਦੇਸ ਦੀ ਹੱਦ ਅੰਦਰ 'ਹਫਤ ਕੋਹ' ਨਾਮੇ ਪਰਬਤ ਦੀ ਚੋਟੀ, ਭੁੰਚਾਲ ਨਾਲ, ਸੱਠਾਂ ਕੋਹਾਂ ਦੇ ਘੇਰੇ ਅੰਦਰ, ਬੰਦਿਆਂ ਤੇ ਪਸ਼ੂਆਂ ਸਮੇਤ ਨਿੱਘਰ ਗਈ ਹੈ।"

## ਬਾਬਾ ਜੀ ਉੱਤੇ ਆਖ਼ਰੀ ਕਹਿਰ-ਘਟਾ

ਸੰਮਤ ੧੭੭੧ ਚੇਤ੍ਰ ੧੨ (੧੫ ਰਬੀ ਅੱਵਲ = ੧੦ ਮਾਰਚ) ਵੀਰਵਾਰ ਤੋਂ ਫ਼ੱਰਖ਼ਸੀਅਰ ਦੇ ਚੌਥੇ ਰਾਜ-ਵਰਖ ਦਾ ਉੱਛਾਹ ਸ਼ੁਰੂ ਹੋਇਆ। ਇਨ੍ਹਾਂ ਦਿਨਾਂ ਵਿੱਚ ਪੰਜਾਬ ਤੋਂ ਅਠਾਕੁਠ ਖਬਰਾਂ ਪਹੁੰਚ ਰਹੀਆਂ ਹਨ; ਕਿ "ਉਹ ਮੰਦ-ਮ੍ਰਿਜ਼ਾਦੀਆਂ (ਬਦਕੇਸ਼) ਕਾਫਰ (ਬਾਬਾ ਬੰਦਾ ਸਿੰਘ), ਜੋ ਬਹਾਦੁਰ ਸ਼ਾਹ ਬਾਦਸ਼ਾਹ ਦੇ ਸਮੇ, ਹੱਥੋਂ ਨਿਕਲ ਕੇ, ਪਰਬਤਾਂ ਦੀਆਂ ਅਉਘਟ ਘਾਟੀਆਂ ਵਿਚ ਲੋਪ ਹੋ ਗਿਆ ਸੀ; ਭਾਰੀ ਜਮੀਅਤ ਨਾਲ ਮੁੜ ਮੈਦਾਨ ਵਿੱਚ ਨਿਕਲ ਆਇਆ ਹੈ। ਪੰਜਾਬ ਦੇ ਬਹੁਤ ਸਾਰੇ ਨੱਗਰ, ਉਸ ਨੇ ਮਿੱਟੀ ਨਾਲ ਮਿਲਾ ਦਿੱਤੇ ਹਨ। ਅਰੁ ਪਰਜਾ ਉੱਤੇ ਬੜਾ ਜ਼ੁਲਮ ਤੇ ਤੱਦੀ ਕਰ ਰਿਹਾ ਹੈ!" ਅੱਕ ਕੇ, ਬਾਦਸ਼ਾਹ ਨੇ ਅੱਬਦੁਲ ਸਮੱਦ ਖ਼ਾਨ, ਬਹਾਦੁਰ 'ਦਿਲੇਰ ਜੰਗ' ਸੂਬੇਦਾਰ ਲਾਹੌਰ ਵਲਿ ਫਰਮਾਨ ਭੇਜਿਆ; ਕਿ "ਉਸ ਬੇਦੀਨ (ਮੁਲਹਿਦ) ਨੂੰ ਨਾਬਰੀ-ਅਕਾਬਰੀ ਦੀ ਪੂਰੀ ੨ ਸਜ਼ਾ ਦਿੱਤੀ ਜ਼ਾਵੇ!" ਨਾਲੇ ਏਤਮਾਦੁੱਦੌਲਾ ਮੁ. ਅਮੀਨ ਖਾਨ 'ਚੈਨ ਬਹਾਦੁਰ' ਦੇ ਪੁੱਤ੍ਰ ਕਮਰੁੱਦੀਨ ਖ਼ਾਨ 'ਬਹਾਦੁਰ', ਅਫਰਾਸਯਾਬ

ਖ਼ਾਨ 'ਬਖਸ਼ੀ ਸੋਮ', ਮੁਜ਼ੱਫਰ ਖ਼ਾਨ 'ਬਹਾਦੁਰ', ਰਾਜਾ ਉਦਿਤ ਸਿੰਘ 'ਬੁੰਦੇਲਾ', ਰਾਜਾ ਗੋਪਾਲ ਸਿੰਘ 'ਭਦੌੜੀਆ' ਅਰੁ ਹੋਰ ਬਹੁਤ ਸਾਰੇ ਮੁਖੀ ਅਮੀਰ, ਜਾਮੇ-ਜੋੜੇ ਤੇ ਹਾਥੀ ਘੋੜੇ ਬਖ਼ਸ਼ ਕੇ, ਆਪੋ ਆਪਣੇ ਦਲ-ਬਾਦਲ ਸਮੇਤ ਬਾਬਾ ਜੀ ਉੱਤੇ ਚਾੜ੍ਹ ਘੱਲੇ॥

ਏਧਰ ਗਿ. ਗਿਆਨ ਸਿੰਘ ਜੀ ਬੀ ਲਿਖਦੇ ਹਨ–

"ਸੰਮਤ ੧੭੭੦ (? ੧੭੭੧ ਗਤਿ) ਬਿ: ਵਿੱਚ 'ਬੰਦੇ ਬਹਾਦੁਰ' ਨੇ ਪਰਬਤੀ ਰਾਜਿਆਂ ਨੂੰ ਲਿਖ ਭੇਜਯਾ; ਕਿ 'ਯਾ ਤਾਂ ਸਾਡੀ ਤਾਬੇਦਾਰੀ ਮੰਨੋ; ਨਹੀਂ ਤਾਂ ਖਾਲਸੇ ਦਾ ਹੱਲਾ ਝੱਲੋ!' ਰਾਜਿਆਂ ਨੇ ਸਿੰਘਾਂ ਨਾਲ ਲੜਨ ਦੀ ਤਾਕਤ ਆਪਣੇ ਵਿਚ ਨਾਂ ਦੇਖ ਕੇ, ਤਾਬੇਦਾਰੀ ਮਨਜ਼ੂਰ ਕਰ ਲਈ। ਰਾਜਾ ਕੀਰਤ ਪ੍ਰਕਾਸ਼* ਨਾਹਣ ਵਾਲਾ, ਰਾਜਾ ਗੱਜਾ ਸਿੰਘ† ਨਾਲਾਗੜੀਆ, ਰਾਜਾ ਅਜਮੇਰ ਚੰਦ ਬਿਲਾਸ ਪੁਰੀਆ ਆਦਿਕ ਸਭ ਨਜ਼ਰਾਂ ਲੈ ਕੇ 'ਬੰਦੇ' ਨੂੰ ਆ ਮਿਲੇ। ਓਥੋਂ ਹਟ ਕੇ ਬਾਬਾ ਬੰਦਾ ਰੋਪੜ, ਬਸੀ, ਕਿਰੀ, ਬਹਲੋਲ ਪੁਰ, ਮਾਛੀਵਾੜੇ, ਖਮਾਣੋਂ ਆਦਿਕ ਮਕਾਨਾਂ ਦੇ ਨਾਮੀ ਨਾਮੀ ਜਾਗੀਰਦਾਰ ਮੁਸਲਮਾਨਾਂ ਤੋਂ ਨਜ਼ਰਾਨੇ ਲੈ ਕਰ ਮਾਛੀਵਾੜੇ ਦੇ ਪਤਣ ਦਰਿਯਾ ਲੰਘ ਕੇ, ਦੁਾਬੇ ਜਾ ਪਹੁੰਚਯਾ। ਏਥੇ ਅਮੀਨ ਖ਼ਾਂ‡ ਤੇ ਜ਼੍ਹਾਹਰ ਮੱਲ ਚੋਧਰੀ ਫਗਵਾੜੇ ਵਾਲੇ ਥੋੜਾ ਜੇਹਾ ਮੁਕਾਬਲਾ ਕੀਤਾ; ਪਰ......ਓੜਕ ਦੋ ਘੋੜੇ ਬਹੁਤ ਚੰਗੇ ਤੇ ਪੰਜਾਹ ਹਜ਼ਾਰ ਨਕਦ ਨਜ਼ਰ ਦੇ ਕੇ, ਬੰਦੇ ਦੇ ਚਰਨੀ ਆ ਲੱਗੇ। ਏਥੋਂ ਤੁਰ ਕੇ ਜਾਲੰਧਰ ਪਹੁੰਚੇ; ਤਾਂ

---

*ਇਸ ਮੌਕੇ ਨਾ-ਬਾਲਗ ਰਾਜਾ ਭੂਪ ਪ੍ਰਕਾਸ਼ ਸੀ; ਉਹ ਭੀ ਨਜ਼ਰ ਬੰਦ। ਉਸਦੀ ਮਾਤਾ ਸਰਬਰਾਹ ਸੀ। †ਉਸ ਵਕਤ ਰਾਜਾ ਭੂਪ ਚੰਦ ਮੌਜੂਦ ਸੀ ਜੋ ਸੰਮਤ ੧੭੬੧ ਤੋਂ ੧੮੧੨ ਤੱਕ ਰਾਜ ਕਰਕੇ ਮੋਇਆ ਹੈ।

‡'ਜਾਲੰਧਰ ਦੁਆਬੇ ਦਾ ਫੌਜਦਾਰ ਇਨੀਂ ਦਿਨੀ ਹੌਸ਼ਦਾਰ ਖਾਨ ਸੀ। ਅਮੀਨ ਖਾਂ ਫਗਵਾੜੇ ਦਾ ਇਜਾਰੇਦਾਰ ਭਾਵੇਂ ਹੋਵੇ।

ਨਵਾਬ ਸੈਫ ਅੱਲੀ ਖਾਂ ਤੇ ਬੈਜ਼ੱਲਾ ਖਾਂ* ਨੇ ਪੰਜ ਘੋੜੇ ਤੇ ੭੦੦੦ ਸਤ ਹਜ਼ਾਰ ਨਕਦ ਦੇ ਕੇ ਖ਼ਜਾਲ ਛੁਡਾਯਾ। ਫੇਰ ਭੀ ਬਾਬੇ ਬੰਦੇ ਨੇ ਓਸ ਕਸੂਰ ਵਿਚ, ਜੋ ਓਨ੍ਹਾਂ ਨੇ ਅਨੰਦਪੁਰ ਜਾ ਕੇ, ਗੁਰੂ ਜੀ ਨਾਲ ਜੰਗ ਕੀਤਾ ਸੀ; ਓਨ੍ਹਾਂ ਦਾ ਅੱਧਾ ਇਲਾਕਾ ਖੋਹ ਕੇ, ਜਵਾਹਰ ਮੱਲ ਆਦਿਕ ਹਿੰਦੂ ਚੌਧਰੀਆਂ ਨੂੰ ਵੰਡ ਦਿੱਤਾ। ਏਸੇ ਤਰਾਂ ਦੁਾਬੇ ਮਾਝੇ ਵਿਚ ਦੌਰਾ ਕਰਕੇ, ਜਗਾ ਜਗਾ ਸਿੰਘਾਂ ਨੂੰ ਹਾਕਮ ਕਰ ਦਿੱਤਾ। ਅਤੇ ਆਪ ਬਿਰਕ੍ਤ ਦਾ ਬਿਰਕ੍ਤ ਬਣਿਆ ਰਿਹਾ॥

"ਬੈਸਾਖੀ ਦੇ ਮੇਲੇ ਪਰ ਬੰਦੇ ਸਾਹਿਬ ਨੇ ਅੰਮ੍ਰਿਤਸਰ ਪਹੁੰਚ ਕੇ ਦਰਬਾਰ ਸਾਹਿਬ ਦੇ ਦਰਸ਼ਨ ਕੀਤੇ; ਤੇ ਕੜਾਹ ਪ੍ਰਸਾਦ ਕਰਾਇ ਕਰ ਹੋਰ ਬਹੁਤ ਭੇਟਾ ਚੜ੍ਹਾਈ। ਅਤੇ ਜਿਗਾ-ਕਲਗੀ, ਸ਼ਸਤ੍ਰ ਬਸਤ੍ਰ ਸਜਾ ਕਰਿ ਬਾਦਸ਼ਾਹਾਂ ਜੈਸਾ ਦਰਬਾਰ ਲਗਾਇ ਕਰ ਸੰਗਤਾਂ ਨੂੰ ਦਰਸ਼ਨ ਦੇਣ ਲੱਗਾ। ਇਸ ਪ੍ਰਤਾਪ ਨੂੰ ਦੇਖ ਕੇ, ਸਾਰੀ ਖਲਕਤ ਏਹੋ ਆਖਦੀ ਸੀ; ਜੋ 'ਹੁਣ ਸਿੰਘਾਂ ਦਾ ਰਾਜ ਹੋਵੇਗਾ। ਜੋ ਕੋਈ ਸਿੰਘ ਬਣੇਗਾ; ਓਹ ਆਪਣੀ ਵਾਹੀ ਆਪ ਖਾਏਗਾ!' ਇਸ ਕਰਕੇ ਨਿਤਪ੍ਰਤੀ ਕਈ ਕਈ ਹਜ਼ਾਰ ਸਿੰਘ ਬਣਨ ਲੱਗਾ। ਬਾਬੇ ਬੰਦੇ ਨੇ ਭੀ ਸਿੰਘਾਂ ਦੀ ਫ਼ੌਜ ਭਰਤੀ ਸ਼ੁਰੂ ਕਰ ਦਿੱਤੀ। ਮੁਲਕ ਮਾਲਵੇ, ਮਾਝੇ, ਦਵਾਬੇ ਵਿਚ ਜਿਤਨੇ ਕਿਲੇ ਸੇ; ਸਭਨਾਂ ਵਿਚ ਸਿੰਘਾਂ ਦੇ ਠਾਣੇ ਬੈਠਾ ਦਿੱਤੇ। ਈਸ਼੍ਵਰ ਦੀ ਕ੍ਰਿਪਾ ਨਾਲ ਐਸਾ ਦਬਦਬਾ ਮੁਸਲਮਾਨਾਂ ਦੇ ਦਿਲ ਉੱਤੇ ਬੈਠਾ; ਕਿ ਕੋਈ ਸਿਰ ਨਾ ਚੁਕੇ।

"ਅੰਮ੍ਰਿਤਸਰੋਂ ਚੱਲ ਕੇ ਬਾਬਾ ਬੰਦੇ ਨੇ ਸਠਜਾਲੇ-ਬੁਤਾਲੇ ਵਾਲੇ ਰੰਘੜਾਂ ਨੂੰ ਜੰਗ ਨਾਲ ਸਿੱਧੇ ਕਰਕੇ, ਵਟਾਲ੍ਯਾ, ਗੁਰ-ਦਾਸਪੁਰ, ਪਠਾਣਕੋਟ ਆਦਿਕ ਮਕਾਨਾਂ ਦੇ ਮਾਲਕਾਂ ਨੂੰ ਆਪਣੀ ਈਨ ਮਨਾਈ। ਤੇ ਰਾਜਾ ਨੂਰਪੁਰੀਏ, ਪੜੋਲੀਏ, ਦੜੋਲੀਏ ਬਸੋਲੀਏ ਆਦਿਕਾਂ ਨੂੰ ਜਾ ਧਮਕਾਯਾ। ਓਨ੍ਹਾਂ ਨੇ ਭੀ ਤਾਬੇਦਾਰੀ ਮੰਨ ਲਈ। ਫੇਰ ਤਾਂ ਬੰਦੇ ਬਹਾਦੁਰ ਦੀ ਦੁਹਾਈ

---

*ਇਹ ਦੋਵੇਂ ਭੀ ਜਾਲੰਧਰ ਦੇ ਠੇਕੇਦਾਰ ਹੀ ਹੋਣਗੇ; ਹਾਕਮ ਨਹੀਂ।

ਫਿਰ ਨਿਕਲੀ । ਕੋਈ ਏਸ ਨੂੰ 'ਅਵਤਾਰ' ਕਹਿੰਦਾ; ਕੋਈ 'ਮਹਿਦੀ ਪੈਗੰਬਰ' ਆਖਦਾ, ਕੋਈ 'ਜਾਦੂਗਰ', ਕੋਈ 'ਸਿੱਧ' ਬਤਾਉਂਦਾ ।........ਏਹੋ ਜੇਹੀਆਂ ਗੱਲਾਂ ਸੁਣ ੨ ਕੇ ਹੀ ਮੁਸਲਮਾਨ, ਬੰਦੇ ਪਾਸੋਂ ਥਰ ਥਰ ਕੰਬਦੇ ਸੇ; ਤੇ ਕੋਈ ਨੇੜੇ ਨਹੀਂ ਆਂਵਦਾ ਸੀ । ਜਿਸ ਫ਼ੌਜਦਾਰ ਨੂੰ ਸੂਬਾ, ਬੰਦੇ ਦੇ ਮੁਕਾਬਲੇ ਵਾਸਤੇ ਹੁਕਮ ਦਿੰਦਾ; ਓਹੋ ਕੁਛ ਨਾ ਕੁਛ ਬਹਾਨਾ ਕਰਕੇ, ਯਾ ਇਸਤੀਫਾ ਦੇ ਕੇ ਘਰ ਚਲਾ ਜਾਂਦਾ । ਸਿੰਘ ਲਾਹੌਰ ਦੀਆਂ ਕੰਧਾਂ ਤੱਕ ਲੁੱਟ ਮਾਰ ਕਰਨ ਲਗ ਗਏ।

"ਸੰਮਤ ੧੭੭੧ (? ੧੭੭੨ ਗਤਿ) ਬਿੱ: ਵਿੱਚ ਬੰਦੇ ਸਾਹਿਬ ਨੇ ਲਾਹੌਰ ਦੇ ਮੁਕਾਬਲੇ ਪਰ ਗੁਰਦਾਸਪੁਰ ਦੇ ਪੁਰਾਣੇ ਕਿਲੇ ਨੂੰ ਮੁਰੰਮਤ ਕਰਾਇਕੇ, ਬਹੁਤ ਪੁਖਤਾ ਕਰ ਲੀਤਾ; ਤੇ ਸਭ ਤਰਾਂ ਦੇ ਸਾਮਾਨ ਓਥੇ ਜਮੱਾ ਕਰਨ ਲੱਗ ਪਿਆ । ਏਸੇ ਸਾਲ ਬਾਬੇ ਨੇ ਹਾਜੀ ਪੁਰ ਉਤਰ ਕੇ, ਓਸ ਗਿਰਦ-ਨਿਵਾਹੀ ਦੇ ਮੁਸਲਮਾਨਾਂ ਨੂੰ ਸੁਧਾਰ ਕਰ, ਜੇਜੋਂ ਪਿੰਡ ਡੇਰਾ ਜਾ ਕੀਤਾ । ਤੇ ਕਾਂਗੜੇ ਵਾਲੇ ਆਦਿਕ ਪਹਾੜੀ ਰਾਜਿਆਂ ਨੂੰ ਲਿਖ ਭੇਜਿਯਾ; ਕੇ 'ਯਾ ਤਾਂ ਤੁਸੀਂ ਗੁਰੂ ਕੇ ਸਿੰਘ ਬਣੋ; ਯਾ ਮਾਮਲਾ ਦੇਣਾ ਲਿਖੋ ! ਯਾ ਲੜਾਈ ਨੂੰ ਤਕੜੇ ਹੋਵੋ ।'

...ਰਾਜਿਆਂ ਨੇ ਸਲਾਹ ਕਰਕੇ ਜਵਾਬ ਲਿਖ ਭੇਜਯਾ; ਕਿ 'ਹਾਂ, ਜੇਹੇ ਜੇਹੀ ਤਾਬੇਦਾਰੀ ਤੇ ਸਿੱਖੀ ਤੇਰੇ ਗੁਰੂ ਦੀ ਮੰਨੀ ਹੈ; ਓਹੋ ਜੇਹੀ ਤੇਰੀ ਭੀ ਮੰਨਾਂਗੇ । ਜਿੱਥੇ ਓਸ ਨੂੰ ਪਹੁੰਚਾਯਾ ਹੈ; ਓਸ ਤੋਂ ਪਰੇ ਤੈਨੂੰ ਪਹੁੰਚਾਵਾਂਗੇ । ਤੇਰੇ ਜੈਸੇ ਜਾਦੂਗਰ, ਚੇਟਕੀ, ਪਟਬੀਜਣੇ ਫਕੀਰ ਨੂੰ ਕੀਰ ਕਰਨ ਵਾਲੇ ਸਾਡੇ ਪਰਬਤਾਂ ਵਿਚ ਬਹੁਤ ਸਿੱਧ ਸੂਰਜ ਹਨ । ਜੇ ਬਲ ਹੈ; ਤਾਂ ਆ ਅਸੀਂ ਛੱਤ੍ਰੀ ਤਾਂ ਜੰਗ ਦੇ ਹੀ ਗਾਹਕ ਹਾਂ ।"

"ਏਹ ਜਵਾਬ ਸੁਣ ਕੇ, ਬਾਬਾ ਬੰਦਾ ਤਾਂ ਅੱਗ ਦਾ ਭਾਂਬੜ ਹੋ ਗਿਆ; ਤੇ ਕੱਤਕ ਸੰਮਤ ੧੭੭੧ (ਗਤਿ) ਬਿੱ: ਨੂੰ ਬਾਘ ਸਿੰਘ, ਰਣਜੋਧ ਸਿੰਘ, ਖੜਕ ਸਿੰਘ, ਬੱਜਰ ਸਿੰਘ, ਬਾਘੜ ਸਿੰਘ, ਕੇਹਰ ਸਿੰਘ, ਬਹਾਦੁਰ ਸਿੰਘ ਆਦਿਕ ਨਾਮੀ ੨ ਸਰਦਾਰਾਂ ਨੂੰ; ਤੇ ਚੁਣੇ ਹੋਏ ਸਿੰਘਾਂ ਦੀ ਫ਼ੌਜ ਲੈ ਕੇ,

ਪਹਾੜੀਆਂ ਪਰ ਬੱਜਰ ਦੀ ਤਰ੍ਹਾਂ ਜਾ ਪਿਆ । ਹਾਲ-ਚਾਲ ਪਾ ਦਿੱਤੀ। ਪਰਬਤੀ ਰਾਜੇ ਮਲੂਨ ਦੇ ਕਿੱਲੇ ਵਿਚ, ਲੜਨ ਵਾਸਤੇ ਕੱਠੇ ਹੋਏ। ਤਿੰਨ ਪਹਿਰ ਤੀਰ ਗੋਲੀ ਦੀ ਬਰਖਾ ਹੋਈ। ਆਖਰ ਬੰਦੇ ਬਹਾਦਰ ਨੇ ਸਿੰਘਾਂ ਦਾ ਹੱਲਾ ਕਰਵਾ ਦਿੱਤਾ। ਖਾਲਸੇ ਨੇ ਕਿਲ੍ਹੇ ਨੂੰ ਤੋੜ ਕੇ, ਅੰਦਰ ਦਾਖਲ ਹੋ ਕਰ ਆਪਣੀ ਤਲਵਾਰ ਦਾ ਐਸਾ ਸ੍ਵਾਦ ਚਖਾਯਾ, ਜੋ ਪਹਾੜੀ ਰਾਜੇ ਬੰਦੇ ਦੇ ਪੈਰੀਂ ਆ ਪਏ। ਤਾਬੇਦਾਰੀ ਮੰਨ ਕੇ ਲਿਖਤ ਕਰ ਦਿੱਤੀ।

* * * * *

ਫੇਰ ਤਾਂ ਬੰਦੇ ਦੀ ਐਸੀ ਧਾਂਕ ਪਈ; ਕਿ ਜਿੱਧਰ ਜਾਏ, ਅੱਗੋਂ ਹੀ ਪਹਾੜੀ ਰਾਜੇ ਨਜ਼ਰਾਂ ਲੈਕੇ ਆ ਮਿਲਣ। ਰਾਜਾ ਸੁੱਧ ਸੈਣ ਮੰਡੀ ਵਾਲਾ ਤਾਂ ਮਨ ਤਨ ਤੋਂ ਚੇਲਾ ਹੀ ਬਣ ਗਿਆ। ਤੇ ਬੰਦੇ ਨੂੰ ਆਪਣੇ ਘਰ ਰੱਖ ਕੇ, ਬਯਾਹ ਕਰਾਇ ਦਿਤਾ। ਜਿਸ ਵਿਚੋਂ ਇਕ ਬੇਟੀ ਤੇ ਇਕ ਬੇਟਾ (ਅਜੈ ਸਿੰਘ ?) ਪੈਦਾ ਹੋਏ।

"ਜਦ ਬਾਬਾ ਬੰਦਾ ਚੰਬਾ ਦੇਖਣ ਗਿਆ; ਤਾਂ ਚੰਬੇ ਵਾਲੇ ਰਾਜੇ (ਉਦੈ ਸਿੰਘ) ਨੇ ਬੰਦੇ ਦੀ ਪ੍ਰੀਖਯਾ ਵਾਸਤੇ; ਆਪਣੇ ਵਜ਼ੀਰ ਨੂੰ ਦਰਿਯਾਓਂ ਪਾਰ ਬੰਦੇ ਨੂੰ ਲਯਾਉਣ ਵਾਸਤੇ ਭੇਜਯਾ; ਤੇ ਕਿਸ਼ਤੀਆਂ ਸਭ ਖਿਚਵਾ ਲਈਆਂ । ਵਜ਼ੀਰ ਨੇ ਬੰਦੇ ਨੂੰ ਆਖਯਾ : 'ਕਿਸ਼ਤੀ ਕੋਈ ਨਹੀਂ ਤੇ ਪਾਰ ਚੱਲਣਾ ਜ਼ਰੂਰੀ ਹੈ!' ਤਦ ਬਾਬਾ ਬੰਦਾ ਤੇ ਵਜ਼ੀਰ ਇਕ ਸਿਲਾ ਉਪਰ ਬੈਠੇ ਸੇ। ਪੋਥੀਆਂ ਵਿਚ ਲਿਖਯਾ ਹੈ; ਕਿ ਓਸੇ ਸਿਲਾ ਨੂੰ ਕਿਸ਼ਤੀ ਵਾਂਗੁ ਦਰਿਯਾ ਤਰਾ ਕਰਕੇ, ਚੰਬੇ ਵਿਚ ਲੈ ਆਯਾ। ਸੋ ਇਹ ਸਿਲਾ ਨੌਂ ਗਜ਼ ਲੰਬੀ ੭ ਗਜ ਚੌੜੀ ਕਾਲੇ ਰੰਗ ਦੀ ਹੁਣ ਤਾਂਈ ਉਸ ਥਾਂ ਪਈ ਹੈ। ਏਸ ਅਜ਼ਮਤ ਨੂੰ ਦੇਖ ਕੇ ਚੰਬੇ ਦਾ ਰਾਜਾ ਭੀ ਬੰਦੇ ਦਾ ਚੇਲਾ ਬਣ ਗਿਆ।

† † † † †

ਸੰਮਤ ੧੭੭੨ ਬਿੱ: (?੧੭੭੧-੨ ਗਤਿ ਦੀ ਸੰਧੀ ਵਿਚ) ਨੂੰ ਜਦੋਂ ਬੰਦਾ ਸੈਲ ਕਰਦਾ ਹੋਯਾ ਕੁੱਲੂ ਵਿੱਚ ਗਿਆ; ਤਾਂ ਓਥੋਂ ਦੇ ਰਾਜਾ

(ਪ੍ਰੀਤਮ ਸਿੰਘ ?) ਨੇ ਫਰੇਬ ਨਾਲ ਬਾਬੇ ਨੂੰ ਕੈਦ ਕਰ ਲਿਆ; ਤੇ ਓਧਰ ਅਸਲਮ ਖਾਂ* ਸੂਬੇ ਲਾਹੌਰ ਨੂੰ ਲਿਖ ਭੇਜਿਆ। ਤੇ ਏਧਰ ਬੰਦੇ ਨੂੰ ਆਖਜਾ–'ਜੇ ਤੂੰ ਮੇਰੀ ਕੈਦ ਵਿਚੋਂ ਨਿਕਲ ਜਾਵੇਂ; ਤਾਂ ਮੈਂ ਤੇਰਾ ਚੇਲਾ ਬਣ ਜਾਵਾਂਗਾ!' ਬੰਦੇ ਨੇ ਜਵਾਬ ਦਿੱਤਾ : 'ਜੇ ਹੱਥ ਖੁਲ੍ਹੇ, ਤਾਂ ਦੰਦ ਲਾਈਏ!'

"ਏਤਨੇ ਨੂੰ ਬਾਬੇ ਬੰਦੇ ਦਾ ਕੈਦ ਹੋਣਾ ਸੁਣ ਕੇ ਰਾਜਾ ਸੁੱਧ ਸੈਣ, ਸਿੰਘਾਂ ਦੀ ਫੌਜ ਲੈ ਕੇ, ਕੁੱਲੂ ਜਾ ਪਹੁੰਚਜਾ। ਸਿੰਘਾਂ ਨੇ ਓਸ ਦੇ ਦੇਸ ਦੀ ਲੁੱਟ-ਮਾਰ ਕਰਨੀ ਸ਼ੁਰੂ ਕਰ ਦਿੱਤੀ। ਲਾਚਾਰ ਹੋ ਕੇ ਕੁੱਲੂ ਵਾਲੇ ਰਾਜਾ ਨੇ ਬੰਦੇ ਨੂੰ ਛੱਡ ਦਿੱਤਾ; ਤੇ ਖਾਲਸੇ ਨੂੰ ਨਜ਼ਰਾਨਾ ਦੇ ਕੇ ਨਾਲ ਗੀਭ ਨਾ ਮਿੰਨਤਾਂ ਨਾਲ ਤੋਰਜਾ॥"

('ਸ਼ਮਸ਼ੇਰ ਖਾਲਸਾ'–ਲਿੱਥੋ ਛਾਪ ਪੰਨਾ ੨੩–੬/੩੮੫–੮)

ਇਸ ਵਰ੍ਹੇ ਸੰਮਤ ੧੭੭੧ (੧੭੧੪ ਈ:) ਵਿਚ ਫੂਲ ਕਿਆਂ ਦੇ ਵਡਾਰੂ ਸਰਦਾਰ ਰਾਮ ਸਿੰਘ ਨੂੰ, 'ਸੇਮੇ ਕੇ' ਚੈਨੇ ਦੇ ਪੁੱਤ੍ਰਾਂ ਬੀਰ, ਕਮਾਲੇ ਤੇ ਉੱਗਰਸੈਨ–ਨੇ, ਐਨ ਉਸ ਵੇਲੇ ਕਤਲ ਕਰ ਦਿੱਤਾ, ਜਦੋਂ ਕਿ ਉਹ ਮਲੇਰ-ਕੋਟਲੇ, ਆਪਣੇ ਮਿੱਤ੍ਰ ਨਵਾਬ (ਜਮਾਲ ਖਾਂ) ਨਾਲ ਪਾਸਾ ਖੇਡਣ ਵਿਚ ਮਗਨ ਸੀ।

ਇਸ ਕਸੂਰ ਵਿੱਚ, 'ਸੇਮੇ ਕਿਆਂ' ਤੇ 'ਸਰਦੂਲ ਕਿਆਂ' ਨੂੰ ਮਰੂਾਜੋਂ ਕੱਢ ਦਿੱਤਾ ਗਿਆ। ਅਤੇ ਮਰੂਾਜ ਦੀ ਵੰਡ ਚਹੁੰਆਂ ਪੱਤੀਆਂ ਉੱਤੇ ਕਰ ਲੀਤੀ ਗਈ। ਕਿਉਂ ਜੋ ਸੇਮਾ ਤੇ ਸਰਦੂਲ ਇੱਕ ਮਾਂ ਦੇ ਪੁੱਤ੍ਰ ਸਨ; ਅਤੇ ਦੂਜੇ ਚਾਰੇ ਭਾਈ–ਰੂਪ ਚੰਦ, ਕਰਮ ਚੰਦ, ਬਿਆ ਚੰਦ (ਕਾਲ੍ਹਾ) ਤੇ ਕੁਲ ਚੰਦ–ਇੱਕ ਮਾਂ ਤੋਂ ਸਨ।

(ਜੀਵਨ ਬ੍ਰਿਤਾਂਤ ਮਹਾਰਾਜ ਆਲਾ ਸਿੰਘ)

ਓਧਰ ਬਾਬਾ ਜੀ ਜਦੋਂ ਪਰਬਤਾਂ ਦਾ ਸੈਲਾ ਕਰਕੇ, ਦਿਲ ਪਰਚਾ ਰਹੇ ਸਨ; ਏਧਰ ਅੱਬਦੁਲ ਸਮੱਦ ਹੁਰਾਂ ਦੀ ਚੜ੍ਹਤ ਸੁਣ ਕੇ ਮੈਦਾਨੀ ਇਲਾਕੇ ਦੇ ਸਾਰੇ ਸਿੰਘ ਹਾਕਮ, ਸਮਾ ਟਾਲਣ ਵਾਸਤੇ

---

*ਇਸ ਮੌਕੇ ਲਾਹੌਰ ਦਾ ਹਾਕਮ (ਸੂਬੇਦਾਰ) ਅੱਬਦੁਲ ਸਮੱਦ ਖਾਨ ਸੀ। ਜੋ ਦਿਲੀਓਂ ਸੰਮਤ ੧੭੭੧, ਹਾੜ ੧੭ (੧੬ ਜੂਨ ੧੭੧੪) ਨੂੰ ਵਿਦਾ ਹੋ ਕੇ ਆਇਆ ਸੀ।

ਟੋਫ ਦੇ ਗਏ; ਤੇ ਪਰਬਤਾਂ ਵਿਚ ਬਾਬਾ ਜੀ ਪਾਸ ਹੀ ਜਾ ਰਹੇ। ਮੈਦਾਨ ਖਾਲੀ ਵੇਖਕੇ; ਨਵਾਬ ਅਬਦੁੱਲ ਸਮੱਦ ਖਾਨ ਤਾਂ ਆਪਣੀ ਡਿਊਟੀ ਪੁਰ ਲਾਹੌਰ ਪਹੁੰਚ ਗਿਆ; ਤੇ ਕੁਮਕੀ (ਸਹਾਇਕ) ਦਲ ਦਿੱਲੀ ਮੁੜ ਗਿਆ। ਇਸ ਤਰਾਂ ਟਿਕ-ਟਿਕਾਉ ਹੋਇਆ ਵੇਖ ਕੇ ਹਾਕਮ ਫਿਰ ਅਵੇਸਲੇ ਹੋ ਗਏ; ਤੇ ਕਿਰਤੀ-ਕਿਰਸਾਣਾਂ ਉਤੇ ਜ਼ੁਲਮੁ ਤੱਦੀ ਦਾ ਉਹੋ ਭਾਣਾ ਵਰਤਣ ਡਹਿ ਪਿਆ।

ਪਰਜਾ ਦੀ ਪੁਕਾਰ ਜਦੋਂ ਫਿਰ ਬਾਬਾ ਜੀ ਦੇ ਦਰਬਾਰ ਪਹੁੰਚੀ; ਤਾਂ ਬਿਰਦ ਪਾਲਣ ਲਈ ਆਪ ਨੇ ਮੁੜਿ ਉੱਦਮ ਧਾਰਿਆ ਤੇ ਕਮਰ ਕੱਸੇ ਕਰ ਲਏ।

ਬਾਬਾ ਜੀ ਜਮੂੰ ਵੱਲੋਂ ਹੋ ਕੇ, ਅਚਿੰਤੇ ਆਏ ਹੜ੍ਹ ਵਾਙੁ ਕਲਾਨੌਰ ਉੱਤੇ ਆ ਪਏ। ਫੌਜਦਾਰ ਸੁਹਰਾਬ ਖ਼ਾਨ ਤੇ ਕਾਨੂੰਗੋਇ ਸੰਤੋਖ ਰਾਇ ਨੂੰ ਗੱਦੀਓਂ ਲਾਹ ਕੇ, ਇਲਾਕੇ ਉੱਤੇ ਕਬਜ਼ਾ ਕਰ ਲਿਆ। ਕਾਨੂੰਗੋਇ ਦੇ ਭਰਾ ਅਣੋਖ ਰਾਇ ਨੇ ਪਰਗਣੇ ਵਿਚੋਂ ਤੇ ਆਂਢ-ਗੁਆਂਢ ਤੋਂ ਬਹੁਤ ਸਾਰੇ ਭਾੜੇ ਦੇ ਟੱਟੂ ਤੇ ਮਜ਼ਹਬ ਦੇ ਨਾਮ ਪੁਰ ਜੋਸ਼ ਵਿਚ ਆ ਜਾਣ ਵਾਲੇ ਬੰਦਿਆਂ ਦੀ ਭਾਰੀ ਜਮੀਅਤ ਜੋੜੀ; ਅਰੁ ਸਿੰਘਾਂ ਅਗਾੜੀ ਝੋਕ ਦਿੱਤੀ। ਐਪਰ ਖਾਲਸੇ ਦੀ ਪਹਿਲੀ ਹੀ ਸੱਟ ਖਾ ਕੇ, ਸਾਰੇ ਤਿੱਤ੍ਰ-ਬਿੱਤ੍ਰ ਹੋ ਗਏ। ਸੁਹਰਾਬ ਖਾਂ, ਸੰਤੋਖ ਰਾਇ ਤੇ ਅਣੋਖ ਰਾਇ ਜਾਨਾਂ ਲੁਕਾ ਕੇ ਮੈਦਾਨ'ਚੋਂ ਨੱਸ ਗਏ। ਇੰਞ ਪਰਗਣਾ ਕਲਾਨੌਰ ਸਿੰਘਾਂ ਦੇ ਹੱਥ ਆ ਗਿਆ। ਖਾਲਸਾ ਜੀ ਨੇ ਆਪਣੇ ਪੁਰਾਣੇ ਹਾਕਮ ਤੇ ਆੱਮਿਲ (ਕਾਰਿੰਦੇ) ਉਨ੍ਹਾਂ ਦੀ ਥਾਂ ਥਾਪ ਦਿਤੇ। ਅਪਣੇ ਫ਼ਤਿਹ ਕੀਤੇ ਇਲਾਕੇ ਦੀ ਰਾਖੀ ਤੇ ਪ੍ਰਬੰਧ ਲਈ, ਚੋਖੀ ਜਮੀਅੱਤਿ ਇਸ ਥਾਂ ਟਿਕਾ ਦਿੱਤੀ।

ਫਿਰ ਅੱਚਲ ਵੱਲੋਂ ਹੋ ਕੇ, ਬਾਬਾ ਜੀ ਬਟਾਲਾ ਸੋਧਣਿ ਜਾ ਪਏ। ਫੌਜਦਾਰ ਸ਼ੇਖ਼ ਮੁਹੱਮਦ ਦਾਯਮ ਨੇ ਘੇਰੇ ਵਿੱਚੋਂ ਨਿਕਲ ਕੇ, ਬੜਾ ਰੱਤਿ-ਵੀਟਵਾਂ ਜੁੱਧ ਕੀਤਾ। ਦੋ ਪਹਿਰ ਜੰਗ ਹੋਇਆ; ਤੇ ਦੁਵੱਲੀ ਰੱਤੂ ਦੇ ਪਰਨਾਲੇ ਚੱਲ ਗਏ। ਸ਼ਹਰੀਆਂ ਚੋਂ ਅਨੇਕਾਂ ਪਤਿਵੰਤੇ ਬੰਦੇ ਮਾਰੇ ਗਏ। ਅਫਸਰ ਤੇ ਜ਼ਮੀਂਦਾਰ ਕੋਈ ਭੀ ਖਾਲਸੇ ਦੇ ਖੰਡੇ ਦੀ ਝਾਲ ਨਾ ਝੱਲ ਸੱਕਿਆ। ਸ਼ੇਖ ਦਾਇਮ ਜੀ-ਭਿਆਣਾਂ ਅਪਣੇ ਘਰ—ਭਰੋਵਾਲ (ਜ਼ਿਲਾ ਅੰਮ੍ਰਿਤਸਰ)—ਵੱਲਿ ਨੱਸ ਗਿਆ।

ਬਟਾਲ੍ਹੇ ਦੇ ਬਹੁਤੇ ਵਸਨੀਕ ਅਮੀਰ ਤੇ ਗਰੀਬ,–ਸਣਿਪਰਵਾਰ ਘਰ-ਬਾਰ ਤਿਆਗ ਕੇ, ਆਂਢ-ਗੁਆਢਿ, ਜਿੱਧਰ ਵੀ ਸਿਰ ਲੁਕਾਣ ਲਈ ਥਾਂ ਮਿਲੀ, ਓਧਰ ਹੀ ਨੱਸ ਗਏ। ਅਕਸਰ ਲਾਹੌਰ ਨੂੰ ਸਿੱਧ ਕਰ ਗਏ; ਤੇ ਜਿਨ੍ਹਾਂ ਨੂੰ ਲਾਗੇ-ਬੰਨੇ ਕਿਤੇ ਪਨਾਹ ਨਾ ਮਿਲੀ, ਉਹ ਪਰਬਤਾਂ ਵਿੱਚ ਚੰਬੇ ਦੀਂ ਤੇ ਬਿਆਸਾ-ਪਾਰ ਦਸੂਹੇ ਵੱਲਿ ਚਲੇ ਗਏ।

ਖਾਲਸੇ ਦੇ ਮੁੜਿ ਪਰਗਟ ਹੋ ਕੇ ਮਾਰਿ-ਬਕਾਰੇ ਆਰੰਭ ਕਰ ਦੇਣ ਦੀਆਂ ਖਬਰਾਂ ਨਿੱਤ ਨਵੇਂ ਸੂਰਜ ਦਿੱਲੀ ਦਰਬਾਰ ਪਹੁੰਚ ਜਾਂਦੀਆਂ। ਜਿਨ੍ਹਾਂ ਨੇ ਬਾਦਸ਼ਾਹ ਤੇ ਅਮੀਰਾਂ ਦੇ ਕੰਨ ਖੜੇ ਕਰ ਦਿੱਤੇ। ਡਰਦਾ ਮਾਰਾ ਯਾ ਕਿਸੇ ਹੋਰ ਕਾਰਣ, ਅਬਦੁੱਲ ਸਮੱਦ ਖਾਂ 'ਦਿਲੇਰ ਜੰਗ' ਸੂਬੇਦਾਰ ਲਾਹੌਰ, ਸਿੰਘਾਂ ਦੇ ਮੁਕਾਬਲੇ ਵਾਸਤੇ ਨੱਕ ਨਹੀਂ ਸੀ ਦੇ ਰਿਹਾ। ਹੁਣ ਓਹ ਬਾਬਾ ਬੰਦਾ ਸਿੰਘ ਨਾਲ ਟੱਕਰ ਲੈਣ ਤੋਂ ਟਲ ਕੇ, ਭੱਟੀਆਂ ਉੱਤੇ ਰੋਹਬ ਛਾਂਟਣ ਵਾਸਤੇ, ਦੱਖਣ–'ਲੱਖੀ ਜੰਗਲ'–ਵੱਲੇ ਟਿਭ ਗਿਆ।

(ਮੁ. ਕਾਸਿਮ ਲਾਹੌਰੀ ਕ੍ਰਿਤ 'ਇੱਬਰਤ ਨਾਮਾ', ਸੋਹਣ ਲਾਲ 'ਸੂਰੀ' ਰਚਿਤ 'ਉਮਦਤੁੱਲ ਤ੍ਰਾਰੀਖ' ਤੇ 'ਬੰਦਾ ਸਿੰਘ ਬਹਾਦੁਰ')

ਸੂਬੇਦਾਰ ਦੀ ਢਿਲਾਈ ਦੂਰ ਕਰਨ ਵਾਸਤੇ ਬਾਦਸ਼ਾਹ ਵੱਲੋਂ ਫਿਰ ਤਾੜਨਾ ਭਰਿਆ ਫਰਮਾਨ, ਸੂਬੇਦਾਰ ਤੇ ਪੰਜਾਬ ਦੇ ਹੋਰਨਾਂ ਫੌਜਦਾਰਾਂ ਤੇ ਜ਼ਿਮੀਦਾਰਾਂ ਦੇ ਨਾਮ ਜਾਰੀ ਹੋਇਆ। ਜਿਸ ਪੁਰ ਅੱਬਦੁਲ ਸਮੱਦ ਖ਼ਾਂ ਨੂੰ ਫਿਰ ਕੰਡੇ ਪੁਰ ਹੋਣਾ ਪਿਆ। ਅਤੇ ਸੈਫੱਦੀਨ ਅਹਮਦ ਖਾਨ ਫੌਜਦਾਰ ਗੁਜਰਾਤ, ਇਰਾਦਤ ਮੰਦ ਖਾਨ ਫੌਜਦਾਰ ਏਮਨਾਬਾਦ ਨੂਰ ਮੁਹਮਦ ਖ਼ਾਨ ਫੌਜਦਾਦ ਔਰੰਗਾਬਾਰ ਤੇ ਪਸਰੂਰ, ਸ਼ੇਖ ਮੁਹੱਮਦ ਦਾਯਮ (ਬਟਾਲੀਆ), ਸੱਯਦ ਹ਼ਫੀਜ਼ ਅੱਲੀ ਖਾਨ ਪਰਗਣਾ ਹੈਬਤਪੁਰ ਪੱਟੀ ਤੋਂ, ਸੁਹਰਾਬ ਖਾਨ (ਕਲਾਨੌਰੀਆ), ਕਾਂਗੜੀਆ ਰਾਜਾ ਹਮੀਰ ਚੰਦ* 'ਕਟੋਚ', ਤੇ

---

*ਰਾਜਾ ਭੀਮ ਚੰਦ (ਸਿੰਘ ?) ਸੰਮਤ ੧੭੫੪ ਬਿੱ: (੧੬੯੭ ਈ:) ਵਿੱਚ ਮਰ ਚੁੱਕਾ ਸੀ। ਉਪਰੰਤ ਢਾਈ-ਤਿੰਨ ਵਰ੍ਹੇ ਰਾਜ ਭੋਗ ਕੇ ਰਾਜਾ ਆੱਲਿਮ ਚੰਦ ਭੀ ਸੰਮਤ ੧੭੫੭ ਬਿੱ: (੧੭੦੦ ਈ:) ਵਿਚ

(ਅਗਲੇ ਸਫੇ ਤੇ ਦੇਖੋ)

ਧਰੁਬਦੇਵ ਜਸਰੋਟੀਏ ਦਾ ਪੁੱਤ੍ਰ ਹਰਿ ਦੇਵਾ ਅਪਣੀਆਂ ਫੌਜਾਂ ਲੈ ਕੇ, ਬਾਦਸ਼ਾਹੀ ਫਰਮਾਨ ਦੇ ਆਧਾਰ ਪੁਰ, ਲਾਹੌਰ ਪਹੁੰਚ ਗਏ। ਇਹ ਭਾਰਾ ਲਸ਼ਕਰ, ਅੱਰਿਫ਼ ਬੇਗ ਖ਼ਾਨ ਨਾਇਬ ਸੂਬੇਦਾਰ-ਲਾਹੌਰ ਦੀ ਕਮਾਣ ਹੇਠ 'ਸ਼ਾਹ ਗੰਜ' ਲਾਗੇ ਇਕੱਠਾ ਹੋਇਆ।

ਏਧਰ ਬਾਬਾ ਬੰਦਾ ਸਿੰਘ ਦੇ 'ਖਾਲਸਾ ਦਲ' ਨੇ ਭੀ ਕਮਰ-ਕੱਸੇ ਕਰ ਲਏ; ਅਤੇ ਕਲਾਨੌਰ ਤੇ ਬਟਾਲੇ ਵਿਚਕਾਰ ਨਿੱਕੇ ਜੇਹੇ ਪਿੰਡ 'ਕੋਟ ਮਿਰਜ਼ਾ ਜਾਨ' ਦੀ ਜੂਹ ਵਿੱਚ ਮੋਰਚੇ ਬੰਨ੍ਹ ਲਏ। ਅਰੁ ਗੜ੍ਹੀ ਉਸਾਰਨੀ ਅਰੰਭ ਦਿੱਤੀ।

ਨਵਾਬ ਅੱਬਦੁਲ ਸਮੱਦ ਖਾਨ ਬੀ 'ਲੱਖੀ ਜੰਗਲ' ਵੱਲੋਂ ਮੁੜਿਆ; ਤੇ ਫੁਰਤੀ ਨਾਲ ਸ਼ਾਹੀ ਦਲ ਨੂੰ ਆਣਿ ਮਿਲਿਆ। ਇਹ ਟਿੱਡੀ ਦਲ, ਦੋ ਤ੍ਰੈ ਕੂਚ ਕਰਕੇ, ਸਿੰਘਾਂ ਦੀ ਗੜ੍ਹੀ ਮੁਕੰਮਲ ਹੋਣ ਤੋਂ ਪਹਿਲਾਂ ਹੀ, ਕੋਟ ਮਿਰਜ਼ਾ ਜਾਨ ਪੁਜ ਗਿਆ। ਸੋ, ਖਾਲਸਾ ਜੀ ਨੂੰ ਇਹ ਮੋਰਚਾ ਛੱਡ ਕੇ, 'ਗੜ੍ਹ ਗੁਰਦਾਸ ਨੰਗਲ'† ਵਿੱਚ ਡਟਣਾ ਪੈ ਗਿਆ। ਆਪਣੇ ਕੱਚੇ ਕਿੱਲੇ ਦੇ ਬਚਾਉ ਵਾਸਤੇ

---

(ਪਿਛਲੇ ਸਫ਼ੇ ਦੀ ਬਾਕੀ ਪੈਰ ਟਿਪਣੀ)

ਚਾਲੇ ਪਾ ਗਿਆ ਸੀ! ਇਸ ਮੌਕੇ ਰਾਜਾ ਹਮੀਰ ਚੰਦ ਗੱਦੀ ਪੁਰ ਸੀ, ਜੋ ਸੰਮਤ ੧੮੦੪ ਬਿੰ: ਤਕ ਰਾਜ ਭਾਗ, ਮਾਣਦਾ ਰਿਹਾ। 'ਉਮਦਤੁੱਲ ਤ੍ਵਾਰੀਖ ਵਿੱਚ 'ਭੀਮ ਸਿੰਘ' ਨਾਮ ਗ਼ਲਤ ਲਿਖਿਆ ਹੈ।

†'ਉਮਦਤੁੱਲ ਤ੍ਵਾਰੀਖ' ਤੇ 'ਤਜ਼ਕਿਰਾਤੁਲ ਸਲਾਤੀਨਿ ਚੁਗੱਤਾ' ਆਦਿ ਬਹੁਤੀਆਂ ਪੁਰਾਣੀਆਂ ਤ੍ਵਾਰੀਖਾਂ ਵਿੱਚ 'ਗੁਰਦਾਸਪੁਰ' ਸ਼ਹਿਰ ਲਿਖਿਆ ਹੈ; ਪਰ ਮਿਰਜ਼ਾ ਮੁਹੱਮਦ 'ਹਾਰਿਸੀ' ਨੇ 'ਇੱਬਰਤ ਨਾਮੇ' ਵਿੱਚ ਸਹੀ ਨਾਮ 'ਗੁਰਦਾਸ ਨੰਗਲ' ਦੱਸਿਆ ਹੈ; ਜੋ ਸ਼ਹਿਰੋਂ ਚਾਰ ਕੁ ਮੀਲ ਪੱਛਮ ਵਿੱਚ ਹੈ; ਅਰੁ ਕਿਲੇ ਦਾ ਨਿਸ਼ਾਨ ਇਸ ਪਿੰਡ ਦੇ ਪੱਛਿਮ-ਦੱਖਣ ਮੀਲ ਕੁ ਦੀ ਵਿੱਥ ਪੁਰ ਥੇਹ ਦੇ ਰੂਪ 'ਚਿ ਮੌਜੂਦ ਹੈ। 'ਹਾਰਿਸੀ' ਆਰਿਫ਼ ਬੇਗ ਖਾਂ ਦਾ ਮੁਲਾਜ਼ਿਮ ਤੇ ਲਸ਼ਕਰ ਵਿਚ ਮੌਜੂਦ ਸੀ, ਸੋ ਉਸ ਦੀ ਲਿਖਤ ਸਹੀ ਮੰਨਣੀ ਚਾਹੀਦੀ ਹੈ। ਅਸਲ'ਚਿ ਏਥੇ ਭਾਈ ਦੁਨੀ ਚੰਦ (ਮਸੰਦ ?) ਦਾ ਵਾੜਾ (ਹਵੇਲੀ) ਸੀ; ਜਿਸ ਨੂੰ ਸਿੰਘਾਂ ਕਿਲੇ ਦੀ ਸ਼ਕਲ ਵਿਚ ਢਾਲ ਲਿਆ ਸੀ। (Banda Singh Bahadur)

ਸਿੰਘਾਂ 'ਸ਼ਾਹ ਨਹਰ' ਤੇ ਹੋਰਨਾਂ ਪਰਬਤੀ ਨਦੀ-ਨਾਲਿਆਂ ਦਾ ਪਾਣੀ ਵੱਢ ਕੇ ਗੜ੍ਹੀ, ਗਿਰਦੇ ਜਾਰੀ ਕਰ ਲਿਆ। ਇਸ ਤਰ੍ਹਾਂ ਦੁੱਤਰ ਛੰਭ ਵਿੱਚ ਕਿਲਾ ਦੁਰਗਮ ਹੋ ਗਿਆ।

'ਦਿਲੇਰ ਜੰਗ' ਨੇ ਬੀ ਸ਼ਾਹੀ ਲਸ਼ਕਰ ਦਾ ਕਿਲੇ ਦੁਆਲੇ ਸੰਘਣਾ ਘੇਰਾ ਪਾ ਕੇ, ਅੰਦਰ ਹਰ ਤਰ੍ਹਾਂ ਦੀ ਆਵਾ ਜਾਈ ਬੰਦ ਕਰ ਦਿੱਤੀ। (ਉਮਦਤੁਲ ਤ੍ਵਾਰੀਖ਼)

ਸੰਮਤ ੧੭੭੨, ਵੈਸਾਖ ੯, ਚੇਤ੍ਰ ਪੁੰਨਿਆ (੧੩ ਰਬੀ-ਉਲ-ਆਖ਼ਿਰ ੧੧੨੭ = ੭ ਐਪ੍ਰਿਲ ੧੭੧੫) ਵੀਰਵਾਰਿ ਗੁਰਦਾਸ-ਨੰਗਲ ਗਿਰਦੇ ਸ਼ਾਹੀ ਲਸ਼ਕਰ ਦੇ ਪਏ ਘੇਰੇ ਦੀ ਖ਼ਬਰ, ਦਿੱਲੀ ਬਾਦਸ਼ਾਹ ਨੂੰ ਮਿਲੀ। ਹੁਕਮ ਹੋਇਆ; ਕਿ "ਏਤਮਾਦੁੱ ਦੋਲਾ ਮੁ: ਅਮੀਨ ਖ਼ਾਨ, 'ਚੇਨ ਬਹਾਦੁਰ' ਤਾਕੀਦੀ ਹੁਕਮ ਲਿਖੇ; ਜੁ 'ਉਸ ਬੇਦੀਨ (ਬਾਬਾ ਜੀ) ਤੇ ਉਸ ਦੇ ਤੱਬਿਦੱਾਰਾਂ ਨੂੰ ਕਤਲੁ-ਕੈਦ ਕਰ ਲਿਆ ਜਾਵੇ !!" (ਤਜ਼ਕਰਾ)

ਨਾਲੇ ਕ੍ਮਰੁੱਦੀਨ ਤੇ ਆਗ਼ਰ ਖਾਂ ਦੀ ਕਮਾਣ ਹੇਠ ਇਕ ਭਾਰਾ ਲਸ਼ਕਰ ਦਿੱਲੀਓਂ ਹੋਰ ਭੇਜ ਦਿੱਤਾ ਗਿਆ। (ਖ਼ਾਫ਼ੀ ਖ਼ਾਂ ਕ੍ਰਿਤ 'ਮੁੰਤਖਬੁਲ ਲੁਬਾਬ)।

ਜਿੱਚਰ ਸਿੰਘਾਂ ਪਾਸ ਖਾਧ-ਖੁਰਾਕ (ਦਾਣੇ-ਪੱਠੇ) ਤੇ ਜੁੱਧ-ਸਾਮੱਗਰੀ ਦਾ ਭੰਡਾਰ ਭਰਪੂਰ ਰਿਹਾ; ਬੜੇ ਜਲਾਲ ਤੇ ਕਮਾਲ ਦੇ ਜੌਹਰ ਦਿਖਾਉਂਦੇ ਤੇ ਵੈਰੀਆਂ ਦੇ ਰਕਤ-ਮਾਸ ਨਾਲ ਚੰਡੀਆਂ ਰਜੌਂਦੇ ਰਹੇ। ਜਿਉਂ ਜਿਉਂ ਹਰ ਕਾਸੇ ਦੇ ਖਜ਼ਾਨੇ ਖਾਲੀ ਹੁੰਦੇ ਦਿਸੇ; ਤਿਉਂ ੨ ਰਾਤਿ-ਬਰਾਤੇ ਛਾਪੇ ਮਾਰਕੇ; ਅਚਰਜ ਫੁਰਤੀ ਤੇ ਦਿਲੇਰੀ ਨਾਲ ਵੈਰੀਆਂ ਪਾਸੋਂ ਲੋੜੀਂਦੀ ਵਸਤ, ਬਰੂਦ ਆਦਿ ਖੋਹ ਲੈ ਜਾਂਦੇ। ਇਨ੍ਹਾਂ ਛਾਪਿਆਂ ਵਿਚ ਦੋਹਾਂ ਧਿਰਾਂ ਦੇ ਅਨੇਕਾਂ ਜੋਧੇ ਖੰਡੇ-ਧਾਰ ਸ਼ਰਬਤ ਪੀ ਕੇ, ਸਦਾ ਲਈ ਸੌਂ ਜਾਂਦੇ।

ਵੈਸਾਖ ੨੨ (੨੬ ਰਬੀ ਆਖ਼ਿਰ = ੨੦ ਐਪ੍ਰਿਲ) ਬੁਧਵਾਰਿ' ਪੰਜਾਬ ਦੀਆਂ ਖਬਰਾਂ ਬਾਦਸ਼ਾਹ ਨੂੰ ਸੁਣਾਈਆਂ ਗਈਆਂ ਲਿਖਿਆ ਸੀ: "ਬਾਦਸ਼ਾਹੀ ਫ਼ੌਜਾਂ ਨੇ ਮਕ਼ਹੂਰਾਂ (ਸਿੱਖਾਂ) ਨੂੰ ਘੇਰੇ ਅੰਦਰ ਲੈ ਕੇ ਨੱਕ-ਜਿੰਦ ਕਰ ਦਿੱਤਾ ਹੈ। ਨਿੱਤ ਮਕ਼ਹੂਰਾਂ ਦੀ ਜਮਾਤ (ਕਿਲੇ 'ਚੋਂ) ਬਾਹਰ ਆਉਂਦੀ ਤੇ ਜੂਝ ਮਰਦੀ (ਕਤਲ ਹੋ ਜਾਂਦੀ) ਹੈ!

२२२.

ਜੇਠ ੬ (੧੨ ਜਮਾਦੀ ਅੱਵਲ = ੫ ਮਈ) ਵੀਰਵਾਰ–ਸ਼ਾਇਸਤਾ ਖਾਨ, ਮਹਾਰਾਜਾ ਅਜੀਤ ਸਿੰਘ ਦੀ ਰਾਜ-ਕੁਮਾਰੀ ਨੂੰ (ਅਲਹ ਵਿਰਦੀ ਖਾਂ ਦੀ ਸਰਾਂ ਤੋਂ ਦਿੱਲੀ) ਲਿਔਣ ਵਾਸਤੇ ਭੇਜਿਆ ਗਿਆ।

ਅੱਸੂ ੧੨ (੨੫ ਰਮਜ਼ਾਨ = ੧੩ ਸਿਤੰਬਰ) ਮੰਗਲਵਾਰਿ ਰਾਜ-ਕੁਮਾਰੀ–ਜੋਧਪੁਰ, ਸ਼ਾਇਸਤਾ ਖਾਂ ਨਾਲ ਦਿੱਲੀ ਪਹੁੰਚ ਗਈ। ਉਸ ਦੀ ਰਹਾਇਸ਼ ਦਾ ਪ੍ਰਬੰਧ, ਕਿਲੇ ਅੰਦਰ, 'ਮੀਰ ਆਤਿਸ਼' ਦੇ ਪੇਸ਼ਖੈਮੇ (ਤੰਬੂ) ਵਿੱਚ ਕੀਤਾ ਗਿਆ।

ਅੱਸੂ ੧੬ (੨੯ ਰਮਜ਼ਾਨ = ੧੭ ਸਿਤੰਬਰ) ਛਨਿੱਛਰਵਾਰਿ ਬਾਦਸ਼ਾਹ ਦੀ ਮਾਤਾ ਨੇ, ਅਮੀਰੁਲ ਉਮਰਾ ਦੇ ਮਹਲ ਵਿੱਚ ਜਾ ਕੇ, ਨੂੰਹ-ਨਵੇਲੀ ਨੂੰ ਕਲਮਾ ਪੜ੍ਹਾਕੇ ਮੁਸਲਮਾਨੀ ਬਣਾਇਆ। ਅਤੇ ਰਾਤੀ ਸ਼ਾਹੀ ਕਾਜ਼ੀ ਸ਼ਰੀਅਤ ਖ਼ਾਨ ਨੇ, ਰਾਜਕੁਮਾਰੀ ਦੀ ਮੰਗਣੀ ਇਸਲਾਮੀ ਤਰੀਕੇ ਅਨੁਸਾਰ, ਫ਼ੱਰੁਖ਼ਸੀਅਰ ਨਾਲ ਕੀਤੀ।

('ਤਜ਼ਕਿਰਾ')

ਗੁਰਦਾਸ ਨੰਗਲ ਦੀ ਗੜ੍ਹੀ ਵਿਚ ਘਿਰੇ ਸਿੰਘ, ਕਈ ਮਹੀਨੇ ਸ਼ਾਹੀ ਦਲ ਉੱਤੇ ਦਿਨ-ਰਾਤਿ ਛਾਪੇ ਮਾਰਦੇ ਤੇ ਮੁਕਾਬਲਾ ਕਰਦੇ ਰਹੇ। ਇਕ ਦਿਨ ਬਾਬਾ ਬਿਨੋਦ ਸਿੰਘ 'ਤ੍ਰਿਹਣ' ਅਚਿੰਤੇ ਬਾਜ ਵਾਂਗੂ, ਸ਼ਾਹੀ ਲਸ਼ਕਰ ਵਿਚ ਜਾ ਪਾਏ; ਤੇ ਲਸ਼ਕਰ-ਬਾਜ਼ਾਰ'ਚੋਂ ਮਿਠਿਆਈ ਤੇ ਹੋਰ ਲੋੜੀਂਦੀ ਖਾਧ-ਖੁਰਾਕ ਲੁੱਟ ਲਿਆਏ। ਬੁਢੇ ਸ਼ੇਰ ਦੀ ਇਹ ਦਿਲੇਰੀ ਤੇ ਪਉਰਖ ਵੇਖ ਕੇ, ਦੁਸ਼ਮਣ ਹੈਰਾਨ ਰਹਿ ਗਏ।

ਏਨੇ ਨੂੰ, ਵਰਖਾ ਰੁੱਤਿ ਪਹੁੰਚ ਪਈ। ਮੁਰਦਿਆਂ ਤੇ ਗੂੰਹ-ਮੂਤ ਦੇ ਗਲ-ਪਚ ਜਾਣ ਨਾਲ, ਅੰਦਰ-ਬਾਹਰ ਸਾਰੇ ਸੜਿਹਾਨ ਉੱਭਰ ਗਈ। ਸਾਰਾ ਚੌਗਿਰਦਾ ਘੋਰ-ਨਰਕ ਬਣ ਗਿਆ। ਅੰਤਿ ਦੋਵੇਂ ਧਿਰਾਂ ਇਸ ਰਸਾਤਲ'ਚੋਂ ਛੁਟਕਾਰਾ ਪਾਉਣ ਵਾਸਤੇ, ਰਾਹ ਢੂੰਢਣ ਲਗੀਆਂ। ਅੰਦਰਲਿਆਂ (ਸਿੰਘ) ਨੂੰ, ਨੰਗ-ਭੁਖ ਤੇ ਜੰਗੀ ਸਾਮਾਨ ਦੀ ਥੁੜ ਦਾ ਦੁੱਖ, ਬਾਹਰਲਿਆਂ ਨਾਲੋਂ ਵਾਧੂ ਸੀ। ਬਿਰਛਾਂ ਦੇ ਛਿੱਲ, ਪੱਤੇ ਅਤੇ ਘੋੜੇ, ਖੱਚਰ ਭੀ ਖਾ ਕੇ ਮੁਕਾ ਦਿੱਤੇ ਸਨ।

ਲੱਕੜਾਂ ਨਾ ਮਿਲਣ ਕਰਕੇ, ਸਿੰਘ ਮਾਸ ਭੀ ਕੱਚਾ ਹੀ ਛਕ ਜਾਂਦੇ ਸਨ। ਅੰਨ ਤਾਂ ਦੋ ਤਿੰਨ ਰੁਪਯੇ ਦਾ ਸੇਰ ਭੀ ਹੱਥ ਨਹੀਂ ਸੀ ਲਗਦਾ। ਭੁਖ ਦੇ ਮਾਰੇ ਸਿੰਘ ਹੱਡੀਆਂ ਦੇ ਪਿੰਜਰ ਰਹਿ ਗਏ ਸਨ। ਫਿਰ ਭੀ ਛਾਪੇ ਮਾਰਦੇ ਤੇ ਮੁਕਾਬਲੇ ਕਰਦੇ ਸਿੰਘ ਅੱਠ ਕੁ ਮਹੀਨੇ ਸਿੰਘਊ ਪਾਲਦੇ ਰਹੇ।

ਇਸ ਅੱਤਿ ਤੰਗੀ ਦੀ ਹਾਲਤ ਵਿੱਚ, ਸਿੰਘਾਂ ਜੁੱਧ-ਪਰ੍ਹੇ ਬਣਾ ਕੇ, 'ਅਗਲੇ ਕਦਮ' ਬਾਰੇ ਵਿਚਾਰ ਕੀਤੀ। ਜਿਸ ਵਿੱਚ ਸਰਬ ਸੰਮਤੀ ਨਾਲ ਕੋਈ ਫ਼ੈਸਲਾ ਨਾ ਹੋ ਸਕਿਆ। ਇਸ ਪਰ ਬਾਬਾ ਜੀ ਅਰੁ ਬਾਬਾ ਬਿਨੋਦ ਸਿੰਘ 'ਤ੍ਰਿਹਣ' ਵਿੱਚ ਸਖਤ ਮਤਿ-ਭੇਦ ਹੋ ਗਿਆ। ਮੰਦੇ-ਫਿੱਕੇ ਸ਼ਬਦ ਦੁਵੱਲੀ ਵਰਤੇ ਗਏ। ਸਗੋਂ ਦੋਹਾਂ ਬਜ਼ੁਰਗਾਂ ਦੇ ਹੱਥ ਤਲਵਾਰਾਂ ਦੀਆਂ ਮੁੱਠਾਂ 'ਤੇ ਪਹੁੰਚ ਗਏ। ਜੇ ਕੋਲ ਖਲੋਤੇ ਬਾਬਾ ਕਾਨ੍ਹ ਸਿੰਘ ਜੀ (ਤ੍ਰਿਹਣ ਬਾਬਾ ਜੀ ਦੇ ਪੁਤ੍ਰੇਲੇ) ਵਿਚਕਾਰ ਨਾ ਕੁੱਦ ਪੈਂਦੇ, ਤਾਂ ਪਤਾ ਨਹੀਂ ਕੀ ਕਾਰਾ ਵਰਤ ਜਾਂਦਾ! ਓੜਕ ਫੈਸਲਾ ਹੋਇਆ; ਕਿ ਦੋਹਾਂ ਮੁਖੀਆਂ ਵਿੱਚੋਂ ਇੱਕ ਜਣਾਂ ਅੰਦਰੋਂ ਨਿਕਲ ਜਾਵੇ! ਫੈਸਲਾ ਮੰਨ ਕੇ, ਬਾਬਾ ਬਿਨੋਦ ਸਿੰਘ ਜੀ ਤੁਰਤ ਘੋੜੇ ਚੜ੍ਹੇ ਤੇ ਨੰਗੀ ਚੰਡੀ ਚਮਕਾਉਂਦੇ ਹੋਏ, ਗੜ੍ਹੀ 'ਚੋਂ ਨਿਕਲ ਗਏ। ਵੈਰੀਆਂ ਦਾ ਘੇਰਾ ਚੀਰਦੇ ਹੋਏ; 'ਅਹ ਗਏ'! 'ਅਹੁ ਗਏ !!' ਹੋ ਗਏ॥ ('ਬੰਦਾ ਸਿੰਘ ਬਹਾਦੁਰ')

ਦੋਹਾਂ ਬਜ਼ੁਰਗ-ਬਾਬਿਆਂ ਦੇ ਮਤਿ-ਭੇਦ ਦਾ ਕਾਰਣ, ਭਾਈ ਕੇਸਰ ਸਿੰਘ 'ਛਿੱਬਰ' ਦੀ ਹੇਠ ਦਿੱਤੀ ਲਿਖਤ ਤੋਂ ਇਹ ਲਭਦਾ ਹੈ; ਕਿ ਬਾਬਾ ਜੀ ਮਰਨਾ ਮੰਡ ਕੇ ਕਿਲੇ਼ ਅੰਦਰ ਡਟੇ ਹੋਏ ਸਨ; ਪਰ 'ਤ੍ਰਿਹਣ ਬਾਬਾ' ਤੇ ਉਨ੍ਹਾਂ ਦੇ ਕੁਝ ਸਾਥੀ, ਇੱਦ ਭੁੱਖ ਨਾਲ ਕ੍ਰਿੱਝ ੨ ਕੇ ਮਰਨ ਨਾਲੋਂ, ਵੈਰੀਆਂ ਨਾਲ ਦੋ ਦੋ ਹੱਥ ਕਰਕੇ, ਸ਼ਹੀਦ ਹੋ ਜਾਣਾ ਯਾ ਬਚ ਨਿਕਲਣਾ ਉਚਿੱਤ ਖ਼ਿਆਲ ਕਰਦੇ ਸਨ :-

"ਹੋਰ ਫਉਜ 'ਫਰਕ ਸੇਰ' ਨੇ ਬਹੁਤੁ ਪਠਾਈ।
ਸੋ ਭੀ ਮਾਰੀ ਬਹੁਤ ਜੋ ਚੜ੍ਹਿ ਸੀ ਆਈ॥੪੯
ਲੜਦੇ-ਭਿੜਦੇ ਸਿੰਘ 'ਮਦ੍ਰ ਦੇਸ' ਨੂ ਆਏ।
ਆਇ ਗੁਰਦਾਸ ਪੁਰਿ ਸਿੰਘਾਂ ਡੇਰੇ ਪਾਏ।

ਸਮੁੰਦ ਖ਼ਾਂ ਮੁਗ਼ਲ ਲੈ ਫਉਜ ਹੋਰ ਚੜ੍ਹਿ ਆਇਆ।
ਰਾਇ ਪੁਰ ਬੁਰਾਇ ਪੁਰਿ ਆਨਿ ਤਿਨ ਡੇਰਾ ਲਾਇਆ ॥੫੦
ਲੋਕ ਗਿਰਦੇ ਦੇ ਪਹਾੜੀਏ ਤਿਨ ਸਭ ਬੁਲਾਏ।
ਸਭਨਾ ਰਲਿ ਗੁਰਦਾਸਪੁਰ ਨੂ ਘੇਰਾ ਪਾਏ।
ਰੋਜ ਲੜਾਈ ਜੁੱਧ ਹੋਵੈ ਨਿੱਤ।
ਬੰਦਾ ਉਥੋਂ ਨ ਹੱਲੇ, ਬੈਠਾ ਰੱਖਿ ਮਰਨਾ ਚਿੱਤਿ ॥੫੧

ਅੰਦਰ ਨ ਅਨਾਜ ਨ ਘਾਹੁ ਨ ਲਕੜੀ।
ਹੋਏ ਦਿੱਕੁ, ਨਾਲੇ ਭੁੱਖੇ;
ਘੋੜੇ ਦਿੱਤੇ ਛੱਡਿ, ਓਨ੍ਹਾਂ ਲਏ ਪਕੜੀ।
ਕੁਠਾਲੀ ਬਣੀ, ਬੰਦੇ ਬਣਾਈ ਗੁਰਦਾਸਪੁਰਾ।

ਜੋ ਬਚਨ ਬੰਦੇ ਸਾਹਿਬ ਜੀ ਸੀ ਕੀਤਾ;
ਸੋਈ ਆਇ ਫੁਰਾ ॥੫੨
ਬਹੁਤੁ ਸਿੱਖ ਮਾਰੇ, ਤੱਤੇ[1] ਬਹੁਤ ਹੋਏ।
ਪਾਪਾਂ ਦੇ ਫਲਿ ਆਇ ਲੱਗੇ ਬਹੁਤੁ ਰੋਏ।
ਬਚਨ ਗੁਰੂ ਕਾ ਜੋ ਕੋਈ ਸੱਤਿ ਕਰਿ ਜਾਣੈ।
ਸੋਈ ਸੁਖ ਪਾਏ; ਨ ਕਰੈ ਮਨ ਦੇ ਭਾਣੇ ॥੫੩
'ਪਹਿਲੇ ਦੇ ਜੇ ਚੇਤੀਏ,
ਤਾਂ ਕਾਇਤ ਮਿਲੈ ਸਜਾਇ!'
ਗ੍ਰੰਥ ਸਾਹਿਬ ਵਿਚ ਛੱਡਿਆ ਹੈ ਲਿਖਾਇ।
ਬੰਦਾ ਅਪਨੇ ਜੇਹਾ ਰਿਹਾ ਸੀ ਪੁਕਾਰੁ ਪੁਕਾਰੁ:-
'ਗਾਲੋਂਗਾ ਕੁਠਾਲੀ, ਨਾ ਕਰੋ ਵਿਕਾਰ !!'੫੪

ਰਾਜ ਪਾਇ ਜੋ ਕਰੇ ਬੁਰਿਆਈ।
ਤਿਸ ਭਕੂਏ[2] ਅਪਨੀ ਅਕ੍ਲ ਗਵਾਈ।
ਸਾਂਈ ਵਿਸਾਰਿ ਕੀਤੇ ਮਨ ਭਾਣੇ।
ਗ੍ਰੰਥ ਵਾਕ-'ਖਸਮੈ ਨਦਰੀ ਕੀੜਾ ਆਵੈ,
ਜੇਤੇ ਚੁਗੈ ਦਾਣੇ !!'੫੫

---

੧-'ਤੁਰਕ' ਦਾ ਸੰਕੇਤਕ ਸ਼ਬਦ ਹੈ, ਯਾਨੀ 'ਸ਼ਾਹੀ-ਦਲ'।
੨-'ਭੜੂਏ' ਦਾ ਰੂਪਾਂਤ੍ਰ ਜਾਪਦਾ ਇ।

ਬੰਦੇ ਸਾਹਿਬ ਭੀ ਅਪਨਾ ਆਪ ਪਕੜਾਇਆ।
ਸੋ ਕਿਤ ਵਾਸਤੇ ? ਰਾਜ-ਧਾਨ ਹੈ ਸੀ ਪੈਂਧਾ ਖਾਇਆ।
ਤਿਸ ਨੂ ਕਉਣ ਪਕੜ ਸਕੇ, ਉਹ ਚਾਹੇ ਤਾਂ ਉਡ ਜਾਇ।
ਤਿਨ ਜਾਨਕੇ ਅਪਨਾ ਆਪੁ ਦਿਤਾ ਪਕੜਾਇ ॥੫੬

ਅੰਪਰ 'ਭੰਗੂ' ਸਰਦਾਰਿ ਮਤਿ ਭੇਦ ਦੇ ਕਾਰਨ ਲਗ ਪਗ ਉਹੋ ਦੱਸੇ ਹਨ; ਜੋ '੧੨ ਪੋਹ ਵਾਲੇ ਹੁਕਮ ਨਾਮੇ' ਵਿੱਚ ਵਰਣਨ ਹਨ। ਮਾਤਾ ਸਾਹਿਬਾਂ ਵੱਲੋਂ ਬਾਬਾ ਜੀ ਦੇ ਨਾਮ ਹੁਕਮਨਾਮਾ, ਤੇ ਉਸਦਾ ਬਾਬਾ ਜੀ ਵੱਲੋਂ ਅਭਿਮਾਨ-ਭਰਪੂਰ ਉੱਤਰ ਭੀ ਇਕ ਕਾਰਣ ਦੱਸਿਆ ਹੈ। 'ਛਿੱਬਰ' ਦੇ ਦੱਸੇ ਰਵੱਈਏ ਦੀ ਝਲਕ ਭੀ, ਸਰਦਾਰ ਸਾਹਿਬ ਦੇ ਬਿਆਨ ਵਿੱਚ ਸਪਸ਼ਟ ਹੈ। ਲਿਖਿਆ ਇ:–

ਦੋਹਰਾ

ਬਦੀਆਂ ਦੇਵਨ ਸੋ ਲਗਾ ਹੋਤ ਅਨਹੋਵਤ ਨਿੱਤ।
ਤਬ ਖ਼ਾਲਸੈ ਯੋਂ ਕਹਜੋ : "ਯਹ ਕਬ ਹਮਰੋ ਮਿੱਤ !!"੨੫

ਚੌਪਈ

ਕਿਸੈ ਕਹੈ : "ਯਹ ਮਾਰਨ ਜੋਗ!"
ਕਿਸੈ ਕਹੈ : "ਪੰਥ ਖੋਟੇ ਲੋਗ!
ਅਬ ਮੈ ਅਪਨੋ ਪੰਥ ਚਲਾਊਂ!
ਪੰਥ ਖਾਲਸੇ ਦੂਰ ਕਰਾਊਂ !!੨੬

...... ...... ...... ......
ਕਰੋਂ ਕੁਠਾਰੀ 'ਖਾਲਸੇ' ਗਾਰੋਂ
ਗੁਰਦਾਸ ਪੁਰੇ ਇਨ ਅੰਦਰ ਵਾਰੋਂ !!"੨੭

...... ...... ...... ......
ਬੰਦੈ ਨੀਤ ਜਬੈ ਫਿੱਟ ਗਈ।
ਤਊ 'ਖ਼ਾਲਸੇ' ਨੇ ਲਖ ਲਈ ॥੨੯
"ਅਬ ਬੰਦਾ ਬਹੁ ਭਰਜੋ ਹੰਕਾਰ!
ਅਯੋ ਨੇੜਿ ਇਸ ਮਰਨੇ-ਵਾਰ!
ਕਰ ਆਯੋ ਥੋ ਹਜ਼ੂਰਿ ਕਰਾਰ!
ਸੋਊ ਅਬ ਯਹ ਚਲਜੋ ਹਾਰ!

ਸੋ ਅਬ ਇਸ ਕੈ ਸਾਥ ਨ ਰਹੇ!
ਹੁਇ ਨਜਾਰੇ ਗੁਰੁ-ਦਰਬਾਰੇ ਬਹੋ!!" ੩੦

ਦੋਹਰਾ

ਤਬ ਬੰਦੇ ਪੰਥ ਖੁਦ ਰਚਜੋ, ਖਾਲਸੇ ਸੋਂ ਕਰ ਬਾਦ।
ਸਿੰਘਨ ਦੇਖ ਸੁ ਨਹਿੰ ਸਕੈ, ਕਰੈ ਸੁ ਬਹੁਤੁ ਬਿਖਾਦ॥੩੧

ਚੌਪਈ

ਸੂਹੇ ਥੇ ਜੋ ਗੁਰੂ ਹਟਾਯੋ।
ਸੋਊ ਜਿਦ ਕਰ ਉਨ ਪਹਿਰਾਯੋ।
'ਵਾਹਗੁਰੂ ਕੀ ਫਤੇ' ਹਟਾਈ।
'ਦਰਸ਼ਨ ਫਤੇ' ਉਸ ਆਪ ਟਹਿਰਾਈ॥੩੨

ਨੀਲ ਪਹਰਨ ਤੇ ਦੂਰ ਕਰਾਯੋ।
ਸਮਰਾ-ਸੂਹਾ ਸੀਸ ਬੰਧਾਯੋ।
'ਮਹਾਂ ਪ੍ਰਸਾਦ' ਕੈ ਨੇੜਿ ਨ ਆਵੈ।
ਧੋ ਕੈ ਲਕੜੀ ਚੌਂਕੇ ਪਾਵੈ॥੩੩

ਭੁਜੰਗਨ ਰੀਤਿ ਸੁ ਦਈ ਹਟਾਇ।
ਵਖਤ ਭੀੜ ਮੈਂ ਜੋ ਥੀ ਸੁਖਦਾਇ।
ਵਖਤ ਕੁਵਖਤ ਥੋ ਗੁਰੂ ਬਿਚਾਰਜਾ।
ਦੂਰਹਿ ਤੇ ਸੋ ਥੋ ਗੁਰੂ ਸੰਭਾਰਜਾ॥੩੪

ਭੀੜ ਭੁੱਖ ਉਨ ਸਿਰ ਨਹਿ ਜਾਨੀ।
ਰਾਜ ਨੀਤਿ ਕੇ ਹੁਤੇ ਨ ਗਜਾਨੀ।
ਭੁੱਖ ਭੀੜ ਕੋ ਜਤਨ ਨ ਲਖਾ।
ਪੰਥ ਕਰਨ ਚਹਜੋ ਉਨ ਸ ਵਖਾ॥੩੫

ਦੋਹਰਾ। ਸਤਿਗੁਰੁ ਖੂਬ ਬਿਚਾਰ ਥੀ ਕਰੀ ਸਰਬੰਗੀ ਰੀਤਿ।
ਚਾਰੋਂ ਬਰਨ ਮਿਲਾਇ ਕੈ, ਕਰੀ ਪਾਂਚਵੀਂ ਰੀਤਿ॥੩੬

ਜੰਗ ਦੌੜ ਔ ਸੋੜ ਮੈਂ, ਭੁੱਖ ਭੀੜ ਬਹੁ ਹੋਇ।
ਤਹਿੰ ਬਿਸਨੋਈ ਕਿਮ ਚਲੈ, ਜਹਾਂ ਯੁੱਧ ਨਿਤ ਹੋਇ !!੩੭
(ਪ੍ਰਾ. ਪੰਥ ਪ੍ਰਕਾਸ਼)

ਸਿੱਖੀ ਅਣਖ ਤੇ ਜੀਵਨ-ਰੱਖਿਆ ਦੇ ਤਰਲਿਆਂ ਦੇ ਬਾ-ਵਜੂਦ ਸੱਤ-ਅੱਠ ਹਜ਼ਾਰ ਸਿੰਘ ਭੁੱਖ ਦੇ ਦੋਖੇ ਮਰ ਗਏ। ਅਕਸਰ ਛਾਪੇ ਮਾਰਨ ਗਏ ਮਾਰੇ ਗਏ। ਸ਼ਾਹੀ ਲਸ਼ਕਰ ਦੀ ਜਾਨ ਬੀ ਇਸ ਨਰਕੀ ਜੀਵਨ ਤੇ ਨਿੱਤ ਦੀ ਮਾਰ ਤੋਂ ਕੈਦਲ ਆਈ ਹੋਈ ਸੀ। ਅੱਬਦੁਲ ਸਮੱਦ ਖਾਂਨ ਨੇ ਇਕ ਝੰਡਾ ਦੋਹਾਂ ਦਲਾਂ ਵਿਚਕਾਹੇ ਗੱਡ ਕੇ, ਐਲਾਨ ਕਰ ਦਿੱਤਾ, ਕਿ "ਜੋ ਸਿੱਖ ਹਥਯਾਰ ਸੁੱਟ ਕੇ, ਏਸ ਝੰਡੇ ਹੇਠ ਆ ਜਾਇਗਾ; ਉਸ ਨੂੰ ਰਸਦ-ਖਰਚ ਦੇ ਕੇ ਘਰਿ ਪੁਚੱਾ ਦਿੱਤਾ ਜਾਵੇਗਾ। ਇਸ ਛਲ ਨਾਲ ਛਲੇ ਹੋਏ ਬਹੁਤ ਸਾਰੇ ਅਸਥਿ-ਪਿੰਜਰ ਤੇ ਅਧ-ਮੋਏ ਸਿੱਖ, ਉਸ ਝੰਡੇ ਪਾਸ ਆ ਡਿੱਗੇ। ਕੁਝ ਦਿਨ ਤਾਂ ਮਾੜੀ ਮੋਟੀ ਖੁਰਾਕ ਦੇ ਕੇ ਉਨ੍ਹਾਂ ਨੂੰ ਸਹਿਕਦੇ ਰੱਖਿਆ ਗਿਆ; ਮਗਰੋਂ ਪਰ ਬਚਨੋਂ ਮੂੰਹ ਮੋੜ ਕੇ, ਸਾਰੇ ਕਤਲ ਕਰਵਾ ਦਿੱਤੇ। ਓੜਕ–

ਸੰਮਤ ੧੭੭੨, ਪੋਹ ੭ (੨੧ ਜ਼ੀਹੱਜਾ ੧੧੨੭ = ੭ ਦਿਸੰਬਰ ੧੭੧੫) ਬੁੱਧਵਾਰਿ ਬਾਬਾ ਜੀ, ਜੀਵਣ ਦੀ ਆਸ ਲਾਹ ਕੇ, ਸਣੇ ਅਪਣੇ ਪਰਿਵਾਰ (ਬਾਲਕ ਤੇ ਇਸਤ੍ਰੀ ਆਦਿ) ਤੇ ਚਾਰ ਪੰਜ ਹਜ਼ਾਰ ਸਾਥੀ ਸਿੰਘਾਂ ਦੇ, ਕਿਲਿਓਂ ਨਿਕਲੇ; ਅਰੁ ਭੁਖੇ ਸ਼ੇਰਾਂ ਵਾਂਗ ਵੈਰੀਆਂ ਉੱਤੇ ਟੁੱਟ ਪਏ। ਅਕਸਰ ਕਮਜ਼ੋਰੀ ਦੇ ਕਾਰਨ ਥੱਕ-ਟੁੱਟ ਕੇ ਡਿਗ ਪਏ; ਬਹੁਤੇ ਸਿੰਘ, ਦੂਣੇ ਚੌਣਿਆਂ ਨੂੰ ਮਾਰ ਕੇ ਸ਼ਹੀਦ ਹੋ ਗਏ। ਬਚਦੇ ਸਿੰਘ ਸੂਰਮੇ, ਟਿੱਡੀ ਦਲ ਨੇ ਘੇਰ ਕੇ ਕਾਬੂ ਕਰ ਲਏ। ਮਗਰੋਂ ਇਨ੍ਹਾਂ ਬੱਧੇ ਸ਼ੇਰਾਂ ਵਿਚੋਂ ਭੀ ਅੱਧੇ ਕੁ ਇਸ ਸ਼ੱਕ ਵਿਚ ਪੇਟ ਪਾੜਿ ੨ ਮਾਰ ਦਿੱਤੇ ਗਏ; ਕਿ ਉਨ੍ਹਾਂ ਅਸ਼ਰਫੀਆਂ ਨਿਗਲ੍ਹੀਆਂ ਹੋਈਆਂ ਹਨ। ਇਸ ਤਰਾਂ ਲਸ਼ਕਰ ਦੇ ਮੁਗਲਾਂ ਤੇ ਬਾਜ਼ਾਰੀ ਲੁੱਚਿਆਂ (ਨੰਗਾਂ) ਅਸ਼ਰਫੀਆਂ ਤੇ ਸਿੰਘਾਂ ਦੀ ਰੱਤ ਨਾਲ ਖੂਬ ਹੱਥ ਰੰਗੇ। ਇੱਦ ਸ਼ਹੀਦ ਹੋਏ ਸਿੰਘਾਂ ਦੇ ਸੀਸ ਕਟਵਾ ਕੇ ਤੇ ਵਿੱਚ ਘਾਹ ਭਰਵਾ ਕੇ, ਜ਼ਾਲਮਾਂ ਨੇਜ਼ਿਆਂ ਉੱਤੇ ਟੰਗਵਾ ਲਏ। ਬਾਬਾ ਜੀ, ਉਨ੍ਹਾਂ ਦੇ ਅਹਿਲਿਕਾਰ–ਦੀਵਾਨ, ਮੁਸੱਦੀ ਆਦਿ,–ਪੁੱਤਰ ਅਜੈ

੨੨੮.

ਸਿੰਘ ਉਸ ਦੀ ਮਾਤਾ ਤੇ ਦਾਈ ਆਦਿ (ਸਾਰਾ ਪਰਵਾਰ) ਅਤੇ ਜਿਉਂਦੇ ਰੱਖੇ ਹਜ਼ਾਰ ਕੁ ਸਿੰਘ, ਸੰਗਲਾਂ-ਬੇੜੀਆਂ ਨਾਲ ਜਕੜ ਕੇ, ਬਾਦਸ਼ਾਹ ਦੇ ਪੇਸ਼ ਕਰਨ ਵਾਸਤੇ, ਗੱਡਿਆਂ 'ਚ ਲਦਵਾ ਕੇ ਲਾਹੌਰ ਨੂੰ ਲੈ ਤੁਰੇ ॥ ('ਮੁੰਤਖ਼ਬੁਲ ਲੁੱਬਾਬ,' 'ਉਮਦਤੁਲ ਤ੍ਵਾਰੀਖ਼' ਤੇ 'ਸ਼ਮਸ਼ੇਰ ਖਾਲਸਾ')

ਠੀਕ ਇਸੇ ਦਿਨ, ਦਿੱਲੀ ਵਿੱਚ, ਮਹਾਰਾਜਾ ਅਜੀਤ ਸਿੰਘ ਦੀ ਧੀ ਦਾ ਨਿਕਾਹ, ਫੱਰਖ਼ਸੀਅਰ ਬਾਦਸ਼ਾਹ ਨਾਲ ਪੜ੍ਹਾਇਆ ਗਿਆ। ਰੀਤੀ ਅਨੁਸਾਰ, ਖੇਮ 'ਭੰਡਾਰੀ' ਨੇ ਮਹਾਰਾਜੇ ਵਲੋਂ ਖਿੱਲਤ ਖਾਸਾ-ਨੌਂ ਲੀੜੇ, ਜਿਗਾ, ਜੜਾਊ ਸਰਪੇਚ ਤੇ ਵਡਮੁੱਲੀ ਕਟਾਰ ਹਾਜ਼ਰ ਕੀਤੀ। ਇਹ ਸਭ ਕੁਝ ਪਹਿਨ ਕੇ ਤੇ ਸੁੰਦਰ ਸਜੀਲੇ ਜੜਾਊ ਸਿੰਘਾਸਣ (ਖਾਸੇ) ਵਿੱਚ ਸਵਾਰ ਹੋ ਕੇ, ਬਾਦਸ਼ਾਹ ਅਮੀਰੁੱਲ ਉਮਰਾ ਦੇ ਮਹਲੀਂ ਪਧਾਰਿਆ । ਸਵਾ ਪਹਿਰ ਰਾਤ ਜਾਂਦੀ ਤੱਕ ਓਥੇ ਵਿਰਾਜਿਆ। ਫਿਰ ਲਾੜੀ ਦੇ ਡੋਲ੍ਹੇ ਨਾਲ ਰਣਵਾਸ (ਹਰਮਾਂ) ਵਿੱਚ ਆਇਆ॥ (ਤਜ਼ਕਿਰਾ)

ਪੋਹ ੧੨ (੨੬ ਜ਼ੀਹੱਜਾ = ੧੨ ਦਿਸੰਬਰ) ਸੋਮਵਾਰਿ ਜਹਾਂਦਾਰ ਸ਼ਾਹ ਪੁਰ ਫਤਿਹ ਪਾਉਣ ਦੀ ਖ਼ੁਸ਼ੀ ਵਿੱਚ ਸ਼ਾਹੀ ਮਹਿਫਲ ਸਜੀ ਹੋਈ ਸੀ; ਐੱਨ ਇਸ ਉਛਾਹ ਤੇ ਧੂਮਧਾਮ ਦੇ ਸਮੇ, ਏਤਮਾਦੁੱਦੌਲਾ ਮੁ. ਅਮੀਨ ਖਾਨ 'ਚੈਨ ਬਹਾਦੁਰ' ਨੇ, ਅੱਬਦੁਲ ਸਮੱਦ ਖਾਂ ਦੀ ਅਰਦਾਸ ਬਾਦਸ਼ਾਹ ਦੇ ਪੇਸ਼ ਕੀਤੀ। ਅਰਜ਼ ਕੀਤੀ ਸੀ; ਕਿ "ਬੇਦੀਨ ਰੱਦ ਖ਼ਲੱਕ (ਬਾਬਾ ਬੰਦਾ ਸਿੰਘ) ਅਪਣੇ ਸੰਗੀ-ਸਾਥੀਆਂ ਸਣੇ ਫੜਿਆ ਗਿਆ ਹੈ।" ('ਤਜ਼ਕਿਰਾ')

ਜਿਸ ਵੇਲੇ ਬਾਬਾ ਜੀ ਤੇ ਸਾਥੀ ਸਿੰਘ ਫੜੇ-ਜਕੜੇ ਲਾਹੌਰ ਪਹੁੰਚੇ; ਤਾਂ ਬੇ ਸ਼ੁਮਾਰ ਲੋਕਾਈ ਉਨ੍ਹਾਂ ਨੂੰ ਵੇਖਣ ਵਾਸਤੇ ਜੁੜ ਗਈ। ਕਹਿੰਦੇ ਨਿ : ਮੁਤੱਸਬ ਮੁਸਲਮਾਨਾਂ ਨੇ ਬਦਲੇ ਦੇ ਜੋਸ਼ ਵਿੱਚ ਆ ਕੇ ਕੋਠਿਆਂ 'ਤੋਂ ਸਿੰਘਾਂ ਨੂੰ ਇੱਟਾਂ-ਵੱਟੇ ਮਾਰਨੇ ਸ਼ੁਰੂ ਕਰ ਦਿੱਤੇ। ਉਨ੍ਹਾਂ ਵਿੱਚ ਬਾਇਜ਼ੀਦ ਖ਼ਾਂਨ (ਖੇਸ਼ਗੀ ?) ਦੀ ਮਾਈ ਭੀ ਸੀ। ਉਸ ਨੇ ਲੋਕਾਂ ਤੋਂ ਪਤਾ ਕਰਕੇ, ਅਪਣੇ ਪੁੱਤ੍ਰ ਦੇ ਕਾਤਲ ਭਾਈ ਨਾਹਰ

ਸਿੰਘ ਨੂੰ ਇਉਂ ਤਕੱ ਕੇ ਵੱਟਾ ਮਾਰਿਆ; ਜੋ ਭਾਈ ਸਾਹਿਬ ਦੀ ਜਾਨ ਹੀ ਲੈ ਗਿਆ। ('ਸੀਅਰੁੱਲ ਮੁਤਾਖ਼ਰੀਨ' ਤੇ 'ਸ਼ਮਸ਼ੇਰ ਖਾਲਸਾ')

ਇਸ ਤਰਾਂ ਦੀ ਹੁੱਲੜ-ਬਾਜ਼ੀ ਤੇ ਗੁੰਡਾ ਗਰਦੀ ਤੋਂ ਬਚਣ ਵਾਸਤੇ, ਸੂਬੇਦਾਰ ਨੇ ਕੈਦੀਆਂ ਨੂੰ ਬੋਰੇ ਆਦਿ ਉੱਤੇ ਪਾ ਕੇ, ਲੋਕਾਂ ਦੀਆਂ ਨਜ਼ਰਾਂ ਤੋਂ ਲੁਕਾ ਲਿਆ। ਅਰੁ ਬਾਦਸ਼ਾਹ ਦਾ ਹੁਕਮ ਆਵਣ ਪੁਰ ਸ਼ਹੀਦ ਸਿੰਘਾਂ ਦੇ ਸੀਸ, ਤੇ ਜਕੜੇ ਹੋਏ ਹਜ਼ਾਰ ਕੁ ਸਿੰਘ ਗੱਡਿਆਂ ਵਿੱਚ ਲਦਵਾ ਕੇ, ਅਪਣੇ ਪੁੱਤ੍ਰ ਜ਼ਕਰੀਆ ਖਾਨ ਤੇ 'ਚੈਨ ਬਹਾਦੁਰ' (ਏੱਤਮਾਦੁੱ ਦੌਲਾ) ਦੇ ਬੇਟੇ ਕੁਮਰੁੱਦੀਨ ਖਾਂ ਦੀ ਨਿਗਰਾਨੀ ਹੇਠ ਦਿੱਲੀ ਟੋਰ ਦਿੱਤੇ। ('ਮੁੰ. ਲੁਬਾਬ')

ਸਿੰਘਾਂ ਵਿੱਚੋਂ ਨੇੜੇ ਦਾ ਲਿਖਾਰੀ ਭਾਈ ਕੇਸਰ ਸਿੰਘ 'ਛਿੱਬਰ' ਹੈ। ਉਹ ਸੱਤ-ਅੱਠ ਸਾਲ ਦੀ ਉਮਰ ਵਿੱਚ, ਆਪਣੇ ਪਿਤਾ ਭਾਈ ਗੁਰਬਖ਼ਸ਼ ਸਿੰਘ ਨਾਲ, ਦਿੱਲੀ ਸ੍ਰੀ ਮਾਤਾ ਸਾਹਿਬਾਂ ਦੀ ਸੇਵਾ ਵਿਚ ਹਾਜ਼ਰ ਸੀ। 'ਬੰਸਾਵਲੀ ਨਾਮੇ' ਵਿਚ ਭਾਈ ਸਾਹਿਬ ਲਿਖਦੇ ਨਿ :–

ਬਹੁਤੁ ਸਿੱਖ ਪਕੜੇ ਦਿੱਲੀ ਲੈ ਗਏ।  
ਸੱਤਿ ਸੈ ਗਾਡਾ ਸਿਰਾਂ ਦਾ ਨਾਲ ਲੈ ਲਏ।  
ਦਿੱਲੀ ਅਤੇ ਲਾਹੌਰ ਦੇ ਰਾਹ ਵਿਚਿ  
ਸਿੱਖਾਂ ਦੇ ਸਿਰਾਂ ਦੇ ਬਣੇ ਮੁਨਾਰੇ।  
ਐਤਨੇ ਸਿੱਖ ਤੁਰਕਾਂ ਆਹਿ ਮਾਰੇ ॥੫੭  
ਜੋ ਪਕੜੇ ਗਏ ਦਿੱਲੀ ਸੋ ਕੈਦਿ ਪਾਏ।  
ਇਕ ਸਉ ਸਿੱਖ ਰੋਜੁ ਚਾਂਦਨੀ ਚਉਕ ਵਿਚਿ ਤੁਰਕਿ ਮਰਵਾਏ।  
ਸਿਦਕ ਸਾਬਤ ਜਿਨ੍ਹਾਂ ਰਖਿਆ, ਅਤੇ ਸੀਸ ਗਵਾਏ।  
ਸੋਈ ਸਿੱਖ ਹੁਣ ਰਾਜ ਪਾਇ, ਰਾਜੇ ਬਣਿ ਆਏ ॥੫੮  
(ਚਰਨ ਗਿਆਰ੍ਹਵਾਂ)

ਫੱਗੁਣ ਸੰਗ੍ਰਾਂਦ (੧੫ ਸਫਰ ੧੧੨੮ ਹਿਜਰੀ = ੨੯ ਜਨਵਰੀ ੧੭੧੬) ਐਤਵਾਰਿ ਪੰਜਾਬੋਂ ਦਿੱਲੀ ਦਰਬਾਰਿ ਪਹੁੰਚੇ ਸਮਾਚਾਰਾਂ ਵਿੱਚ ਦੱਸਿਆ ਗਿਆ; ਕਿ "ਈਸਾ ਖ਼ਾਂ 'ਮੰਞ' (ਜਿਸ ਨੇ ਕੋਟ

ਕਪੂਰੇ ਵਾਲੇ 'ਚੋਧਰੀ ਕਪੂਰੇ' ਨੂੰ ਫਾਹੇ ਲਾਇਆ ਸੀ) ਅੱਬਦੁਲ ਸਮੱਜ ਸ਼ਾਨ 'ਦਿਲੇਰ-ਜੰਗ' ਦੇ ਨੋਕਰਾਂ ਹੱਥੋਂ ਮਾਰਿਆ ਗਿਆ ਹੈ!!"

ਫ਼ੱਗੁਣ ੩੦ (੧੫ ਰੱਬੀ-ਅੱਵਲ=੨੭ ਫਰਵਰੀ) ਸੋਮਵਾਰਿ ਬਾਦਸ਼ਾਹ ਦੇ ਹਜ਼ੂਰਿ ਅੱਰਜ਼ ਹੋਈ: "ਕਮਰੁੱਦੀਨ ਸ਼ਾਂ ਤੇ ਜ਼ਕਰੀਆ ਖਾਂਨ, ਬੀਤੇ ੨੧ ਜ਼ੀ ਹੱਜਾ (ਫੱਗੁਣ ੧) ਵਾਲੇ ਦਿਨ ਫੜੇ ਗਏ ਮੁਲਹਿਦ ਮਕਹੂਰ (ਬਾਬਾ ਬੰਦਾ ਸਿੰਘ) ਨੂੰ ਸਾਥੀ-ਸੰਗੀਆਂ ਸਮੇਤ ਲੈ ਕੇ, ਆਗਰਾਬਾਦ ਲਾਗੇ ਪਹੁੰਚ ਗਏ ਹਨ।" ਅਟੱਲ ਹੁਕ ਜਾਰੀ ਹੋਇਆ, ਕਿ "ਏਤਮਾਦੁੱਦੋਲਾ' ਬਹਾਦੁਰ ਛੇਤੀ ਨਾਲ ਜਾ ਕੇ, ਉਨ੍ਹਾਂ ਨੂੰ ਐਸੇ ਢੰਗ ਨਾਲ ਨਸ਼ਰ ਕਰਕੇ, ਹਜ਼ੂਰਿ ਲੈ ਆਵੇ; ਜੋ ਉਨ੍ਹਾਂ ਖੱਜਲ-ਖੁਆਰਾਂ ਦੇ ਅਨਕੂਲ ਹੋਵੇ !!"

ਖਾਫੀ ਖਾਂ ਲਿਖਦਾ ਇ:–

"ਗੋਯੰਦ ਏਤਮਾਦੁੱਦੋਲਾ ਮੁਹੱਮਦ ਅਮੀਨ ਸ਼ਾਨ ਵਕ੍ਤਿ ਮੁਲਾਕ੍ਾਤ, ਅਜ਼ਾਂ ਮਕ੍ਤੂਲ ਮਰਦੂਦ ਯੱਾਨੀ ਸਰਗਰੋਹਿ ਆਂ ਪੁਰਸੀਦ; ਕਿ ਆਸਾਰਿ ਅੱਕ੍ਲੋ-ਰਸ਼ਾਦਤ ਅਜ਼ ਚਿਹਰਾਇ ਹਾਲਿ ਤੋ ਪੈਦਾਸਤ। ਤੁਰਾ ਚਿਹ ਬਰੀਂ ਦਾਸ਼ਤ ਕਿ 'ਅਜ਼ ਮਕਾਫ਼ਾਤਿ ਏੱਮਾਲ ਨਿਯੰਦੇਸ਼ੀਦੀਂ; ਵ ਬਰਾਇ ਚਹਾਰ ਰੋਜ਼ਾ ਜ਼ਿੰਦਗਾਨੀ ਬਦ ਅੱਕ੍ਬਤ ਮੁਰਤਕਿਬ ਚੁਨੀਂ ਜ਼ੁਲਮੋ ਅਫਅੱਾਲਿ ਸ਼ਨੀਅੱ ਬਰ ਕੋਮ ਹਨੂਦੋ ਮੁਸਲਮਾਨ ਗਸ਼ਤੀ?' ਦਰ ਜਵਾਬ ਗੁਫਤ: 'ਦਰ ਹਮਾ ਮਜ਼ਹਬੋ-ਮਿਲਲ ਹਰਗਾਹ ਨਾ ਫਰਮਾਨੀ ਵ ਮੱਾਸੀਅਤ ਅਜ਼ ਇਨਸਾਨ ਮੁਜਸਮ ਅਜ਼ ਨਿਸੀਆਂ ਜ਼ਜਾਦਾ ਅਜ਼ ਹੱਦ ਬ-ਜ਼ਹੂਰ ਮੀ ਆਯਦ; ਮੁੰਤਕਿ੍ਮ-ਹਕੀ੍ਕੀ੍ ਦਰ ਮਕਾਫ਼ਾਤ ਸਿੱਯਾਤਿ ਊ ਮਿਸਲਿ ਮਨ ਜ਼ਾਲਿਮ ਰਾ ਮੀ ਗੁਮਾਰਦ ਕਿ ਬਾਇਸਿ ਜਜ਼ਾਇ ਕਿਰਦਾਰਿ ਆਂ ਜਮਾਯੱਾ ਮੀ ਗਰਦਦ।–

ਚੂੰ ਖਾਹਦ ਕਿ ਵੈਰਾਂ ਕੁਨਦ ਅੱਾਲਿਮੇ।
ਨਿਹਦ ਮੁਲਕ ਦਰ ਪੰਜਾਇ ਜ਼ਾਲਿਮੇ॥

–ਯੱਾਦ ਹੂ ਬਰਾਇ ਤਲਾਫ਼ੀ ਏੱਮਾਲਿ ਊ, ਮਿਸਲਿ ਸ਼ੁਮਾ ਸਾਹਿਬਿ ਸਰਵਤ ਰਾ ਬਰੋ ਤਸੱਲਤ ਮੀ ਬਖਸ਼ਦ; ਕਿ ਊ ਰਾ ਨੀਜ਼ ਬਜਜ਼ਾ ਵ-

ਸਜ਼ਾ ਏ'ਮਾਲਿ ਉ ਦਰੀਂ ਜਹਾਂ ਰਸਾਨਦ। ਚੁਨਾਂਚਿ ਮਾ ਵ ਸ਼ੁਮਾ ਮਸ਼ਾਹਦਾ ਮੀ ਨੁਮਾਇਮ !"

ਭਾਵ–"ਕਹਿੰਦੇ ਨਿ, ਮਿਲਣ ਸਮੇ ਏਤਮਾਦੁੱਦੌਲਾ ਮੁਹੱਮਦ ਅਮੀਨ ਖਾਨ ਨੇ ਉਸ ਮਰਦੂਦ ਮਰ ਜਾਣੇ ਯਾਨੀ ਉਨ੍ਹਾਂ (ਸਿੱਖਾਂ) ਦੇ ਸਰਦਾਰ (ਬੰਦਾ ਸਿੰਘ) ਪਾਸੋਂ ਪੁੱਛਿਆ; ਕਿ–'ਤੇਰੇ ਚਿਹਰੇ ਤੋਂ ਤਾਂ ਬੁੱਧਿ ਤੇ ਸੁਭਾਚਰਨਿ ਟਪਕਦੇ ਹਨ। ਤੈਨੂੰ ਕਿਸ ਕਰਕੇ ਇਸ (ਕਰਤੂਤ) ਲਈ ਮਜਬੂਰ ਹੋਣਾ ਪਿਆ; ਜੁ ਅੱਮਲਾਂ ਦਾ ਫਲ ਵਿਚਾਰੇ ਬਿਨਾਂ, ਮੰਦਾ ਫਲ ਦੇਣ ਵਾਲੇ ਚਾਰ ਦਿਹਾੜੇ ਜੀਵਨ ਵਾਸਤੇ, ਤੂੰ ਹਿੰਦੂਆਂ, ਮੁਸਲਮਾਨਾਂ ਉੱਤੇ ਇਹੋ ਜੇਹੇ ਅਤਿਆਚਾਰ ਤੇ ਮੰਦੇ ਕੰਮ ਕੀਤੇ ?' ਉਤਰ ਵਿੱਚ (ਬੜੇ ਠਰੰਮੇ ਨਾਲ) ਆਖਿਓ ਸੁ : 'ਹਰਿਕ ਦੀਨ-ਧਰਮ ਵਿਚ, ਇਸ ਭੁੱਲਾਂ ਦੇ ਪੁਤੁੱਲ ਮਨੁੱਖ ਵੱਲੋਂ ਜਦ ਬੇ-ਮੁਖਤਾ ਤੇ ਪਾਪ ਹੱਦੋਂ ਵਧ ਜਾਂਦੇ ਹਨ; ਤਾਂ ਸੱਚਾ ਬਦਲਾ ਲੇਵਾ (ਵਾਹਗੁਰੂ) ਉਸ ਦੇ ਪਾਪਾਂ ਦਾ ਫਲ ਭੁਗਤਾਣ ਵਾਸਤੇ ਮੇਰੇ ਵਰਗਾ ਜ਼ਾਲਿਮ ਮੁਕੱਰਰ ਕਰ ਦੇਂਦਾ ਹੈ; ਤਾਂ ਜੋ ਉਸ ਕੌਮ (ਜਮਾਤ) ਦੇ ਕਰਮਾਂ ਦੀ ਸਜ਼ਾ ਦੇਣ ਦਾ ਕਾਰਣ ਬਣੇ !'–

–ਜਦੋਂ ਉਹ ਜਗਤ ਨੂੰ ਉਜਾੜਨਾ ਚਾਂਹਦਾ ਇ ਤਾਂ ਦੇਸ ਨੂੰ ਜ਼ਾਲਿਮ ਦੇ ਪੰਜੇ 'ਚਿ ਦੇ ਦੇਂਦਾ ਹੈ। ਫਿਰ ਉਸ (ਅੱਤਿਤਾਈ) ਦੇ ਅੱਮਲਾਂ ਦਾ ਤਦਾਰੁਕ (ਸੋਧ) ਕਰਨ ਵਾਸਤੇ, ਤੁਹਾਡੇ ਵਰਗੇ ਭਾਗਵਾਨ ਨੂੰ ਉਸ ਉੱਤੇ ਕਾਬੂ ਬਖ਼ਸ਼ ਦੇਂਦਾ ਹੈ। ਤਾਂ ਜੋ ਉਸ ਨੂੰ ਬੀ ਉਸਦੇ ਕਰਮਾਂ ਦਾ ਫਲ ਤੇ ਸਜ਼ਾ, ਇਸੇ ਜਹਾਨ ਵਿਚ ਭੁਗਤਾ ਦੇਵੇ । ਸੋ, ਇਹ ਵਰਤਾਰਾ, ਆਪਾਂ ਸਾਰੇ ਵੇਖ ਰਹੇ ਹਾਂ !!'

ਲੇਕਿਨ ਛਿੱਬਰ ਦਾ ਕਹਿਣਾ ਹੈ:–

ਬੰਦੇ ਨਾਲ ਜਬਾਬੁ ਸੁਆਲ ਫਰਕਸੇਰ ਹੈਸੀ ਕੀਤਾ।
ਤਿਨ ਪੁੱਛੀ ਕਰਾਮਾਤ, ਬੰਦੇ ਕਹਿਆ :
"ਜੈਸਾ ਕੀਆ ਤੈਸਾ ਲੀਤਾ।
ਜੈਸਾ ਤੂ ਕਰੇਂਗਾ, ਤੈਸਾ ਹੀ ਪਾਵੇਂਗਾ ਸੋਈ।"
ਬੰਦੇ ਸਾਹਿਬ ਸੀਸ ਦਿੱਤਾ; ਧਰਮੁ ਰੱਖ ਲੀਤੋ ਈ॥੬੦

(ਬੰਸਾਵਲੀ ਨਾਮਾ–ਚਰਨ ੧੧)

ਚੇਤ੍ਰ ੨ (੧੭ ਰਬੀ ਅੱਵਲ = ੨੯ ਫਰਵਰੀ) ਬੁੱਧਵਾਰ–ਏਤਮਾਦੁੱ-ਦੌਲਾ, ਬੇਦੀਨਾਂ ਦੇ ਮੁਖੀਏ (ਬੰਦਾ ਸਿੰਘ) ਨੂੰ ਲੋਹੇ ਦੇ ਪਿੰਜਰੇ ਵਿੱਚ ਬੈਠਾ ਕੇ, ਤੇ ਹੋਰਨਾ ਸੰਗੀ-ਸਾਥੀਆਂ ਨੂੰ ਖੋਖਾ-ਟੋਪ ਪਹਿਨਾ ਕੇ, ਹਾਸੋ-ਹੀਣੇ ਰੂਪ ਬਣਾ ਕੇ ਤੇ ਬਾਜ਼ਾਰਾਂ ਵਿਚਦੂੰ ਲੰਘਾ ਕੇ, ਲਾਲ ਕਿਲੇ ਅੰਦਰ ਲੈ ਆਇਆ। ਬਾਬਾ ਜੀ ਦਾ ਪਿੰਜਰਾ ਹਾਥੀ ਉੱਤੇ ਲੱਦਿਆ ਹੋਇਆ ਸੀ; ਤੇ ਹੋਰ ਸਾਰੇ, ਕਾਲੇ ਮੂੰਹ ਕਰਕੇ ਅਲਾਣੇ ਊਠਾਂ ਉੱਤੇ ਚੜ੍ਹਾਏ ਹੋਏ ਸਨ। ਇਸ ਅਣੋਖੇ ਜਲੂਸ ਨੂੰ ਵੇਖਣ ਵਾਸਤੇ ਸ਼ਹਰੀ ਤੇ ਪੇਂਡੂਆਂ ਦੀ ਏਨੀ ਭੀੜ ਜੁੜੀ ਹੋਈ ਸੀ; ਕਿ ਰਾਹ ਚੱਲਣਾ ਮੁਹਾਲ ਸੀ; ਤੇ ਸਾਹ ਘੁੱਟੇ ਜਾ ਰਹੇ ਸਨ।

ਇਸ ਰੋਣਹਾਕੀ ਝਾਕੀ ਦਾ ਨੈਣੀ ਨਿਰਖਿਆ ਹਾਲ, ਮਿਰਜ਼ਾ ਮੁਹੰਮਦ'ਹਾਰਿਸੀ'ਨੇ 'ਇੱਬਰਤਨਾਮੇ' ਵਿੱਚ ਐਉਂ ਲਿਖਿਆ ਹੈ–

"ਦਰੀਂ ਰੋਜ਼ ਬੰਦਾ ਤਾ 'ਮੰਡਵੀ ਨਮਕ' ਬਰਾਇ ਤਮਾਸ਼ਾ ਰਫ਼ਤਾ ਬੂਦ। ਵ ਅਜ਼ਾਂ ਜਾ ਤਾ ਕਿਲੱਾ ਮੁਬਾਰਕ ਹਮਰਾਹੀ ਨਮੂਦ। ਵ ਅਜ਼ ਅਹਲਿ ਸ਼ਹਰ ਕਸੇ ਬੂਦ; ਕਿ ਬਰਾਇ ਤਮਾਸ਼ਾ ਇਸਤੀਸਾਲ ਆਂ ਮਲਾਏਂਨਿ ਨ ਕਰਦਾ। ਵ ਤੁਰਫ਼ਾ ਹਜੂਮੇ ਦਰ ਕੂਚਾ ਵ ਬਾਜ਼ਾਰਹਾ ਬਹਮ ਰਸੀਦਾ ਬੂਦ; ਕਿ ਮਿਸਲਿ ਆਂ ਕਮਤਰ ਇਤਿਫ਼ਾਕ ਮੀ ਉਫ਼ਤਦ। ਵ ਮੁਸਲਮਾਨਾਂ ਰਾ ਸਰੂਰੇ ਤਰਬਿ ਤਮਾਮ ਦਸਤ ਦਾਦਾ। ਅੱਮਾ ਆਂ ਬਦ ਬਖ਼ਤਾਂ –ਕਿ ਬ-ਈਂ ਹਾਲ ਗ੍ਰਿਫ਼ਤਾਰ ਆਮਦਾ ਬੂਦੰਦ;–ਬਿਸਯਾਰੇ ਅਜ਼ ਆਂਹਾ ਬਰ ਸ਼ਕ੍ਾਵਤਿ ਖ਼ੁਦ ਇਸਰਾਰ ਦਾਸ਼ਤੰਦ; ਵ ਹੇਚ ਫ਼ੁਜ਼ੂਹ੍ਰੇ ਖ਼ੁਸ਼ੂੱ ਅਜ਼ ਚਿਹਰਾ ਆਂ ਹਾ ਮੱਾਲੂਮ ਨ ਸ਼ੁਦ। ਬਲਕਿ ਅਕਸਰੇ ਬਰ ਸ਼ੁਤਰਾਂ ਬ-ਸਰੋਦ ਮਸ਼ਗ਼ੂਲ ਬੂਦੰਦ। ਵ ਅਗਰ ਕਸੇ ਅਜ਼ ਅਹਲਿ ਕੂਚਾ ਵ ਬਾਜ਼ਾਰ ਬ-ਆਂਹਾ ਮੀ ਗੁਫ਼ਤ: 'ਹਾਲਾ ਸ਼ੁਮਾ ਰਾ ਖ਼੍ਾਹੰਦ ਕੁਸ਼ਤ!' ਮੀ ਗੁਫ਼ਤੰਦ: 'ਬਿਕੁਸ਼ੰਦ! ਮਾ ਅਜ਼ ਕੁਸ਼ਤਨ ਕੈ ਮੀ ਤਰਸੇਮ? ਵ ਅਗਰ ਮੀ ਤਰਸੀਦੇਮ; ਚਿਰਾ ਬਾ ਸ਼ੁਮਾ ਈਂ ਕ੍ਦਰ ਜੰਗਹਾ ਮੀ ਕਰਦੇਮ! ਵ ਮਾ ਮਹਿਜ਼ ਬ-ਸਬੱਬ ਗੁਰਸਨਗੀ ਵ ਫ਼ੱਕ੍ਦਾਨਿ ਆਜ਼ੂਕ੍ਾ ਬ-ਦਸਤਿ ਸ਼ੁਮਾ ਉਫ਼ਤਾਦੇਮ! ਵ ਇੱਲਾ ਹ੍ਕ਼ੀਕ੍ਤਿ

ਬਹਾਦਰੀ-ਮਾ ਜ਼ਜਾਦਾ ਅਜ਼ ਆਂਚਿਹ ਦੀਦ ਆਯਦ, ਮੱਲੂਮ ਸ਼ੁਮਾ ਮੀ ਸ਼ੁਦ !!'

ਭਾਵ ਇਹ ਕਿ, "ਉਸ ਦਿਨ ਮੈਂ ਇਹ ਤਮਾਸ਼ਾ ਵੇਖਣ 'ਲੂਣ ਮੰਡੀ' ਗਿਆ ਸਾਂ। ਅਤੇ ਓਥੋਂ ਕਿਲੱਾ ਮੁਬਾਰਕ ਤੇਜ਼ੀ ਨਾਲ ਗਿਆ। ਸ਼ਹਿਰੀਆਂ ਵਿਚੋਂ ਕੋਈ ਵਿਰਲਾ ਹੀ ਹੋਊ; ਜਿਸ ਨੇ ਉਨ੍ਹਾਂ ਲੱਾਣਤੀਆਂ ਦਾ ਇਹ ਜੜ-ਮਾਰ ਤਮਾਸ਼ਾ ਨਹੀਂ ਵੇਖਿਆ। ਗਲੀ-ਬਾਜ਼ਾਰਾਂ ਵਿੱਚ ਅਜਬ ਭੀੜ-ਭੜੁੱਕਾ ਸੀ; ਇਜੇਹਾ ਕਦੀ ਘੱਟ ਈ ਹੋਇਆ ਹੋਣਾਇਂ। ਮੁਸਲਮਾਨਾਂ ਨੂੰ ਤਾਂ ਬੜਾ ਸਰੂਰ ਤੇ ਅਨੰਦ ਪ੍ਰਾਪਤਿ ਹੋਇਆ। ਐਪਰ ਉਨ੍ਹਾਂ ਬਦਬਖ਼ਤਾਂ—ਜੋ ਇਸ ਸੰਕਟ ਵਿੱਚ ਫਸੇ ਹੋਏ ਸਨ—ਵਿੱਚੋਂ ਬਹੁਤੇ ਅਪਣੀ ਇਸ ਮੰਦ-ਹਾਲੀ ਪੁਰ ਅਭਿਮਾਨ ਕਰ ਰਹੇ ਸਨ। ਅਤੇ ਉਨ੍ਹਾਂ ਦੇ ਮੁਖੜਿਆਂ' ਤੇ ਕਿਸੇ ਤਰਾਂ ਦੀ ਨਮੋਸ਼ੀ ਤੇ ਭੈ ਦੇ ਨਿਸ਼ਾਨ ਨਹੀਂ ਸਨ ਦਿਸਦੇ। ਸਗੋਂ ਅਕਸਰ ਊਠਾਂ 'ਤੇ ਬੈਠੇ (ਸ਼ਬਦ) ਗਾਉਣ ਵਿਚ ਮਸਤ ਸਨ। ਜੇ ਗਲੀ-ਕੂਚੇ ਵਿੱਚੋਂ, ਕੋਈ ਉਨ੍ਹਾਂ ਨੂੰ ਕਹਿੰਦਾ, ਕਿ 'ਤੁਹਾਨੂੰ ਤਾਂ ਹੁਣੇ ਮਾਰ ਦੇਣਗੇ !' ਉਹ ਉੱਤਰ ਦੇਂਦੇ : 'ਮਾਰੋ ਨਿਸ਼ੰਗ। ਅਸੀਂ ਕੋਈ ਮਰਨੋਂ ਡਰਦੇ ਆਂ ? ਜੇ ਡਰਦੇ; ਤਾਂ ਤੁਹਾਡੇ ਨਾਲ ਏਨੇ ਘੋਰ ਸੰਗਰਾਮ ਕਿਉਂ ਕਰਦੇ ! ਅਸੀਂ ਤਾਂ ਭੁੱਖ ਤੇ ਖਾਧ-ਖ਼ੁਰਾਕ ਦੀ ਥੁੜ ਦੇ ਕਾਰਣ, ਤੁਹਾਡੇ ਕਾਬੂ ਆ ਗਏ ਆਂ; ਨਹੀਂ ਤਾਂ ਸਾਡੀ ਬਹਾਦੁਰੀ ਦੀ ਹਕੀਕ਼ਤ ਜੋ ਤੁਸਾਂ ਵੇਖੀ ਹੈ, ਏਦੂੰ ਵੱਧ ਤੁਹਾਨੂੰ ਮੱਲੂਮ ਹੋ ਜਾਂਦੀ !!"

ਬਾਬਾ ਬੰਦਾ ਸਿੰਘ ਦੀ ਉਸ ਮੌਕੇ ਦੇਖੀ ਦਸ਼ਾ, ਸੱਯਦ ਮੁਹੱਮਦ ਨੇ ਇਨ੍ਹਾਂ ਲਫਜ਼ਾਂ ਦੁਆਰਾ ਦਰਸਾਈ ਹੈ:—

"ਆਂ ਰੋਜ਼ ਕਿ ਊ ਰਾ ਬ-ਮਕ਼ਾਹੀਰ ਦੀਗਰ ਤਖ਼ਤਾ ਕ਼ੁਲਾਹ ਕਰਦਾ, ਦਰ ਨਜ਼ਰਿ ਅਨਵਰਿ ਹਜ਼ਰਤਿ ਜ਼ਿਲਿ ਸੁਬਹਾਨੀ ਮੀ ਗੁਜ਼ਰਾਨੀਦੰਦ; ਈਂ ਜ਼ਈੱਫ਼ ਬਰਾਇ ਤਮਾਸ਼ਾ ਬੇਰੂੰ ਆਮਦਾ ਬੂਦ। ਚਿਹ ਮੀ ਬੀਨਦ, ਕਿ ਗੁਰੂ ਜ਼ਰਦ-ਰੂ ਰਾ ਬਰ ਫ਼ੀਲ ਸਵਾਰ ਕਰਦਾ ਅੰਦ। ਦਰ ਪਿੰਜਰਾ ਆਹਨੀਂ ਵ ਜਾਮਾ ਸੁਰਖ਼ ਬਰ ਓ ਪੋਸ਼ਾਨੀਦਾ; ਵ ਕ਼ਾਲਬੇ ਅਜ਼ ਚੋਬ ਬਤੌਰ ਕ਼ੁਲਾਹ—ਕਿ ਜ਼ਜਾਦਾ ਅਜ਼ ਪੰਜ ਸੇਰ ਖ਼ਾਕ ਦਰੋ ਰੇਜ਼ਦ—ਤਰਾਸ਼ੀਦਾ,

ਬ-ਖ਼ਾਕਿਸਤਰ ਅੰਬਾਸ਼ਤਾ, ਬਾਲਾਇ ਸਰਸ਼ ਗੁਜ਼ਾਸ਼ਤਾ; ਕਿ ਅਜ਼ ਬਾਰਿ ਗਿਰਾਂ ਆਂ ਗਰਦਨਸ਼ ਖ਼ਮ ਗਸ਼ਤਾ ਵ ਤੁਰਸ਼-ਰੂ ਵ ਕਜ ਨਿਸ਼ਸਤਾ; ਵ ਸ਼ਖ਼ਸ਼ਿ ਦਰ ਪਹਿਲੂਇ ਊ ਤੇਗ਼ ਆਹੇ-ਖ਼ਤਾ। ਵ ਦੀਗਰ ਮੁਤਾਬਅੱਨ ਵ ਤ੍ਰਾਇੱਜਾਨ ਊ ਰਾ ਬਹੈਇਤੇ–ਕਿ ਪੋਸਤਿ ਬੁਜ਼ੋ ਗ਼ਨਮ ਦਰ ਬਰ, ਵ ਤਖ਼ਤਾ-ਕੁਲਾਹ ਬਰ ਸਰ, ਬਰ ਸ਼ੁਤਰਾਂ ਸਵਾਰ–ਬ-ਦੀਵਾਨਿ ਅੱਮ ਕਿਲੱ-ਪਾਦਸ਼ਾਹੀ ਦਰ ਆਵੁਰਦੰਦ। ਚੰਦਾਂ ਕਿ ਸਹਨਿ ਆਂ ਮੁਕ਼ਾਮਿ ਵਸੀਂ ਅਜ਼ ਮਰਕੂਬ ਆਂ ਮਖ਼ਾਜ਼ੀਲ ਪੁਰ ਬੂਦ।

ਦਰ ਆਂ ਹੰਗਾਮ, ਬੰਦਾ ਅਜ਼ ਆਨਾਂ ਖ਼ਤਾਬ ਬ-ਇਸ਼ਾਰਤ ਕਰਦਮ; ਕਿ 'ਈਂ ਗੁਸਤਾਖ਼ੀ ਵ ਸ਼ੋਖ਼ੀ ਚਿਹ ਬੂਦ?'–ਦਸਤ ਬਰ ਪੇਸ਼ਾਨੀ ਖ਼ੁਦ ਨਿਹਾਦ, ਵ ਈਮਾ ਬ-ਕ਼ਿਸਮਤੇ ਨਸੀਬਿ ਖ਼ੁਦ ਕਰਦ। ਮਰਾ ਦਰ ਆਂ ਵਕ਼ਤ ਅਦਾਇ ਮੁੱਦਾਇੱ ਊ ਖ਼ੁਸ਼ ਆਮਦ॥" (ਤਬਸਿਰਾਤੁਲ ਨਾਜ਼ਰੀਨ)

ਯਾਨੀ–"ਜਿਸ ਦਿਨ ਉਸ (ਬਾਬਾ ਜੀ) ਨੂੰ ਹੋਰਨਾਂ ਬਿਪਤਾ-ਮਾਰਿਆਂ ਸਮੇਤ ਸਿਰ ਪੁਰ ਖੋਖਾ-ਟੋਪ ਪਹਿਨਾ ਕੇ, ਬਾਦਸ਼ਾਹ ਦੇ ਰੂਬਰੂ ਆਂਦਾ ਗਿਆ; ਓਦਿਣ ਇਹ ਮਾੜਚੂ (ਲਿਖਾਰੀ) ਬੀ ਤਮਾਸ਼ਾ ਵੇਖਣ ਨਿਕਲਿਆ ਸੀ। ਕੀ ਵੇਖਦਾ ਹੈ, ਕਿ ਮੂੰਹ-ਫਿਟਕੇ ਗੁਰੂ ਨੂੰ ਹਾਥੀ 'ਤੇ ਚੜ੍ਹਾਇਆ ਹੋਇਆ ਤੇ ਲੋਹੇ ਦੇ ਪਿੰਜਰੇ ਵਿਚ ਬੰਦ ਕੀਤਾ ਹੋਇਆ ਹੈ। ਲਾਲ ਚੋਲ਼ਾ ਉਸ ਨੂੰ ਪਹਿਨਾਇਆ ਹੈ; ਤੇ ਇਕ ਲੱਕੜੀ ਦਾ ਖੋਖਾ–ਜਿਸ ਵਿੱਚ ਪੰਜ ਸੇਰ ਤੋਂ ਜ਼ਾਦੇ ਮਿੱਟੀ ਪੈ ਸਕੇ–ਮਿੱਟੀ ਨਾਲ ਭਰਕੇ, ਟੋਪ ਵਾਂਗੂ ਉਸਦੇ ਸਿਰ ਪਰ ਰੱਖਿਆ ਹੋਇਆ ਹੈ। ਜਿਸ ਦੇ ਭਾਰ ਨਾਲ ਉਹ ਗਰਦਣ ਝੁਕਾਈਂ, ਖਿਝਿਆ ਹੋਇਆ ਤੇ ਟੇਢਾ ਬੈਠਾ ਹੈ। ਅਤੇ ਇੱਕ ਜਣਾ, ਨੰਗੀ ਤਲਵਾਰ ਲਈ ਲਾਗੇ (ਖਲੋਤਾ) ਹੈ। ਅਰੁ ਉਸਦੇ ਹੋਰ ਤਾਬੇਂਦਾਰ ਤੇ ਸਾਥੀ ਇਸ ਰੂਪ ਵਿੱਚ,ਕਿ ਭੇਡ-ਬੱਕਰੀ ਦੀਆਂ ਖੱਲਾਂ ਉਨ੍ਹਾਂ ਨੂੰ ਪਹਿਨਾਈਆਂ ਹਨ, ਤੇ ਖੋਖਾ-ਟੋਪ ਸਿਰਾਂ 'ਤੇ ਧਰੇ ਹਨ; ਊਠਾਂ ਪਰ ਸਵਾਰ–ਬਾਦਸ਼ਾਹੀ ਕਿਲੇ ਦੇ ਦੀਵਾਨਿ-ਅੱਮ ਵਿੱਚ ਆਂਦੇ ਗਏ। ਉਹ ਐਨੇ ਜ਼ਾਦੇ ਸਨ; ਕਿ ਓਥੋਂ ਦਾ

ਵੱਡਾ ਚੌੜਾ-ਵੇਹੜਾ, ਉਨ੍ਹਾਂ ਖੱਜਲ-ਖੁਆਰਾਂ ਦੀਆਂ ਸਵਾਰੀਆਂ (ਊਠਾਂ ਆਦਿ) ਨਾਲ ਭਰਪੂਰ ਸੀ।

ਉਸ ਮੌਕੇ ਬੰਦੇ (ਲਿਖਾਰੀ) ਨੇ ਉਨ੍ਹਾਂ ਨੂੰ ਮਿੰਨਤ ਨਾਲ ਪੁੱਛਿਆ, ਕਿ ਇਹ ਕੀ ਸ਼ੋਖ਼ੀ ਤੇ ਗੁਸਤਾਖ਼ੀ ਸੀ ? (ਜਿਸ ਕਰਕੇ ਤੁਹਾਡੇ ਬਾਬ ਇਹ ਬੀਤ ਰਹੀ ਹੈ !) (ਇੱਕ ਜਣੇ ਨੇ) ਮੱਥੇ 'ਤੇ ਹੱਥ ਰੱਖਿਆ ਤੇ ਇਸ਼ਾਰਾ ਆਪਣੇ ਭਾਗ ਤੇ ਕਿਸਮਤ ਵਲ ਕੀਤਾ। ਮੈਨੂੰ ਉਸ ਮੌਕੇ, ਉਸ ਦਾ ਇਉਂ ਆਪਣਾ ਮੁੱਦਾ ਪਰਗਟ ਕਰਨਾ, ਬੜਾ ਪਸੰਦ ਆਇਆ।"

ਬਾਬਾ ਜੀ ਨੂੰ ਬਾਜ ਸਿੰਘ, ਭਾਈ ਫਤਿਹ ਸਿੰਘ ਤੇ ਇੱਕ ਹੋਰ ਸਿੰਘ ਸਮੇਤ, ਇਬਰਾਹੀਮੁੱਦੀਨ ਖ਼ਾਨ 'ਮੀਰ ਆਤਿਸ਼' (ਕਮਾਂਡਰ ਤੋਪਖ਼ਾਨਾ) ਦੇ ਹਵਾਲੇ ਕਰਕੇ, ਕਿਲੇ ਦੀ ਕਾਲ-ਕੋਠੜੀ 'ਤ੍ਰਿਪੋਲੀਆ' ਅੰਦਰ ਕੈਦ ਕਰਨ ਦਾ ਹੁਕਮ ਹੋਇਆ। ਬਾਬਾ ਜੀ ਦਾ ਤ੍ਰੈਸਾਲਾ* ਬਾਲਕ (ਅਜੈ ਸਿੰਘ), ਮਾਤਾ ਤੇ ਦਾਈ ਸਣੇ, ਰਣਵਾਸ ਦੇ ਨਾਜ਼ਿਰ (ਸਰਦਾਰ ਡਿਓੜ੍ਹੀ) ਦਰਬਾਰ ਖਾਨ ਦੇ ਸਪੁਰਦ ਕੀਤਾ ਗਿਆ। ਅਤੇ ਛੇ ਸੈ ਚੁਰਾਨਵੇਂ (੬੯੪)† ਸਿੰਘ ਸਰਬਰਾਹ ਖ਼ਾਨ 'ਕੋਤਵਾਲ' ਨੂੰ ਸੌਂਪ ਕੇ, ਹੁਕਮ ਦਿੱਤਾ ਗਿਆ; ਕਿ "ਨਿੱਤ ਥੋੜੇ ੨ (ਟੋਲੇ) ਕਰਕੇ, ਤਲਵਾਰ ਦੀ ਧਾਰ ਦਵਾਰਾ ਮਾਰ-ਮੁਕਾਏ ਜਾਣ!" ਹੁਕਮ ਮੁਤਾਬਿਕ ਅੱਮਲ ਕੀਤਾ ਗਿਆ॥

"ਇਸ ਤਰਾਂ ਇਹ ਵਿਦ੍ਰੋਹ ਦੀ ਅੱਗ, ਹੁਣ ਸਹਜੇ ਹੀ ਸੌਖੇ ਢੰਗ ਨਾਲ ਸ਼ਾਂਤਿ ਹੋ ਗਈ। ਅਤੇ ਉਹ ਬੇਦੀਨ ਕਈ ਹਜ਼ਾਰ ਸੰਗੀ-ਸਾਥੀਆਂ ਸਮੇਤ, ਕੀਤੇ ਕਰਮਾਂ ਦੇ ਫਲ ਭੁਗਤਣ ਵਾਸਤੇ ਕਾਬੂ ਆ ਗਿਆ। ਅਤੇ ਉਸ ਦੇ ਕਈ ਹਜ਼ਾਰ ਸਰਧਾਲੂ-ਤਾਬੇਂਦਾਰ, ਘੇਰੇ

---

*ਅਜੈ ਸਿੰਘ ਦੀ ਉਮਰ ਖ਼ਾਫ਼ੀ ਖਾਂ, ਨੇ, ਸੱਤ-ਅੱਠ ਸਾਲ ਦੱਸੀ ਹੈ; ਸੋਹਨ ਲਾਲ 'ਸੂਰੀ' ਨੇ ਛੇ ਸਾਲ; ਤੇ ਡਾ: ਗੰਡਾ ਸਿੰਘ ਨੇ ਚਾਰ ਸਾਲ। ਪਰ 'ਤਜ਼ਕਿਰਾ' ਦੇ ਲੇਖਕ ਨੇ ਤਿੰਨ ਸਾਲ ਲਿਖੀ ਹੈ।

†ਮਿਰਜ਼ਾ ਮੁਹੱਮਦ 'ਹਾਰਿਸੀ' ਲਿਖਤ 'ਇਬਰਤ ਨਾਮੇ' ਵਿਚ ਸਿੰਘਾਂ ਦੀ ਗਿਣਤੀ ੭੪੦ ਦੱਸੀ ਹੈ।

ਅੰਦਰ ਘਿਰੇ ਹੋਣ ਸਮੇ, ਭੁੱਖ ਦੇ ਦੁੱਖ ਨਾਲ ਜਹੱਨਮ ਰਸੀਦ ਹੋ ਗਏ।

"ਮੁਕਦੀ ਗੱਲ, ਏਤਮਾਦੁੱਦੌਲਾ ਮੁਹੱਮਦ ਅਮੀਨ ਖਾਂ 'ਚੈਨ ਬਹਾਦੁਰ', ਉਸ ਮਕ਼ਹੂਰ ਨੂੰ ਹਜ਼ੂਰਿ ਲਿਆਉਣ ਬਦਲੇ, ਛੇ ਥਾਨ ਖਿਲੱਤ, ਸਰਪੇਚ ਜੜਾਊ ਤੇ ਇਰਾਕੀ ਘੋੜਾ ਸੁਨਹਿਰੀ ਸਾਜ ਸਮੇਤ ਬਖ਼ਸ਼ ਕੇ; ਉਸ ਦਾ ਪੁੱਤ ਕਮਰੁੱਦੀਨ ਖਾਨ 'ਬਹਾਦੁਰ' ਤੇ ਜਵਾਈ ਜ਼ਕਰੀਆ ਖ਼ਾਨ ਜਾਮਾ-ਜੋੜਾ, ਸਰਪੇਚ ਜੜਾਊ, ਘੋੜਾ ਤੇ ਹਾਥੀ ਇਨੱਾਮ ਦੇ ਕੇ, ਵਡਿਆਇ ਗਏ।

ਜ਼ਕਰੀਆ ਖਾਂਨ ਨੇ ਸਿੰਘਾਂ ਦੇ ਹੇਠ ਲਿਖੇ ਹਥਿਆਰ, ਨਾਲ ਆਂਦੇ ਸਨ; ਸੋ ਕਿ਼ਲ੍ਹਾ ਮੁਬਾਰਕ ਵਿੱਚ ਦਾਖ਼ਿਲ ਕੀਤੇ ਗਏ:-

ਸ਼ਮਸ਼ੇਰਾਂ-੧੦੦੦ (ਇੱਕ ਹਜ਼ਾਰ)
ਢਾਲੇ-੨੭੮ (ਦੋ ਸੈ ਅਠੱਤ੍ਰ)
ਕਮਾਣਾਂ-ਭੱਥੇ-੧੭੩ (ਇੱਕ ਸੋ ਤਿਹੱਤ੍ਰ)
ਬੰਦੂਕਾਂ-੧੮੦ (ਇਕ ਸੋ ਅੱਸੀਹ)
ਕਟਾਰਾਂ (ਜਮਦਾੜ੍ਹਾਂ)-੧੧੪ (ਇੱਕ ਸੋ ਚੌਦਾਂ)
ਕਰਦਾਂ (ਗਾਤਰੇ ਵਾਲੀਆਂ ਕ੍ਰਿਪਾਨਾਂ)-੨੧੭ (ਦੋ ਸੋ ਸਤਾਰਾਂ)
ਸੋਨੇ ਦੇ ਗਹਿਣੇ-ਕੁਝ ਕੁ
ਮੋਹਰਾਂ-੨੩ (ਤੇਈਹ)
ਰੁਪੱਯੇ-ਛੇ ਸਉ ਤੋਂ ਕੁੱਝ ਵੱਧ।

ਇਹ ਵਸਤਾਂ, ਸ਼ਾਹੀ ਖਜ਼ਾਨੇ ਦੀ ਵਹੀ ਵਿਚ, ਖਜ਼ਾਨਚੀ ਨੇ ਦਰਜ ਕੀਤੀਆਂ॥" ('ਤਜ਼ਕਿਰਾ')

ਚੇਤ੍ਰ ੭ (੨੨ ਰਬੀਉੱਅੱਵਲ = ੫ ਮਾਰਚ) ਸੋਮਵਾਰ ਤੋਂ ਸਰਬ-ਰਾਹ ਖਾਨ 'ਕੋਤਵਾਲ' ਨੇ ਸਉ ਸਉ ਸਿੰਘ ਹਰ ਰੋਜ਼, ਚਾਂਦਨੀ ਚੌਕ ਵਿੱਚ ਕੋਤਵਾਲੀ ਦੇ ਚਬੂਤਰੇ ਅਗਾੜੀ ਕ਼ਤਲ ਕਰਨੇ ਸ਼ੁਰੂ ਕੀਤੇ। ਹਰ ਸਿੰਘ ਨੂੰ ਕਤਲ ਕਰਨ ਤੋਂ ਪਹਿਲਾਂ ਮੁਸਲਮਾਨ ਬਣਨ ਲਈ ਲਲਚਾਇਆ ਤੇ ਦੁਖਾਇਆ ਜਾਂਦਾ ਸੀ। ਉਸ ਦੇ ਧਰਮ ਪੁਰ ਕਾਇਮ ਰਹਿਣ ਦੀ ਸਜ਼ਾ 'ਮੌਤ' ਦਿੱਤੀ ਜਾਂਦੀ ਸੀ। ਏਨੀ ਵਾਢ ਕਰਦਿਆਂ ਤਲਵਾਰਾਂ ਦੇ ਮੂੰਹ ਮੁੜ ਜਾਂਦੇ। ਤੇਜ਼ ਕਰਨ ਵਾਲੇ ਕਾਰੀ-

ਗਰ ਹਾਜ਼ਰ ਸਨ; ਨਾਲੋ ਨਾਲ ਚੰਡ-ਸਵਾਰ ਕੇ ਜੱਲਾਦਾਂ ਦੇ ਹੱਥ ਫੜਾਈਂ ਜਾਂਦੇ। ਸ਼ਹੀਦਾਂ ਦੇ ਸਰੀਰ ਦਰਵਾਜ਼ਿਆਂ ਅਗਾੜੀ ਬਿਰਛਾਂ ਦੀਆਂ ਡਾਹਣੀਆਂ ਨਾਲ ਲਟਕਾ ਦਿੱਤੇ ਜਾਂਦੇ ਸਨ। ਇਹ ਜੱਲਾਦੀ ਨਾਟਕ ਇੱਕ ਹਫਤਾ ਬਰਾਬਰ ਜਾਰੀ ਰਿਹਾ। (ਬੰਦਾ ਸਿੰਘ ਬਹਾਦਰ)

'ਰਸਾਲਾ ਸਾਹਿਬ ਨੁਮਾ' ਦਾ ਲਿਖਾਰੀ ਗਣੇਸ਼ ਦਾਸ ਲਿਖਦਾ ਇ:-

"ਆਂ ਗ੍ਰਿਫਤਾਰਾਨਿ ਬੇ-ਗ਼ਮ ਖ਼ੁਦ ਗਰਦਨ ਪੇਸ਼ਿ ਜੱਲਾਦਾਂ ਮੀ ਨਿਹਾਦੰਦ। ਵ 'ਵਾਹਗੁਰੂ' 'ਵਾਹਗੁਰੂ' ਗੋਯਾਂ ਜਾਂ ਮੀ ਦਾਦੰਦ!" (ਪੱਤ੍ਰਾ ੧੯੭)

ਯੱਾਨੀ-"ਉਹ ਫੜੇ ਹੋਏ (ਸਿੰਘ) ਬੇ ਗ਼ਮ (ਖਿੜੇ ਮੱਥੇ) ਆਪ ਹੀ ਗਰਦਣ ਜੱਲਾਦਾਂ ਮੁਹਰੇ ਕਰ ਦੇਂਦੇ; ਤੇ 'ਵਾਹਗੁਰੂ! ਵਾਹਗੁਰੂ!!' ਉਚਾਰਦੇ ਹੋਏ; ਜਾਨ ਦੇ ਦੇਂਦੇ!!"

ਇਸ ਕ਼ਹਿਰ-ਕ਼ਹਾਰੇ ਦੇ ਅੱਖੀਂ ਡਿੱਠੇ ਹਾਲ ਦੱਸਦਾ ਹੋਇਆ; ਖਾਫੀ ਖਾਨ, ਇਕ ਮਸਫ਼ਿੰਨੇ ਭੁਜੰਗੀ ਦੇ ਸਿਦਕ ਤੇ ਦਿਲੇਰੀ ਦੀ ਦਾਸਤਾਨ ਇਸ ਤਰਾਂ ਬਿਆਨ ਕਰਦਾ ਹੈ:-

"ਦਰ ਅੱਯਾਮ ਕੁਸ਼ਤਨਿ ਆਂ ਜਮਾਯੱਾ, ਮਾਦਰਿ ਯਕੇ ਅਜ਼ਾਂਹਾ-ਕਿ ਜਵਾਨ ਨੌਖੇਜ਼ ਤਾਜ਼ਾ ਬ-ਅੱਰਸਾਇ ਜ਼ਹੂਰ ਆਮਦਾ ਬੂਦ-ਵਸੀਲਾ ਵ ਮੁਰੱਬੀ ਬਹਮ ਰਸਾਨੀਦਾ; ਨਿਜ਼ਦਿ ਪਾਦਸ਼ਾਹ ਰਸੀਦ ਵ ਸੱਯਦ ਅੱਬਦੁੱਲਹ ਖਾਨ ਇਸਤਗ਼ਾਸਾ ਨਮੂਦਾ ਬ-ਇਜਜ਼ੋ ਇਲਹਾਹ਼ ਤਮਾਮ ਇਲਤਮਾਸ ਨਮੂਦ, ਕਿ 'ਪਿਸਰਿ ਮਨ ਅਜ਼ ਜੁਮਲਾਇ ਸਿਤਮ-ਰਸੀਦਗਾਨ ਵ ਮਹਬੂਸਾਨਿ ਆਂ ਜ਼ਾਲ ਬੂਦ। ਕਿ ਬੰਦ ਤਾਰਾਜ ਨਮੂਦਨ ਮਾਲ ਦਸਤਗੀਰ ਨਮੂਦਾ ਬੂਦੰਦ। ਵ ਬੇ-ਤਕਸੀਰ ਦਾਖ਼ਿਲ ਆਂ ਗਰੋਹ ਬ-ਅਸੀਰੀ ਦਰ ਆਮਦਾ। ਵ ਬੇਗੁਨਾਹ ਦਰ ਜ਼ੁਮਰਾਇ ਕੁਸ਼ਤਨੀਹਾ ਗਰਦੀਦਾ।'

"ਮੁਹੱਮਦ ਫ਼ੱਰਖ਼ਸੀਅਰ ਰਾ ਬਰ ਹਾਲੋ-ਮਕ਼ਾਲਿ ਆਂ ਜ਼ਨ ਮੱਕਾਰਾ ਰਹਮ ਆਮਦ। ਵ ਬਰਾਇ ਖ਼ਲਾਸੀ ਪਿਸਰਿ ਊ ਸਜ਼ਾਵਲ ਅਜ਼ ਹਜ਼ੂਰ ਤਅੱਯਨ ਨਮੂਦ। ਵ ਆਂ ਜ਼ਨ

੨੩੮.
ਮੁਹੱਿਲ ਬਾ ਹੁਕਮਿ ਖਲਾਸੀ-ਪਿਸਰ ਵਕਤੇ ਰਸੀਦ; ਕਿ ਜੱਲਾਦ ਬਰ ਸਰਿ ਆਂ ਸ਼ਕੀ ਬਾ ਤੇਗ਼ ਆਖ਼ਤਾ ਇ ਖ਼ੂਨ-ਚਕਾਂ ਇਸਤਾਦਾ ਬੂਦ; ਪਰਵਾਨਗੀ ਇਸਤਖਲਾਸਿ ਊ ਰਸਾਂਦ।

"ਪਿਸਰਿ ਊ ਬ-ਫਰਿਯਾਦ ਆਮਦ; ਕਿ 'ਮਾਦਰਮ ਦਰੋਗ਼ ਮੀ ਗੋਯਦ ! ਮਨ ਬ-ਦਿਲੋ ਜਾਨ ਅਜ਼ ਮੋਤਕਿਦਾਨੋ ਫਿਦਵੀਆਨ ਜਾਂ-ਨਿਸਾਰ ਮੁਰਸ਼ਦਿ ਖ਼ੁਦਮ ! ਮਰਾ ਜ਼ੂਦ ਬ-ਰਫ਼ੀਕਾਨਿ ਮਨ ਰਸਾਨਿਦ !!" ('ਮੁੰਤਖਬੁਲ ਲੁੱਬਾਬ')

ਅਰਥਾਤ—"ਉਸ ਫਿਰਕੇ(ਸਿੰਘਾਂ)ਦੇ ਕਤਲ ਕੀਤੇ ਜਾਣ ਸਮੇ,ਉਨ੍ਹਾਂ 'ਚੋਂ ਇੱਕ ਅਲੂਏਂ ਗੱਭਰੂ ਦੀ ਮਾਤਾ, ਕਿਸੇ ਵਸੀਲੇ ਤੇ ਮੁਰੱਬੀ ਰਾਹੀਂ, ਪਾਦਸ਼ਾਹ ਤੇ (ਵੱਡੇ ਵਜ਼ੀਰ) ਸੱਯਦ ਅੱਬਦੁੱਲਹ ਖ਼ਾਨ ਪਾਸ ਪਹੁੰਚ ਗਈ। ਉਸ ਨੇ ਬੜੇ ਮਿੰਨਤਾਂ-ਤਰਲੇ ਕਰਕੇ, ਫਰਿਯਾਦ ਕੀਤੀ ਕਿ 'ਮੇਰਾ ਪੁੱਤ੍ਰ ਉਸ ਗੁਮਰਾਹ (ਬਾਬਾ ਬੰਦਾ ਸਿੰਘ) ਵੱਲੋਂ ਸਤਾਏ ਤੇ ਕਾਬੂ ਕੀਤੇ ਲੋਕਾਂ ਵਿੱਚ ਸੀ, ਜੋ ਮਾਲ- ਮਤੱਾ ਲੁੱਟਣ ਤੋਂ ਬੱਾਦ ਉਸਿ ਫੜ ਲਏ ਸਨ। ਉਹ ਨਿਰਦੋਖ ਉਸ ਟੋਲੇ (ਸਿੰਘਾਂ) ਦੇ ਨਾਲ ਹੀ ਫੜਿਆ ਆ ਗਿਆ ਹੈ; ਤੇ ਕਤਲ ਕੀਤੇ ਜਾ ਰਹੇ ਸਿੱਖਾਂ ਵਿੱਚ, ਬੇਗੁਨਾਹ ਫਸ ਗਿਆ ਹੈ !'

"ਮੁਹੱਮਦ ਫ਼ੱਰਖਸੀਅਰ ਨੂੰ ਉਸ ਛਲੀਆ ਬੁਢੜੀ ਦੀਆਂ ਗੱਲਾਂ ਅਰੁ ਹਾਲ ਪੁਰ ਤਰਸ ਆ ਗਿਆ। ਉਸ ਦੇ ਬੱਚੇ ਦੀ ਖਲਾਸੀ ਵਾਸਤੇ ਹਜ਼ੂਰੋਂ ਖਾਸ ਬੰਦਾ (ਸਜ਼ਾਵਲ) ਉਸ ਮਾਈ ਨਾਲ ਟੋਰਿਆ। ਪੁੱਤ੍ਰ ਦੀ ਖਲਾਸੀ ਦੀ ਪ੍ਰਵਾਨਗੀ ਮਾਈ ਨੇ ਐਨ ਉਸ ਮੌਕੇ ਪਹੁੰਚਾਈ; ਜਦੋਂ ਜੱਲਾਦ ਰੱਤ-ਵਿਰੱਤੀ ਨੰਗੀ ਤਲਵਾਰ, ਉਸ ਬਦ-ਬਖ਼ਤ ਦੇ ਸਿਰ 'ਤੇ ਲਈ ਖਲੋਤਾ ਸੀ।

"ਉਸ ਦੇ ਪੁੱਤ੍ਰ ਨੇ ਪੁਕਾਰ ਕੀਤੀ : 'ਮੇਰੀ ਮਾਂ ਝੂਠ ਬੋਲਦੀ ਹੈ। ਮੈਂ ਦਿਲੁ-ਜਾਨ ਤੋਂ ਆਪਣੇ ਸਤਿਗੁਰੂ ਦਾ ਸਿਦਕੀ ਸੇਵਕ ਤੇ ਜਿੰਦਵਾਰਨ ਵਾਲਾ ਸਿੱਖ (ਮੁਰੀਦ) ਹਾਂ। ਮੈਨੂੰ ਛੇਤੀ (ਸ਼ਹੀਦ ਕਰਕੇ) ਆਪਣੇ ਸਾਥੀਆਂ ਨਾਲ ਰਲਾਇਆ ਜਾਵੇ !'"

'ਤਾਰੀਖ਼ਿ ਮੁਹੱਮਦ ਸ਼ਾਹੀ' ਵਿਚ ਲਿਖਿਆ ਇ:-

ਉਸ ਭੁਜੰਗੀ ਦੀ ਮਾਤਾ, ਅਪਣੀ ਨੂੰਹ ਵੀ ਨਾਲ ਲਿਆਈ ਸੀ। ਭੁਜੰਗੀ ਨੇ ਦੋਹਾਂ ਨੂੰ ਵੇਖ ਕੇ ਕਿਹਾ :

"ਮਨ ਨਮੇ ਦਾਨਮ ਕਿ ਈਂ ਮਾਦਰ ਕੀਸਤ; ਵ ਈਂ ਅੱਰੂਸ ਅਜ਼ ਕੁਜਾ ਆਵੁਰਦਾ ! ਵ ਈਂ ਚਿਗੂਨਾ ਸੁਖ਼ਨਹਾਇ ਮੀ ਗੋਯਦ ! ਰਫ਼ੀਕ੍ਾਨਿ ਮਨ ਗੁਜ਼ਸ਼ਤੰਦ; ਵ ਅਕਨੂੰ ਵਕ੍ਤਿ ਮਾ ਅਜ਼ ਦਸਤ ਮੀ ਰਵਦ। ਵ ਈਂ ਮੁਹਲਤ ਬਾਇੱਸਿ ਆਜ਼ਾਰਿ ਮਾਸਤ !! (ਲਿਖਤੀ, ਪੱਤ੍ਰਾ ੨੪੭)

ਅਰਥਾਤ-"ਮੈਂ ਨਹੀਂ ਜਾਣਦਾ ਕਿ ਇਹ ਮਾਂ ਕਿਸ ਦੀ ਹੈ; ਤੇ ਇਹੁ ਵਹੁਟੀ ਕਿੱਥੋਂ ਲਿਆਈ ਹੈ ! ਅਰੁ ਇਹ ਕਿਹੋ ਜਿਹੀਆਂ ਗੱਲਾਂ ਪਈ ਕਰਦੀ ਐ ! ਮੇਰੇ ਸਾਥੀ (ਦੂਰ) ਲੰਘ ਗਏ ਹਨ; ਤੇ ਹੁਣ ਮੇਰਾ ਵਕ੍ਤ ਹੱਥੋਂ ਜਾ ਰਿਹਾ ਹੈ ! ਇਹ ਘੜੀ (ਪਛੜੇਵਾਂ) ਮੇਰੇ ਵਾਸਤੇ ਦੁਖਦਾਈ ਹੈ !!" ('ਬੰਦਾ ਸ਼ਿੰਘ ਬਹਾਦੁਰ')

'ਇਬਰਤ ਨਾਮੇ' ਦਾ ਲਿਖਾਰੀ ਮਿਰਜ਼ਾ ਮੁਹੱਮਦ 'ਹਾਰਿਸੀ' ਲਿਖਦਾ ਇ:-"ਮੈਂ ੨੩ ਰਬੀ-ਉਲ-ਅੱਵਲ ( ਦੂਜੇ ਦਿਨ = ਚੇਤ੍ਰ ੮ (੬ ਮਾਰਚ ਮੰਗਲਵਾਰਿ)-'ਤਮਾਸ਼ਾ-ਕ੍ਤਲ' ਵੇਖਣ ਗਿਆ। ਮੇਰੇ ਜਾਣ ਤੋਂ ਪਹਿਲੋਂ ਉਸ ਦਿਨ ਦੀ ਕਤਲਾਮ ਖਤਮ ਹੋ ਚੁੱਕੀ ਸੀ। ਲੇਕਿਨ ਉਨ੍ਹਾਂ(ਸ਼ਹੀਦਾਂ) ਦੀਆਂ-ਮੜੋਲੀਆਂ ਖ਼ੂਨ ਤੇ ਖੇਹ ਨਾਲ ਲਿਬੂ-ਪਿਬੂ ਹੋਈਆਂ, ਤੇਜ ਧੁੱਪ ਵਿਚ ਪਈਆਂ (ਰੁਲ ਰਹੀਆਂ) ਸਨ!"

ਸੰਮਤ ੧੭੭੨ ਚੇਤ੍ਰ ੧੨ (੨੭ ਰਬੀ ਅੱਵਲ ੧੧੨੮=੧੦ ਮਾਰਚ ੧੭੧੬) ਛਨਿੱਛਰਵਾਰ-ਜੋਹਨ ਸਰਮਨ ਤੇ ਐਡਵਰਡ ਸਟੀਫਨਸਨ ਦਿੱਲੀ ਦਰਬਾਰ ਵਿੱਚ ਅੰਗ੍ਰੇਜ਼ੀ-ਰਾਜਦੂਤ ਸਨ। ਉਨ੍ਹਾਂ ਭੀ ਸਿੰਘਾ ਦਾ ਇਹ ਰੋਣ-ਹਾਕਾ ਸਾਕਾ ਅੱਖੀਂ ਵੇਖਿਆ ਸੀ। ਅਪਣੀ-ਸਰਕਾਰ ਨੂੰ ਜੋ ਚਿੱਠੀ ਉਨ੍ਹਾਂ ਲਿਖੀ; ਉਸਦਾ ਜ਼ਰੂਰੀ ਅੰਸ਼ ਇਹ ਹੈ:-

Letter No. XII

The Honourable Robert Hedges Esq.,
President & Governor of Fort William,
& Council in Bengal.

Honourable Sir etc.

We wrote your honour on the 7th ultimo since which we have received no letters.... ...

The Geat Rebel Gooroo who has been for these 20 years so troublesome in the Subaship of La'ore is at length taken with all his family and attendence by Abd-us-Samad Cown the Suba of that province. Some days ago they entered the city laden with fetters, his whole attendents which were left alive being about seven hundred and eighty all severally mounted on camels which were sent out of the city for that purpose, besides about two thousand heads stuck upon poles, being those who died by the sword in battle. He was carried in to the presence of the King, and from thence to a close prison. He at present has his life prolonged with most of his mutsuddys in hope to get an account of his treasure in the several part of his kingdom and of those that assisted him, when afterwords he will be executed, for the rest there are 100 each day beheaded. It is not a little remarkable with what patience they undergo

their fate, and to the last it has not been found that one apostatised from this new formed Religion.

... ... ... ... ...

Dilly March the 10th 1715-16

We are
Honourable Sir & Sirs
Your most obedient Humble Servants,
John Surman,
Edward Stephenson.

'(Banda Singh Bahadur' Foot-note P. 230)

ਅਰਥਾਤ–

ਪੱਤ੍ਰਿਕਾ ਨੰ: ੧੨

ਸੇਵਾ ਵਿਚ–ਸ੍ਰੀਯੁਤ ਰਾਬ੍ਰਟ ਹੇਂਜਸ,
ਪ੍ਰਧਾਨ ਤੇ ਸੂਬੇਦਾਰ-ਫੋਰਟ ਵਿਲੀਅਮ,
ਤੇ ਸਲਾਹਕਾਰ-ਬੰਗਾਲਿ !

ਸਤਿਕਾਰ ਜੋਗ ਜੀਓ ! ਆਦਿ

ਅਸਾਂ ਪਿਛਲੇ ਮਹੀਨੇ (ਫਰਵਰੀ) ਦੀ ੭ ਤਾਰੀਖ ਨੂੰ ਸ੍ਰੀਮਾਨ ਜੀ ਦੀ ਸੇਵਾ ਵਿੱਚ ਪਤ੍ਰਿਕਾ ਲਿਖੀ ਸੀ; ਜਿਸਦੇ ਉੱਤਰ ਹਾਲਾਂ ਤੱਕ ਸਾਨੂੰ ਨਹੀਂ ਮਿਲੇ । ... ... ...

ਵੱਡਾ ਬਾਗੀ ਗੁਰੂ (ਬਾਬਾ ਬੰਦਾ ਸਿੰਘ)–ਜੋ ਇਨ੍ਹਾਂ ਵੀਹਾਂ ਵਰ੍ਹਿਆਂ ਵਿੱਚ, ਲਾਹੌਰ ਦੀ ਸੂਬੇਦਾਰੀ ਅੰਦਰ, ਡਾਢਾ ਦੁਖ-ਦੇਵਾ ਰਿਹਾ ਹੈ–ਓੜਕ ਉਸ ਸੂਬੇ ਦੇ ਸੂਬੇਦਾਰ ਅੱਬਦੁਲ ਸਮੱਦ ਖ਼ਾਨ ਨੇ ਸਾਰੇ ਪਰਿਵਾਰ ਤੇ ਨਿਕਟੀ ਸਾਥੀਆਂ ਸਣੇ ਗ੍ਰਿਫਤਾਰ ਕਰ ਲੀਤਾ ਹੈ । ਕੁਝ ਦਿਨ ਹੋਏ, ਉਹ ਜ਼ੰਜੀਰਾਂ ਨਾਲ ਜਕੜੇ ਹੋਏ ਸ਼ਹਿਰ ਵਿੱਚ ਆਂਦੇ ਗਏ । ਉਸ ਦੇ ਸਾਰੇ ਸੰਗੀ–ਜੋ ਜਿਉਂਦੇ ਰੱਖੇ ਗਏ:–ਸੱਤ ਸੈ ਅੱਸੀਹ ਦੇ ਲਾਗੇ-ਛਾਗੇ ਹੋਣਗੇ; ਸੋ ਸਾਰੇ, ਇਸ ਮਤਲਬ ਲਈ ਸ਼ਹਿਰੋਂ ਭੇਜੇ ਗਏ ਊਠਾਂ ਉੱਤੇ, ਅੱਡੋ-ਅੱਡ ਚੜ੍ਹਾਏ ਹੋਏ

ਸਨ। ਇਨ੍ਹਾਂ ਤੋਂ ਛੁੱਟ ਜੁੱਧ ਵਿੱਚ ਤਲਵਾਰ ਨਾਲ ਮਾਰੇ ਗਏ ਸਿੰਘਾਂ ਦੇ ਦੋ ਕੁ ਹਜ਼ਾਰ ਸਿਰ, ਵੰਝਾਂ ਤੇ ਲਟਕਾਏ ਹੋਏ ਭੀ ਨਾਲ ਸਨ। ਉਹ (ਬਾਬਾ ਜੀ) ਬਾਦਸ਼ਾਹ ਦੇ ਹਜ਼ੂਰਿ ਪੇਸ਼ ਕੀਤਾ ਗਿਆ; ਤੇ ਮੁੜਿ ਓਥੋਂ ਲੈ ਜਾ ਕੇ, ਇਕ ਭੀੜੀ ਜੇਲ (ਕਾਲ-ਕੋਠੜੀ) ਵਿੱਚ ਤਾੜ ਦਿੱਤਾ ਗਿਆ। ਹਾਲਾਂ ਉਸ ਦੇ, ਤੇ ਉਸਦੇ ਬਹੁਤ ਸਾਰੇ ਮੁਸੱਦੀਆਂ ਦੇ ਜੀਵਨ ਇਸ ਆਸ ਪੁਰ ਲੰਮੇ ਕਰ ਦਿਤੇ ਗਏ ਹਨ; ਕਿ ਉਨ੍ਹਾਂ ਦੇ ਅਪਣੀ ਬਾਦਸ਼ਾਹਤ ਦੇ ਕਈਆਂ ਭਾਗਾਂ ਵਿਚ ਦੱਬੇ ਖਜ਼ਾਨਿਆਂ ਦਾ ਹਿਸਾਬ ਤੇ ਸੁਰਾਗ਼ ਸ਼ਾਇਦ ਉਨ੍ਹਾਂ ਤੋਂ ਮਿਲ ਜਾਵੇ; ਅਤੇ ਉਹ ਵੀ ਜਿਉਂਦੇ ਰੱਖੇ ਗਏ ਹਨ; ਜਿਨ੍ਹਾਂ ਨੇ ਉਸਦੀ ਮਦਦ ਕੀਤੀ ਸੀ। ਅੰਤਿ ਉਹ ਭੀ ਕਤਲ ਕਰ ਦਿਤਾ ਜਾਣਾ ਹੈ। ਇਨ੍ਹਾਂ ਤੋਂ ਬਿਨਾਂ ਹੋਰ ਸਾਰੇ, ਹਰ ਰੋਜ਼ ਸੌ ਸੌ ਦੇ ਹਿਸਾਬਿ ਕਤਲ ਕੀਤੇ ਜਾਂਦੇ ਹਨ। ਇਹ ਗੱਲ ਕੋਈ ਘੱਟ ਯਾਦ ਰੱਖਣ ਵਾਲੀ ਨਹੀਂ; ਕਿ ਉਹ ਕਿਸ ਤਰਾਂ ਖਿੜੇ-ਮੱਥੇ ਅਪਣੀਆਂ ਜਾਨਾਂ ਵਾਰਦੇ ਸਨ। ਅਤੇ ਅਖੀਰ ਤੱਕ ਕੋਈ ਇੱਕ ਭੀ ਇਜੇਹਾ ਨਹੀਂ ਨਿਕਲਿਆ; ਜਿਸ ਨੇ ਅਪਣੇ ਇਸ ਨਵੇਂ ਉਪਜੇ ਧਰਮ ਨੂੰ ਤਿਆਗਿਆ ਹੋਵੇ ॥

ਦਿੱਲੀ
੧੦ ਮਾਰਚ, ੧੭੧੫-੧੬
(ਸੰਮਤ ੧੭੭੨, ਚੇਤ੍ਰ ੧੨)

ਅਸੀਂ ਹਾਂ
ਆਪ ਸਭਨਾਂ ਦੇ ਦਾਸਨ ਦਾਸ–
ਜੋਹਨ ਸਰਮਨ
ਐਡਵਰਡ ਸਟੀਫਨਸਨ

(‘ਬੰਦਾ ਸਿੰਘ ਬਹਾਦੁਰ’–ਪੰਨਾ ੨੩੦)

ਅੱਜ ਹੀ (ਚੇਤ੍ਰ ੧੨ ਨੂੰ) ਸਰਬਰਾਹ ਖਾਂਨ ‘ਕੋਤਵਾਲ’ ਨੇ ਬਾਦਸ਼ਾਹ ਦੇ ਹੁਕਮ ਅਨੁਸਾਰ, ਬਾਬਾ ਜੀ ਦੇ ਸਤਾਰਾਂ ਅਹਿਲਿਕਾਰ (ਮੁਸੱਦੀ ਤੇ ਦੀਵਾਨ ਆਦਿ) ਰਾਜਧਾਨੀ ਦੇ ਕਿਲੇ ਅੰਦਰ ਲੈ ਜਾ ਕੇ, ਮੀਰ ਆਤਿਸ਼ (ਇਬਰਾਹੀਮੁੱਦੀਨ ਖ਼ਾਨ) ਦੇ ਹਵਾਲੇ ਕੀਤੇ। ਅੰਗ੍ਰੇਜ਼-ਰਾਜ ਦੂਤਾਂ ਦੀ ਉੱਤੇ ਦਿੱਤੀ ਚਿੱਠੀ ਅਨੁਸਾਰ, ਇਨ੍ਹਾਂ ਦੀ

ਉਮਰ ਦੀਆਂ ਘੜੀਆਂ ਇਸ ਆਸ ਪੁਰ ਵਧਾਈਆਂ ਗਈਆਂ ਸਨ; ਭਲਾ ਜੇ ਤਸੀਹੇ ਦਿੱਤਿਆਂ, ਆਪਣੇ ਰਾਜ ਅੰਦਰ ਥਾਂ ਪੁਰ ਥਾਂ ਦੱਬੇ ਖਜ਼ੀਨੇ-ਦਫੀਨੇ ਦੱਸ ਦੇਣ।

ਸੰਮਤ ੧੭੭੩, ਜੇਠ ੨੧ (੮ ਜਮਾਦੀ-ਆਖਿਰ ੧੧੨੮ = ੧੯ ਮਈ ੧੭੧੬) ਛਨਿੱਛਰਵਾਰਿ 'ਬਰਾਰ' ਦੇ ਰਹਿਣ ਵਾਲੇ ਰਾਮਾ ਤੇ ਲਛਮਣ ਦੋ ਜੋੜੇ ਭਰਾ ਬਾਦਸ਼ਾਹ ਨੂੰ ਵਿਖਾਲੇ ਗਏ। ਉਨ੍ਹਾਂ ਦੇ ਹੱਥ ਪੈਰ ਤੇ ਸਿਰ ਆਦਿ ਸਾਰੇ ਅੰਗ ਵੱਖੋ ਵੱਖਰੇ ਸਨ; ਪਰ ਪਿੱਠ ਤੇ ਪੇਟ ਸਾਂਝੇ। ਜਦੋਂ ਇਕ ਜਣਾ ਕੁਝ ਖਾਂਦਾ-ਪੀਂਦਾ; ਤਾਂ ਦੂਜਾ ਨਿਚਲਾ ਰਹਿੰਦਾ, ਰੱਜ ਦੋਵੇਂ ਜਾਂਦੇ। ਇੱਕ ਮੋਟਾ, ਦੂਜਾ ਪਤਲੇਰਾ ਸੀ। ਬਾਦਸ਼ਾਹ ਨੇ ਉਨ੍ਹਾਂ ਨੂੰ ਜਾਮਾ-ਜੋੜਾ, ਹਾਥੀ, ਮੋਤਸਰੀ, ਕਲੌਂੜੇ, ਦਸ ਅਸ਼ਰਫੀਆਂ, ਦੋ ਸੈ ਰੁਪੱਯਾ ਨਕਦ ਤੇ ਦੋ ਪਿੰਡ ਇਨੱਾਮ ਦੇ ਕੇ ਖੁਸ਼ ਕੀਤਾ।

ਹਾੜ੍ਹ ੬ (੨੪ ਜਮਾਦੀ ਆਖ਼ਿਰ = ੪ ਜੂਨ) ਸੋਮਵਾਰਿ ਬਾਦਸ਼ਾਹ ਨੂੰ, ਅਸਦ ਖ਼ਾਨ ਵਜ਼ੀਰ-ਆਲਿਮਗੀਰੀ (ਜ਼ੁਲਫਿਕਾਰ ਖ਼ਾਂ ਦੇ ਪਿਉ) ਦੇ (ਬੰਦੀ ਖਾਂਨੇ ਅੰਦਰ) ਮਰ ਜਾਣ ਦੀ ਖਬਰ ਸੁਣਾਈ ਗਈ।

੧੧ ਹਾੜ੍ਹ ਸੁਦੀ ਏਕਮ (੨੯ ਜਮਾਦੀ-ਉਲ-ਆਖ਼ਿਰ ੧੧੨੮ਹਿ: = ੯ ਜੂਨ ੧੭੧੬) ਛਨਿੱਛਰਵਾਰਿ, ਜਦੋਂ ਤਿੰਨ ਕੁ ਨੇਜ਼ਿਆਂ ਸਾਨ ਸੂਰਜ ਉੱਭਰਿਆ; ਤਦ ਬਾਬਾ ਬੰਦਾ ਸਿੰਘ, ਉਨ੍ਹਾਂ ਦੇ ਮੱਾਸੂਮ ਪੁੱਤ੍ਰ ਅਜੈ ਸਿੰਘ, ਅਤੇ ਭਾਈ ਬਾਜ ਸਿੰਘ, ਰਾਮ ਸਿੰਘ, ਭਾਈ ਫਤਹਿ ਸਿੰਘ, ਅੱਲੀ ਸਿੰਘ ਤੇ ਗੁਲਾਬ ਸਿੰਘ 'ਬਖ਼ਸ਼ੀ' ਆਦਿ ਛੱਬੀਹ ਹੋਰ ਸਿੰਘਾਂ ਨੂੰ, ਲਾਲ ਕਿਲੇ ਦੇ ਬੰਦੀਖਾਨੇ 'ਚੋਂ ਕੱਢ ਕੇ ਸਰਬਰਾਹ ਖ਼ਾਨ 'ਕੋਤਵਾਲ' ਤੇ ਇਬਰਾਹੀਮੁੱਦੀਨ ਖਾਨ 'ਮੀਰ ਆਤਿਸ਼' ਹੋਰਾਂ ਜਲੂਸ ਦੇ ਰੂਪ ਵਿੱਚ, ਹਜ਼ਰਤ ਖ਼੍ਵਾਜਾ ਕੁਤਬੁੱਦੀਨ ਬਖਤਯਾਰ 'ਕਾਕੀ' ਦੇ ਮਿਜ਼ਾਰ ਲਾਗੇ ਆਂਦਾ। ਬਾਬਾ ਜੀ ਨੂੰ ਸੰਗਲ-ਬੇੜੀਆਂ ਨਾਲ ਜਕੜਿਆ ਹੋਇਆ ਸੀ; ਸੁਨਹਿਰੀ ਕੰਨੀ ਵਾਲੀ ਦਸਤਾਰ ਸਿਰ'ਤੇ ਬੱਧੀ ਸੀ; ਤੇ ਕੀਮਖਾਬ ਦਾ ਪੁਸ਼ਾਕਾ ਪੈਧਾ ਸੀ। ਆਪ ਨੂੰ ਬਾਲਿਕ ਸਣੇ ਹਾਥੀ ਉੱਤੇ ਚੜ੍ਹਾਇਆ ਹੋਇਆ ਸੀ;

ਤੇ ਬਾਕੀ ਛੱਬੀਹ ਸਾਥੀ ਸਿੰਘ ਜ਼ੰਜੀਰਾਂ ਨਾਲ ਬੱਧੇ ਹੋਏ, ਪਿੱਛੇ ੨ ਪੈਦਲ ਟੁਰੇ ਜਾ ਰਹੇ ਸਨ। ਇਹ ਅਣੋਖਾ ਜਲੂਸ 'ਕੁਤਬ ਮੀਨਾਰ' (ਲਾਠ) ਪਾਸ ਜਾ ਕੇ, ਬਹਾਦੁਰ ਸ਼ਾਹ ਬਾਦਸ਼ਾਹ ਦੀ ਸੱਜਰੀ ਕਬਰ ਗਿਰਦੇ ਘੁਮਾਇਆ ਗਿਆ।

ਹੁਣ ਬਾਬਾ ਬੰਦਾ ਸਿੰਘ ਜੀ ਨੂੰ ਹਾਥੀਓਂ ਲਾਹ ਕੇ, ਭੁੰਞੇਂ ਬੈਠਾ ਦਿੱਤਾ; ਤੇ ਸ਼ਹੀਦ ਕੀਤੇ ਸਿੰਘਾਂ ਵਾਂਗ ਉਨ੍ਹਾਂ ਨੂੰ ਭੀ ਦੀਨ-ਇਸਲਾਮ ਤੇ ਮੌਤ ਵਿੱਚੋਂ ਕੋਈ ਇੱਕ ਪਰਵਾਨ ਕਰ ਲੈਣ ਲਈ ਆਖਿਆ ਗਿਆ। 'ਤ਼ਾਰੀਖਿ ਮੁਜ਼ੱਫਰੀ' ਦੇ ਲਫਜ਼ਾਂ ਵਿਚ–'ਗੁਰੂ ਗੋਬਿੰਦ ਸਿੰਘ ਦੇ ਚੋਣਵੇਂ ਸਿੱਖ' ਨੇ ਮਿਥਿਆ ਸੰਸਾਰ ਵਿੱਚ, ਧਰਮ ਤਿਆਗ ਕੇ, ਕੁਝ ਵਰ੍ਹੇ ਹੋਰ ਜੀਉਣ ਨਾਲੋਂ ਸੱਚੇ ਧਰਮ-ਵੀਰਾਂ ਦੀ ਸ਼ਾਨਦਾਰ ਮੌਤੇ ਮਰਨਾ, ਭਲਾ ਖਿਆਲ ਕਰਦਿਆਂ, ਇਸਲਾਮ ਕਬੂਲਣ ਤੋਂ ਸਿਰ ਫੇਰ ਦਿੱਤਾ। ਫਿਰ ਆਪ ਦਾ ਮੱਸੂਮ ਬੱਚਾ ਅਜੈ ਸਿੰਘ ਉਨ੍ਹਾਂ ਦੀ ਗੋਦ 'ਚਿ ਬਹਾ ਕੇ, ਹੱਥੀਂ ਜ਼ਿਬਹ ਕਰਨ ਲਈ ਕਿਹਾ ਗਿਆ। ਪਰ ਇਨਸਾਨਾਂ ਵਿਚੋਂ ਐਸਾ ਬੇਕਿਰਕ ਪਿਤਾ ਕੌਣ ਹੋ ਸਕਦਾ ਇ; ਜੋ ਅਪਣੇ ਦਿਲ ਦੇ ਟੁਕੜੇ ਤੇ ਨੈਣਾਂ ਦੇ ਨੂਰ ਨੂੰ ਆਪਣੇ ਹੱਥੀਂ ਕੋਹ ਸੁਟੇ! ਸੋ ਬਾਬਾ ਜੀ ਨੇ ਇਸ ਕੁਕਰਮ ਤੋਂ ਬੀ 'ਨਾਂਹ' ਕਰ ਦਿੱਤੀ। ਤਦ ਜੱਲਾਦਾਂ, ਉਸ ਨਿਰਦੋਖ ਬਾਲਿਕ ਨੂੰ ਛੁਰੇ ਨਾਲ ਅੰਗ ਅੰਗ ਕੱਟ ਕੇ, ਕੋਹ ਮਾਰਿਆ; ਤੇ ਬੱਚੇ ਦਾ ਤੜਫਦਾ ਦਿਲ ਕੱਟ ਕੇ ਪਿਤਾ ਦੇ ਮੂੰਹ ਵਿਚ ਤੁੰਨ ਦਿੱਤਾ। ਇਹ ਸਾਰਾ ਕ਼ਹਿਰ-ਕ਼ਹਾਰਾ ਬਾਬਾ ਜੀ ਮਿੱਟੀ ਦੀ ਮੂਰਤਿ ਬਣੇ, ਚੁਪ ਚਾਪ ਵੇਂਹਦੇ ਤੇ ਜਰਦੇ ਗਏ। ਅਤੇ–

"ਤੇਰਾ ਕੀਆ ਮੀਠਾ ਲਾਗੈ"–

–ਗੁਰਵਾਕ ਦਾ ਅੱਮਲੀ ਸਬੂਤ ਦੇਂਦੇ ਰਹੇ।

ਜਦੋਂ ਬਾਬਾ ਜੀ ਨੂੰ ਓੜਕ ਦੀ ਗੱਲ ਕਹੀ ਗਈ; ਤਾਂ "ਬੰਦੇ ਨੇ ਕਿਹਾ; ਜੋ 'ਕਿਸੀ ਕਾ ਕਿਆ ਮਕਦੂਰ ਥਾ ਜੋ ਮੁਝ ਕੋ ਮਾਰਤਾ; ਪਰ ਸਤਿਗੁਰੂ ਕੀ ਆਗਿਆ ਮੇਰੇ ਸੇ ਭੰਗ ਹੂਈ ਹੈ। ਉਸ ਕੀ ਸਜਾਇ ਇਹ ਮੁਝ ਪਰ ਹੈ!" (ਸਰੂਪ ਦਾਸ 'ਭੱਲਾ'–'ਮਹਿਮਾ ਪ੍ਰਕਾਸ਼')

ਭੁਜੰਗੀ ਨੂੰ ਕੋਹਣ ਤੋਂ ਬੱਾਦ, ਬਾਬਾ ਜੀ ਦੀ ਆਪਣੀ ਵਾਰੀ ਆਈ। ਪਹਿਲਾਂ ਆਪ ਦੀ ਸੱਜੀ ਅੱਖ ਦਾ ਆਨਾ ਛੁਰੀ ਦੀ ਨੋਕ ਨਾਲ ਕੱਢਿਆ ਗਿਆ, ਤੇ ਫਿਰ ਖੱਬੀ ਅੱਖ ਗੁਆਈ ਗਈ। ਉਪਰੰਤ ਖੱਬਾ ਪੈਰ ਕੱਟ ਸੁਟਿਆ, ਅਰੁ ਬੱਾਦਾਂ ਦੋਵੇਂ ਹੱਥ। ਫਿਰ ਅੰਗਾਰਾਂ ਵਾਂਙੂ ਭਖਦੇ ਜ਼ੰਬੂਰਾਂ ਨਾਲ, ਆਪ ਦੇ ਸਰੀਰ ਤੋਂ ਮਾਸ ਦੀਆਂ ਬੋਟੀਆ ਕੱਢੀਆ ਗਈਆਂ। ਏਨੇ ਅਸਹਿ ਤਸੀਹੇ ਝੱਲਦੇ ਹੋਏ ਵੀ, ਬਾਬਾ ਜੀ ਸ਼ਾਂਤਿ-ਚਿੱਤ 'ਵਾਹਗੁਰੂ' ਸਿਮਰਨ ਵਿਚ ਮਗਨ ਬੈਠੇ ਰਹੇ ! ਮੂੰਹੋਂ 'ਸੀ' ਤੱਕ ਨਹੀਂ ਉਭਾਸਰੀ। (ਬੰਦਾ ਸਿੰਘ ਬਹਾਦਰ)

ਕਾਮਵਰ ਖਾਨ ਮੁ. ਹਾਦੀ ਨੇ ਇਹ ਖਬਰ ਇਸ ਤਰਾਂ ਦਿੱਤੀ ਹੈ–"ਸਰਬਰਾਹ ਖ਼ਾਨ 'ਕੋਤਵਾਲ' ਵ ਇਬਰਾਹੀਮੁੱਦੀਨ ਖ਼ਾਨ

'ਮੀਰ ਆਤਿਸ਼' ਮਕ਼ਹੂਰ ਮਲਊਨ ਵ ਪਿਸਰ ਸਿਹ ਸਾਲਾ ਊ ਰਾ ਬਾ ਬੀਸਤੋ ਸ਼ਸ਼ ਕਸ ਰਫ਼ੀਕ਼ਾਨਸ਼ ਦਰ ਜਵਾਰ ਮਿਜ਼ਾਰ ਹਜ਼ਰਤ ਖ਼੍ਵਾਜਾ ਕੁਤ਼ਬੁਲ ਅਕ਼ਤ਼ਾਬ ਕ਼ਦੁਸ ਸਰਹ ਬੁਰਦਾ, ਬ-ਅੱਜ਼ਾਬ ਤਮਾਮ ਬ-ਕ਼ਤਲ ਰਸਾਨੀਦੰਦ। ਵ ਸਫ਼ਹਿ ਜਹਾਂ ਅਜ਼ ਲੂਸਿ ਵਜੂਦਿ ਆਂ ਨਾਪਾਕ ਮੁਸੱਫ਼ਾ ਸ਼ੁਦ।' (ਤਜ਼ਕਿਰਾ)

ਭਾਵ–"ਸਰਬਰਾਹ ਖਾਂ 'ਕੋਤਵਾਲ' ਤੇ ਇਬਰਾਹੀਮੁੱਦੀਨ ਖ਼ਾਂ 'ਮੀਰ ਆਤਿਸ਼' ਨੇ ਕਹਿਰ ਪੈਣੇ ਲੱਾਨਤੀ (ਬਾਬਾ ਬੰਦਾ ਸਿੰਘ) ਤੇ ਉਸਦੇ ਤ੍ਰੈ-ਸਾਲਾ ਪੁੱਤ੍ਰ (ਅਜੈ ਸਿੰਘ) ਨੂੰ ਉਸ ਦੇ ਛੱਬੀਹ ਹੋਰ ਸਾਥੀਆਂ ਸਣੇ, ਖ਼੍ਵਾਜਾ ਕੁਤਬੁੱਦੀਨ ਦੇ ਮਿਜ਼ਾਰ (ਕਬਰ) ਪਾਸ ਲੈ ਜਾ ਕੇ, ਅਤਿ ਤਸੀਹੇ ਦੇ ਕੇ, ਕ਼ਤਲ ਕਰ ਦਿੱਤਾ। ਅਤੇ ਇਉਂ ਧਰਤੀ ਉਸ ਦੇ ਮਲੀਨ ਜੁੱਸੇ ਦੀ ਗੰਦਗੀ ਤੋਂ ਸਾਫ਼ ਹੋ ਗਈ।" ('ਤਜ਼ਕਿਰਾ')

ਬਾਬਾ ਸਰੂਪਦਾਸ 'ਭੱਲਾ' ਕਰਤਾ 'ਮਹਿਮਾ ਪ੍ਰਕਾਸ਼' (ਸੰਮਤ ੧੮੩੩–੬ ਬਿੰ.) ਦੇ ਕਥਨ ਅਨੁਸਾਰ, ਬਾਬਾ ਜੀ ਦੇ ਸਾਥੀ ਸਿੰਘਾਂ ਵਿੱਚ ਬਾਬਾ ਕਾਨ੍ਹ ਸਿੰਘ 'ਤ੍ਰਿਹਣ'* (ਬਾਬਾ ਬਿਨੋਦ ਸਿੰਘ ਦੇ

---

*ਹੋਰਨਾਂ ਇਤਿਹਾਸਾਂ ਵਿੱਚ, ਬਾਬਾ ਕਾਨ੍ਹ ਸਿੰਘ 'ਭੱਲੇ' ਲਿਖਿਆ ਮਿਲਦਾ ਹੈ। ਭਾਈ ਮਨੀ ਸਿੰਘ 'ਸ਼ਹੀਦ' ਦੇ ਕਥਨ ਅਨੁਸਾਰ, ਇਹ ਬਾਬਾ ਬਿਨੋਦ ਸਿੰਘ 'ਤ੍ਰਿਹਣ' ਦੇ 'ਪੁਤਰੇਲੇ' (ਲੈ-ਪਾਲਕ ਪੁੱਤ੍ਰ) ਸਨ; ਸ਼ਾਇਦ ਇਸੇ ਕਰਕੇ 'ਤ੍ਰਿਹਣ' ਵੰਸੀ ਗਿਣੇ ਗਏ ਹੋਣ !

ਪੁਤ੍ਰੇਲੇ ?) ਭੀ ਸਨ। ਪਰ ਸ੍ਰੀਮਾਤਾ ਸੁੰਦਰੀ ਜੀ ਨੇ ਸਿੱਖ ਸਰਕਾਰੀ ਅਹਿਲਕਾਰਾਂ ਦੇ ਵਸੀਲੇ ਨਾਲ, ਉਨ੍ਹਾਂ ਨੂੰ ਬੰਦੀਖਾਨੇ ਤੋਂ ਕਢਵਾ ਲਿਆ ਸੀ। ਅਰੁ ਉਨ੍ਹਾਂ ਦੀ ਥਾਂ ਇਕ ਅਨੇਭੜ ਮੁਲਾਣਾਂ ਅੰਦਰ ਧੱਕ ਕੇ ਗਿਣਤੀ ਪੂਰੀ ਕਰ ਦਿੱਤੀ ਸੀ। ਬਾਬਾ ਜੀ ਨੂੰ ਪਰਦੇਦਾਰ ਰਥ ਵਿਚ ਸਵਾਰ ਕਰਕੇ, ਉਹ ਸਿੱਖ ਘਰਿ ਲੈ ਗਏ। ਪਰ ਉਹ ਚੂੰਕਿ ਰਾਮ ਰਾਈਏ ਸਨ; ਇਸ ਲਈ ਉਨ੍ਹਾਂ ਦੇ ਘਰਿ ਉਤਾਰਾ ਕਰਨ ਤੋਂ ਬਾਬਾ ਜੀ ਨੇ ਸਿਰ ਫੇਰ ਦਿੱਤਾ। ਹਾਰ ਕੇ, ਦੂਜੇ ਸਿੱਖ ਦੇ ਘਰਿ ਰੱਖੇ ਗਏ। ਉਸ ਸਿੱਖ ਪਾਸ ਭੀ ਇਕ ਪਰਗਣਾਂ (ਇਜਾਰੇ ਪਰ ?) ਸੀ। ਉਸ ਪਰਗਣੇ ਦਾ ਜ਼ਿਮੀਦਾਰ ਪਠਾਣ ਸੀ; ਜੋ ਸਿੱਖ ਇਜਾਰੇ-ਦਾਰ ਨੂੰ ਹੱਥ-ਚੁੱਕਵਾਂ ਪੈਸਾ (ਚਕੋਤਾ) ਦੇਂਦਾ ਹੁੰਦਾ। ਬਾਬਾ ਜੀ ਨੇ ਬੜੀ ਦਿਲੇਰਾਨਾ ਜੁਗਤੀ ਨਾਲ ਪਠਾਣ ਪਾਸੋਂ, ਸਾਰੀ ਦੱਬੀ ਰਕਮ ਕਢਵਾ ਕੇ, ਸਿੱਖ ਦੇ ਘਰਿ ਪਹੁੰਚਾਈ।

ਰਕਮ ਪਹੁੰਚਾ ਕੇ ਅੰਮ੍ਰਿਤਸਰ ਨੂੰ ਵਿਦਾ ਹੋਏ। ਰਾਹ ਵਿਚ ਕੁੱਝ ਪਾਤਿਸ਼ਾਹੀ ਖਜ਼ਾਨਾ ਜਾਂਦਾ ਮਿਲਿਆ। ਉਸ ਨੂੰ ਲੁੱਟ ਦੇ ਹੋਏ ਅੰਮ੍ਰਿਤਸਰ ਪਹੁੰਚੇ ॥

'ਭੱਲੇ' ਬਾਬਾ ਜੀ ਨੇ ਭਾਈ ਬਾਜ ਸਿੰਘ ਦੇ ਪਉਰਖ-ਪ੍ਰਾਕਰਮ ਬਾਰੇ ਭੀ ਬੜੀ ਸਵਾਦੀ ਸਾਖੀ ਲਿਖੀ ਹੈ। ਬਾਬਾ ਕਾਨ੍ਹ ਸਿੰਘ ਦੇ ਨਿਕਲ ਜਾਣ ਮਗਰੋਂ—

"ਅਰੁ ਇਹਾਂ ਪਾਤਸਾਹ ਨੇ ਮੰਗਾਇ ਕੇ ਸਭ ਸਿੱਖਾਂ ਕੋ ਦੇਖਾ। ਅਰੁ ਪੂਛਾ ਜੋ 'ਮੈਂ ਸੁਨਾ ਥਾ: ਏਕ ਸਿਖ ਬਾਜ ਸਿੰਘ ਨਾਮ ਬੜਾ ਸੂਰਮਾ ਹੈ। ਉਸ ਪਰ ਗੁਰੂ ਕੀ ਬੜੀ ਖੁਸ਼ੀ ਰਹਤਾ ਹੈ! ਸੋ ਕਉਨ ਹੈ?'

ਤਬ ਬਾਜ ਸਿੰਘ ਬੋਲੇ, ਜੋ 'ਗੁਰੂ ਕਾ ਸੇਵਕ ਮੈਂ ਬਾਜ ਸਿੰਘ ਹੋਂ!' ਤਦ ਉਸ ਨੇ ਕਹਾ; ਜੋ 'ਤੂੰ ਤੋ ਬੜਾ ਸੂਰਮਾ ਥਾ; ਅਬ ਤੋ ਤੇਰੇ ਸੋਂ ਕਛੂ ਨਹੀਂ ਹੋ ਸਕਤਾ!' ਤਦ ਬਾਜ ਸਿੰਘ ਨੇ ਕਹਾ: 'ਜੇ ਮੇਰੀ ਬੇੜੀ ਖੋਲੋ; ਤੋ ਮੈਂ ਅਬ ਭੀ ਤੁਮ ਕੋ ਤਮਾਸਾ

ਦਿਖਾਵੇਂ !' ਤਦ ਉਸ ਨੇ ਲੋਕਾਂ ਕੋ ਹੁਕਮ ਕੀਆ; ਜੋ 'ਇਸ ਕ ਬੇੜੀ ਨਿਕਾਲ ਦੇਵੋ !' ਲੋਕਾਂ ਨੇ ਬੇੜੀ ਨਿਕਾਲ ਦੀਆ। ਬੇੜੀ ਕੇ ਨਿਕਲਤੇ ਹੀ, ਬਾਜ ਸਿੰਘ ਨੇ ਬਾਜ ਕੀ ਨਿਆਈ ਝਪਟ ਮਾਰਾ; ਹਾਥ ਕੀ ਹਥਕੜੀ ਸੇ ਦੋ ਤੀਨ ਜੁਆਨਾਂ ਕੋ ਮਾਰਕੇ, ਉਸ ਨਬਾਬ ਕੀ ਤਰਫ ਨਜਰ ਕੀਆ। ਤਬ ਬਹੁਤ ਲੋਕਾਂ ਨੇ ਦਉੜ ਕੈ ਪਕੜ ਲੀਆ। ਅਰੁ ਸਭ ਕੋ ਕਤਲ ਕੀਆ ॥"

('ਮਹਿਮਾ ਪ੍ਰਕਾਸ਼'–ਪਤਿ ੭੭੬-੮)

ਬਾਬਾ ਬੰਦਾ ਸਿੰਘ ਜੀ ਨਾਲ ਸ਼ਹੀਦ ਹੋਏ ਸਾਰੇ ਸਿੰਘਾਂ ਤੇ ਸਰਦਾਰਾਂ ਦੇ ਨਾਮ, ਹਾਲਾਂ ਤੱਕ ਕਿਤੋਂ ਨਹੀਂ ਲੱਭੇ। ਸਾਰੇ ਤਾਂ ਕੀ, ਉਨ੍ਹਾਂ ਛੱਬੀਹਾਂ ਮੁਖੀ ਤੇ ਬਾਬਾ ਜੀ ਦੇ ਨਿਕਟਵਰਤੀ ਸੱਜਨਾਂ ਦੇ ਬੀ ਸ਼ੁਭ ਨਾਮ ਕਿਸੇ ਨਹੀਂ ਲਿਖੇ, ਜੋ ੧੧ ਹਾੜ (੯ ਜੂਨ) ਵਾਲੇ ਦਿਨ ਖ੍ਵਾਜਾ ਕੁਤਬੁੱਦੀਨ ਦੇ ਮਿਜ਼ਾਰ ਕੋਲ ਲੈ ਜਾ ਕੇ ਕੋਹੇ ਗਏ। ਸ. ਰਤਨ ਸਿੰਘ 'ਭੰਗੂ' ਨੇ ਕੇਵਲ ਏਨਾਂ ਕੁ ਜ਼ਿਕਰ ਕੀਤਾ ਹੈ:–

"ਬਾਜ ਸਿੰਘ ਨੇ ਭਲੀ ਨਿਬਾਹੀ।
ਮੁਏ ਬੰਦੇ ਸੰਗ ਚਾਰਉਂ ਭਾਈ।
ਆੱਲੀ ਸਿੰਘ ਔ ਸਲੋਂਦੀ ਵਾਲੇ।
ਉਹ ਭੀ ਮੁਯੇ ਬੰਦੇ ਕੈ ਨਾਲੇ ॥੧੬"

ਯਾਂਨੀ ਭਾਈ ਬਾਜ ਸਿੰਘ, ਰਾਮ ਸਿੰਘ, ਕੋਇਰ ਸਿੰਘ ਤੇ ਸਿਆਮ ਸਿੰਘ–ਚਾਰੇ ਸਕੇ ਭਾਈ, ਮੀਰਪੁਰ ਪੱਟੀ (ਮਾਝੇ) ਦੇ ਜੱਟ; ਅਰੁ ਆੱਲੀ ਸਿੰਘ 'ਭਸੌੜੀਏ'–ਜੋ ਸਲੋਦੀ ਪਿੰਡਿ (ਤਸੀਲ ਸਮਰਾਲਾ, ਜ਼ਿਲਾ ਲੁਧਿਆਣਾ) ਵਸਦੇ ਤੇ ਨਵਾਬ ਸੀਰੰਦ ਪਾਸ ਨੌਕਰੀ ਕਰਦੇ ਸਨ। ਹੋ ਸਕਦਾ ਇ, ਭਾਈ ਮਾਲੀ ਸਿੰਘ ਤੇ ਇਨ੍ਹਾਂ ਦੇ ਦਸਾਂ ਸਾਥੀ ਭੁਜੰਗੀਆਂ ਵਿਚੋਂ–ਸਾਰੇ ਯਾ ਕੁਝ ਨਾਲ ਹੋਣ। ਡਾ: ਗੰਡਾ ਸਿੰਘ ਹੋਰਾਂ 'ਬੰਦਾ ਸਿੰਘ ਬਹਾਦੁਰ' (ਅੰਗ੍ਰੇਜ਼ੀ) ਵਿਚ ਸਿਰਫ ਪੰਜਾਂ ਸਿੰਘਾਂ–ਸਰਦਾਰ ਬਾਜ ਸਿੰਘ, ਰਾਮ ਸਿੰਘ, (ਦੋਵੇਂ ਭਰਾ) ਭਾਈ ਫਤਿਹ ਸਿੰਘ (ਭਾਈ ਭਗਤੂ ਕਾ) ਆੱਲੀ ਸਿੰਘ ਤੇ ਗੁਲਾਬ ਸਿੰਘ 'ਬਖਸ਼ੀ'–ਦੇ ਨਾਮ ਦਿੱਤੇ ਹਨ। ਇਨ੍ਹਾਂ ਵਿੱਚੋਂ ਬੀ

੨੪੮,

ਪੰਜਵੇਂ ਦਾ ਕੋਈ ਥਾਂ-ਪਤਾ ਨਹੀਂ ਦੱਸਿਆ । ਬੂੜੀਏ ਵਾਲੇ ਭਾਈ ਗੁਲਾਬ ਸਿੰਘ–ਜੋ ਬਾਬਾ ਬੰਦਾ ਸਿੰਘ ਦੇ ਭੁਲੇਵੇਂ, ਸ਼ਾਹੀ ਦਲ ਨੇ ਸਤਾਰ ਗੜ੍ਹ ਕਿਲੇਂ 'ਚੋਂ ਸੰਮਤ ੧੭੬੭, ਪੋਹ ੧ ਨੂੰ ਫੜ ਲਏ ਸਨ; ਹੋ ਸਕਦਾ ਇ ੧੭ ਪੋਹ ਨੂੰ ਛੱਡੇ ਸਾਰੇ 'ਨਾਨਕ ਪਰਸਤਾਂ' ਵਿੱਚ ਉਹ ਭੀ ਬਰੀ ਹੋ ਗਏ ਹੋਣ। ਤਦ ਵੀਹ-ਵਿੱਸਵੇ 'ਬਖਸ਼ੀ' ਉਹੋ ਹੋਣਗੇ। ਪਰ ਗੱਲ ਸਪਸ਼ਟ ਕਿਧਰੇ ਨਹੀਂ ਹੋਈ।

ਬਾਬਾ ਬੰਦਾ ਸਿੰਘ ਦੀ ਘਰਵਾਲੀ (ਅਜੈ ਸਿੰਘ ਦੀ ਮਾਤਾ), ਪੁੱਤ੍ਰ ਦੀ ਦਾਈ ਸਮੇਤ ਦਰਬਾਰਖਾਨ ਨਾਜ਼ਰ-ਸ਼ਾਹੀ ਮਹਲ ਦੇ ਸਪੁਰਦ ਹੋਈ ਸੀ । ਉਸ ਨੂੰ ਤੰਗ ਕਰਕੇ ਦੀਨ ਇਸਲਾਮ ਕਬੂਲ ਕਰਾਇਆ ਗਿਆ। ਉਸ ਵਿਚਾਰੀ ਨੇ ਮੱਕਾ ਸ਼ਰੀਫ ਦੀ ਜ਼ਜਾਰਤ ਦਾ ਪੱਜ ਪਾ ਕੇ ਜਾਨ ਛੁਡਾਈ। ਦਾਈ ਦੇ ਬਾਬ ਕੀ ਬਣੀ ? ਕੁਝ ਪਤਾ ਨਹੀਂ !

ਬਿੱਕ੍ਰਮੀ ਸੰਮਤ ੧੭੭੪ (ਵਰਤਮਾਨ) ਬੁੱਧਵਾਰ ਤੋਂ ਚੜ੍ਹਿਆ ਸੀ। ਜਯੋਤਸ਼ੀਆਂ-ਨਜੂਮੀਆਂ ਦੇ ਹਿਸਾਬ ਇਹ ਸਾਲ ਅੱਤਿ ਭੈੜਾ ਸੀ। ਇਸ ਦਾ ਮੰਦਾ ਪ੍ਰਭਾਵ ਸਭ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਤੇ ਸਾਥੀ ਸਿੰਘਾਂ ਉੱਤੇ, ਇਸ ਬਿਪਤਾ ਦੇ ਰੂਪ 'ਚਿ ਵਾਪਰਿਆ। ਦੋ-ਢਾਈ ਮਹੀਨੇ ਜਾਰੀ ਰਹਿ ਕੇ, ਇਹ ਹੱਤਿਆ-ਕਾਂਡ, ਅੱਜ ੧੧ ਹਾੜ ਨੂੰ ਸਮਾਪਤਿ ਹੋਇਆ ॥

# ਬਾਬਾ ਜੀ ਤੋਂ ਮਗਰੋਂ

ਸਤਿਗੁਰਾਂ ਦੇ ਬਖ਼ਸ਼ੇ ਬਲ-ਬੁੱਧਿ ਅਨੁਸਾਰ, ਬਾਬਾ ਬੰਦਾ ਸਿੰਘ ਜੀ ਤਾਂ ਸਾਢੇ ਕੁ ਸੱਤ ਸਾਲ ਰਾਜ-ਤੇਜ ਤੇ ਜਿੱਤ-ਹਾਰ ਦੀ ਲੁਕਣ-ਮੀਟੀ ਖੇਡਦੇ ਹੋਏ, ਕੇਸਾਂ-ਸੁਆਸਾਂ ਨਾਲ ਆਪਣੀ ਨਿਬਾਹ ਗਏ। ਉਨ੍ਹਾਂ ਦੇ ਸਾਥੀ ਸ਼ਰਧਾਲੂਆਂ ਵਿਚੋਂ ਇਕ ਸਜਣ ਨੇ–ਜਿਸਦਾ ਮੁਹਾਂਦਰਾ ਤੇ ਕੱਦ-ਕਾਠ ਬੀ ਤਕਰੀਬਨ ਬਾਬਾ ਜੀ ਨਾਲ ਮਿਲਦਾ ਸੀ–ਪੰਜਾਬ ਦੇ ਪਰਬਤਾਂ ਵਿੱਚ ਜਾ ਕੇ ਇਹ ਗੱਲ ਧੁਮਾ ਦਿੱਤੀ, ਕਿ "ਜ਼ਾਲਮਾਂ ਸਾਨੂੰ ਆਪਣੇ ਦਾਓਂ ਅੱਤਿ ਤਸੀਹੇ ਦੇ ਕੇ, ਸ਼ਹੀਦ ਕਰ ਦਿੱਤਾ ਸੀ; ਤੇ ਲੋਥ ਖਾਈ–ਟੋਏ ਸੁੱਟ ਘੱਤੀ ਸੀ, ਪਰ ਅਸੀਂ ਆਪਣੇ ਜੋਗ-ਬਲ ਤੇ ਸਤਿਗੁਰਾਂ ਦੀ ਬਖ਼ਸ਼ੀ ਸ਼ਕਤੀ ਦੁਆਰਾ ਓਥੋਂ ਉਡ ਕੇ, ਏਥੇ ਆ ਪਰਗਟੇ ਹਾਂ।"

ਉਸ ਬੋਲੀ ਦੇ ਇਸ ਬਿਆਨ ਨੂੰ–ਜਾਪਦਾ ਇ–ਓਦੋਂ ਸਹੀ ਮੰਨ ਲਿਆ ਗਿਆ। ਇਹ ਅਫਵਾਹ ਉਡਦੀ ੨ ਰਾਮਦਾਸ ਪੁਰੇ (ਚੱਕ ਗੁਰੂ) ਭਾਈ ਮਨੀ ਸਿੰਘ 'ਸ਼ਹੀਦ' ਦੇ ਕੰਨਾਂ ਤੱਕ ਭੀ ਅੱਪੜ ਗਈ। ਚੁਨਾਂਚਿ ਆਪ ਨੇ ਦਿੱਲੀ'ਚਿ ਬੀਤੇ ਹੱਤਿਆ-ਕਾਂਡ ਤੋਂ ਦਸ ਕੁ ਮਹੀਨੇ ਮਗਰੋਂ ਸ੍ਰੀ ਮਾਤਾ ਜੀ ਜੀਆਂ ਵਲਿ ਜੋ ਪੱਤ੍ਰਿਕਾ ਲਿਖੀ, ਉਸ ਵਿਚ ਇਸ ਦਾ ਜ਼ਿਕਰ ਇਸ ਤਰ੍ਹਾਂ ਕੀਤਾ:–

> "ਦੇਸ ਵਿਚਿ ਗ਼ੋਗਾ ਹੈ ਕਿ ਬੰਦਾ ਬੰਧਨ ਮੁਕਤਿ ਹੋਇ ਭਾਗ ਗਇਆ ਹੈ। ਸਾਹਿਬ ਬਾਹੁੜੀ ਕਰਨਗੇ।"

ਇਸ ਤੋਂ ਕੋਈ ਬਵੰਜਾਹ ਕੁ ਵਰ੍ਹੇ ਬੱਦ, ਭਾਈ ਕੇਸਰ ਸਿੰਘ 'ਛਿੱਬਰ' ਨੇ, ਇਸ ਗ਼ੋਗੇ ਨੂੰ ਇਨ੍ਹਾਂ ਅੱਖਰਾਂ ਦੁਆਰਾ ਕੁਝ ਹੋਰ ਯਕੀਨੀ ਜਿਹਾ ਬਣਾ ਦਿਤਾ–

......"ਬੰਦੇ ਜੀ ਨੇ ਸੀਸ ਦਿੱਲੀ ਵਿਚ ਲਾਇਆ।
ਉਹਾ ਜੇਹੀ ਦੇਹਿ ਧਰਿ ਕੁੱਲੂ-ਰਾਜ ਵਿਚਿ ਫੇਰ ਆਇਆ ॥ ੬੩
('ਬੰਸਾਵਲੀ ਨਾਮਾ......' ਚਰਨ ੧੧)

ਲੇਕਿਨ 'ਛਿੱਬਰ' ਸਾਹਿਬ ਨੇ ਉਸ ਕਲੇਵਰ ਦਾ ਨਾਮ, ਤੇਰ੍ਹਵੇਂ ਚਰਨ ਵਿਚ, 'ਚਉਬੰਦਾ' (ਅਖੌਤੀ ਬੰਦਾ ?) ਰੱਖਿਆ ਹੈ।

२५०.

ਮਗਰੋਂ, ਸ: ਰਤਨ ਸਿੰਘ 'ਭੰਗੂ' ਨੇ ਇਸ ਉਡਾਉਣੀ ਉੱਤੇ ਯਕੀਨ ਤਾਂ ਭਾਵੇਂ ਨਹੀਂ ਕੀਤਾ; ਪਰ ਉਸ ਸੱਜਨ ਦੀ ਚਾਰ-ਪੰਜ ਸਾਲ ਉਮਰ, ਅਸਲ ਬੰਦਾ ਸਿੰਘ ਨਾਲ ਹੀ ਜੋੜ ਦਿੱਤੀ; ਤੇ ੧੭੭੩ (ਗਤਿ) ਦੀ ਥਾਂ, ਬਾਬਾ ਜੀ ਨੂੰ ਸੰਮਤ ੧੭੭੮ ਬਿੱ: ਵਿਚ 'ਸ਼ਹੀਦ' ਜਾ ਕਰਾ-ਇਆ। ਜਿਹਾ ਕੁ ਲਿਖਿਆ ਇ–

ਚੌਪਈ

......ਕੋਊ ਕਹੈ : 'ਬੰਦਾ ਨਹਿਂ ਮੋਯੋ।
ਭਈ ਨ ਮੜ੍ਹੀ, ਸੋਊ ਉਡ ਗਯੋ ॥'੧੪
ਹਮਰੈ ਦਿਲ ਯਹ ਬਾਤ ਨ ਆਈ।
ਹੁਤੋ ਜੀਵਤ ਤੌ ਦੇਤ ਦਿਖਾਈ।......੧੫

ਦੋਹਰਾ

ਰਤਨ ਸਿੰਘ ਨੇ ਜੋ ਸੁਨੀ, ਸੋ ਤੋ ਦੀਨੀ ਆਖ।
ਸੱਤ੍ਰੈ ਸੈ ਅਠੱਤਰੇ ਮਧ, ਭਈ ਬੰਦੇ ਇਮ ਸਾਖ ॥੧੭

----

ਅਗੈ ਰਹੀ ਸੁ ਕਹਾਂਗਾ, ਸਾਖੀ ਬੰਦੇ ਕੀ ਲੋਪ।
ਜਿਮ ਮਰ ਕੈ ਭਯੋ ਜੀਵਤੋ, ਗਯੋ ਰਹਯੋ ਜਿਮ ਗੋਪ ॥੧੦

('ਪ੍ਰਾ. ਪੰਥ ਪ੍ਰਕਾਸ਼')

ਗਿ. ਗਿਆਨ ਸਿੰਘ ਦਾ ਬਿਆਨ ਹੈ; ਕਿ ਜਦੋਂ ਬਾਬਾ ਜੀ ਨੇ ਦੀਨ ਇਸਲਾਮ ਕਬੂਲ ਕਰਨ ਤੋਂ 'ਨੰਨਾ' ਧੜ੍ਹਿਆ; ਤਾਂ "ਬਾਦਸ਼ਾਹ ਨੇ ਖਫ਼ਾ ਹੋ ਕੇ, ਹਾਥੀ ਦੇ ਪੈਰ ਨਾਲ ਬੰਧਵਾ ਦਿੱਤਾ; ਤੇ ਘਸੀਟ ਕਰ ਮਾਰਨ ਦਾ ਹੁਕਮ ਦੇ ਦਿੱਤਾ। ਓਸੇ ਘਸੀਟ ਵਿਚ ਬਾਬੇ ਬੰਦੇ ਨੇ ਆਪਣੇ ਪ੍ਰਾਣ ਦਸਵੇਂ ਦ੍ਵਾਰ ਚੜ੍ਹਾ ਲਏ। ਮੁਸਲਮਾਨਾਂ ਨੇ ਮੁਰਦਾ ਸਮਝਕੇ ਜਮੁਨਾ ਕਿਨਾਰੇ ਸਿਟਵਾ ਦਿੱਤਾ। ਬੰਦੇ ਦੇ ਚੇਲੇ–ਜੋ ਮਾਈ ਰਾਮ ਦੇਈ ਬੰਦੇ ਦੀ ਔਰਤ ਦੇ ਭੇਜੇ ਹੋਏ, ਮੁਸਲਮਾਨੀ ਲਿਬਾਸ ਧਾਰ ਕੇ, ਓਥੇ ਫਿਰ ਰਹੇ ਸੇ–ਰਾਤਿ ਪਈ ਬੰਦੇ ਨੂੰ ਚੁੱਕ ਕੇ, ਪੰਜਾਬ ਵਿੱਚ 'ਠੱਕੁਰ ਭੂੱਚੋ' ਪਿੰਡ, ਪਰਗਣੇ ਸ਼ਰਕਪੁਰ, ਬੰਦੇ ਦੀ ਇਸਤ੍ਰੀ ਪਾਸ ਲੈ ਆਏ। ਓਸ ਨੂੰ ਪ੍ਰਾਣ ਉਤਾਰ ਲੈਣੇ ਆਂਵਦੇ ਸੇ; ਮਾਲਸ਼ ਕਰਨੇ ਕਰ ਪ੍ਰਾਣ ਉਤਰ ਆਏ। ਮਿਹਰ ਸਿੰਘ ਮਾਸ਼ਕੀ ਗੁਰੂ ਗੋਂਵਿੰਦ ਸਿੰਘ ਜੀ ਦਾ, ਜ਼ਿਲੇ ਝੰਗ, ਤਸੀਲ ਸ਼ੋਰਕੋਟ, 'ਡੱਬ' ਪਿੰਡ ਦੇ ਰਹਿਣ ਵਾਲਾ ਅਰੋੜਾ ਸਿੱਖ ਤੇ ਬੁਲਾਕੀ ਮਸੰਦ ਓਸ

ਦੇਸ ਦਾ, ਏਹ ਦੋਵੇਂ ਬਾਬੇ ਬੰਦੇ ਨੂੰ ਮਿਲੇ । ਏਨ੍ਹਾਂ ਨੇ ਚਾਹਜਾ, ਬੰਦੇ ਨੂੰ ਪ੍ਰਗਟ ਕਰਕੇ ਪੁਜਵਾਈਏ; ਪਰ ਬਾਬੇ ਬੰਦੇ ਨੇ ਸਿੰਘ ਪੰਥ ਦਾ ਜਥੇਦਾਰ ਹੋਣੇ ਵਿੱਚ ਬਹੁਤ ਕਲੇਸ਼ ਦੇਖ ਕੇ, ਮੇਹਰ ਸਿੰਘ ਤੇ ਬੁਲਾਕੀ ਮਸੰਦ ਨੂੰ ਨਾਲ ਲੈ ਲਿਆ ਤੇ ਆਪਣੀਆਂ ਦੋਹਾਂ ਇਸਤ੍ਰੀਆਂ ਸਮੇਤ ਜੰਮੂ ਦੇ ਇਲਾਕੇ ਪਹਾੜ ਵਿੱਚ ਚਲਾ ਗਿਆ; ਤੇ ਪਰਗਣੇ ਰਯਾਸੀ ਭੰਬਰ ਪਿੰਡ ਪਾਸ ਚੰਦ੍ਰਭਾਗਾ ਦਰੀਯਾ ਕਿਨਾਰੇ ਇਕ ਪਹਾੜ ਦੀ ਗੁਫਾ ਵਿੱਚ ਸਾਰੀ ਉਮਰ ਗੁਜ਼ਾਰੀ ॥ * * * * *

ਸੰਮਤ ੧੭੯੩ ਬਿ: ਫ਼ਾਗਨ ਸੁਦੀ ਪੂਨਮੋ ਨੂੰ ਬਾਬੇ ਬੰਦੇ ਨੇ ਦੇਹ ਛੱਡੀ; ਏਸ ਦਾ ਦੇਹੁਰਾ ਏਥੇ ਬਹੁਤ ਵੱਡਾ ਤੇ ਸੁੰਦਰ ਬਨਿਆ ਹੋਯਾ ਹੈ ।.........॥''

('ਸ਼ਮਸ਼ੇਰ ਖਾਲਸਾ')

ਪ੍ਰੋ: ਗੰਡਾ ਸਿੰਘ ਸਾਹਿਬ ਨੇ ਸੱਜਰੀ ਖੋਜ-ਪੜਤਾਲ ਕਰਕੇ, ਅੰਗ੍ਰੇਜ਼ੀ ਵਿੱਚ 'Banda Singh Bahadur' ਕਤਾਬ ਲਿਖੀ ਹੈ; ਉਹ ਫ਼ਾਰਸੀ ਦੀਆਂ ਪ੍ਰਵਾਣੀਕ ਤ੍ਵਾਰੀਖਾਂ ਦੇ ਆਧਾਰ 'ਤੇ ਤਿਆਰ ਹੋਈ ਹੈ; ਇਸ ਲਈ ਵਿਗਿਆਨਕ ਤੇ ਮੰਨਣ ਜੋਗ ਹੈ । ਪ੍ਰੋਫੈਸਰ ਸਾਹਿਬ ਨੇ ਬਾਬਾ ਜੀ ਨੂੰ ਸ਼ਹੀਦ ਤਾਂ ਠੀਕ ਸੰਮਤ ੧੭੭੩ ਬਿੰ: (1716 ਈ.) ਵਿੱਚ ਹੀ ਕਰਾਇਆ ਹੈ; ਪਰ ਇਸ ਤੋਂ ਬੱਾਦ ਜਿਨ੍ਹਾਂ ਵਾਕਿਆੱਤ ਦਾ ਜ਼ਿਕਰ 'ਭੰਗੂ' ਸਰਦਾਰ ਤੇ ਗਿਆਨੀ ਗਿਆਨ ਸਿੰਘ ਨੇ ਕੀਤਾ ਹੈ; ਉਹ ਭੀ ਅਸਲ 'ਬੰਦਾ ਸਿੰਘ, ਬਹਾਦੁਰ' ਦੇ ਜੀਵਨ-ਸਮਾਚਾਰਾਂ ਵਿੱਚ ਸ਼ਾਮਿਲ ਕਰ ਲਏ ਹਨ; ਅਰੁ 'ਚਉ ਬੰਦਾ' ਦੀ ਸੰਤਾਨ ਨੂੰ 'ਬਾਬਾ ਜੀ' ਦੇ ਹੀ ਵੰਸਜ ਮੰਨ ਲਿਆ ਹੈ । ਅਰੁ ਲਿਖਿਆ ਹੈ–

> 'ਸਾਢੋਰਾ' ਤੇ 'ਲੋਹ ਗੜ੍ਹ' ਖੁੱਸ ਜਾਣ ਤੋਂ ਬੱਾਦ ''ਬੰਦਾ ਸਿੰਘ ਨੇ ਹੁਣ ਅਪਣਾ ਸਮਾ ਜੰਮੂੰ ਦੇ ਪਰਬਤਾਂ ਵਿੱਚ ਉਸ ਟਿਕਾਣੇ ਗੁਜ਼ਾਰਿਆ, ਜੋ ਇਸ ਵਕਤ 'ਡੇਰਾ ਬਾਬਾ ਬੰਦਾ ਸਿੰਘ ਸਾਹਿਬ' ਸਦਾਉਂਦਾ ਹੈ; ਅਰੁ 'ਭੰਬਰ' ਤੋਂ ਦੋ ਮਾਈਲ ਦੱਖਣ-ਪੂਰਬ ਦੀ ਗੁੱਠੇ ਹੈ ।......ਅਕਤੂਬਰ ੧੭੧੩ ਤੋਂ ਫ਼ਰਵਰੀ ੧੭੧੫ ਤੱਕ ਉਨ੍ਹਾਂ ਦੇ ਕੰਮ–ਕਾਜ (ਹਰਕਤਾਂ) ਦਾ ਕੋਈ ਜ਼ਿਕਰ–ਸਿਵਾਇ ਇਸ ਗੱਲ ਦੇ–ਨਹੀਂ ਲੱਭਦਾ; ਕਿ ਉਨ੍ਹਾਂ ਨੇ ਵਜ਼ੀਰਾਬਾਦ ਵਾਸੀ ਇਕ ਖੱਤ੍ਰੀ ਦੀ ਧੀ ਸਾਹਿਬ ਕੌਰ ਨਾਲ ਦੂਜਾ

ਵਿਆਹ ਕਰਵਾਇਆ; ਜਿਸ ਦੀ ਕੁੱਖੋਂ ਉਨ੍ਹਾਂ ਦਾ ਦੂਜਾ ਪੁੱਤ੍ਰ ਰਣਜੀਤ ਸਿੰਘ ਜਨਮਿਆ।'' (ਪੰਨਾ ੧੯੪-੫)

......ਜਦੋਂ ਬੰਦਾ ਸਿੰਘ ਗੁਰਦਾਸ ਨੰਗਲ ਤੋਂ ਕਾਬੂ ਕਰਕੇ, ਦਿੱਲੀ ਲੈ ਜਾ ਕੇ......ਸ਼ਹੀਦ ਕੀਤੇ ਗਏ; ਓਦੋਂ ਇਹ ਦੋਵੇਂ ਮਾਂ-ਪੁੱਤ੍ਰ (ਸਾਹਿਬ ਕੌਰ ਤੇ ਰਣਜੀਤ ਸਿੰਘ) ਏਥੇ (ਵਜ਼ੀਰਾ ਬਾਦ ਵਿੱਚ) ਹੀ ਸਨ। ਬੀਬੀ ਸਾਹਿਬ ਕੌਰ ਤੇ ਰਣਜੀਤ ਸਿੰਘ, ਖ਼ੁਸ਼-ਕਿਸਮਤੀ ਨਾਲ ਅੱਬਦੁਲ ਸਮੱਦ ਖਾਨ ਤੇ ਉਸਦੇ ਪੁੱਤ੍ਰ ਜ਼ਕਰੀਆਖਾਨ ਦੀ ਅੱਖੋਂ ਬਚ ਕੇ ਨਿਕਲ ਗਏ, ਅਤੇ ਭੰਬਰ ਦੀਆਂ ਪਹਾੜੀ-ਗੁਫ਼ਾਂ ਵਿੱਚ ਸੁਖ-ਸੁਭੀਤੇ ਨਾਲ ਦਿਨ ਬਤੀਤ ਕਰਦੇ ਰਹੇ॥'' (ਪੰਨਾ ੨੬੭)

ਐਪਰ ਇਸ ਸ਼ਾਦੀ ਦਾ ਜ਼ਿਕਰ 'ਤ੍ਵਾਰੀਖ ਗੁਰੂ ਖਾਲਸਾ' ਵਿਚ, ਸੰਮਤ ੧੭੭੫ ਬਿ: (੧੭੧੮ ਈ:) ਦੇ ਸਮਾਚਾਰਾਂ ਅੰਦਰ ਇਸ ਤਰਾਂ ਆਇਆ ਹੈ:-

''ਤਦ ਬੰਦੇ ਬਹਾਦੁਰ ਨੇ ਰਾਵੀ ਪਾਰ ਹੋ ਕੇ ਦੜਪ ਦੇਸ ਦੇ ਬੜੇ ਬੜੇ ਪਿੰਡ ਮੁਸਲਮਾਨਾਂ ਦੇ ਲੁੱਟੇ ਮਾਰੇ। ਗੁਜਰਾਂਵਾਲਾ, ਵਜ਼ੀਰਾਬਾਦ, ਸਯਾਲਕੋਟ ਆਦਿਕ ਹਾਕਮਾਂ ਤੋਂ ਮਨ-ਭਾਏ ਨਜ਼ਰਾਨੇ ਪਾਏ; ਤੇ ਵਜ਼ੀਰਾਬਾਦੀਏ ਸ਼ਿਵਚੰਦ 'ਕਪੂਰ' ਖੱਤ੍ਰੀ ਦੀ ਬੇਟੀ ਸਾਹਿਬ ਕੌਰ-ਜੋ ਅਤੀ ਸੁੰਦਰੀ ਸੀ,-ਪਸੰਦ ਕਰਕੇ ਬਿਯਾਹ ਲਈ। ਏਸ ਵਿੱਚੋਂ ਸੰਮਤ ੧੭੭੭ ਬਿ: ਨੂੰ ਅਜੀਤ ਸਿੰਘ ਪੈਦਾ ਹੋਯਾ, ਜਿਸਦੀ ਸੰਤਾਨ ਹੁਣ ਦਯਾ ਸਿੰਘ ਆਦਿਕ ਵਜ਼ੀਰਾ-ਬਾਦ ਵਿੱਚ 'ਸੋਢੀ ਖੱਤ੍ਰੀ' ਮਸ਼ਹੂਰ ਹਨ॥''

ਗਿ. ਗਿਆਨ ਸਿੰਘ ਨੇ ਸ੍ਰੀ ਮਤੀ ਸਾਹਿਬ ਕੌਰ ਦੇ ਪੁੱਤ੍ਰ ਦਾ ਨਾਮ 'ਅਜੀਤ ਸਿੰਘ', ਅਰੁ ਪ੍ਰੋਫ਼ੈਸਰ ਸਾਹਿਬ ਨੇ 'ਰਣਜੀਤ ਸਿੰਘ' ਲਿਖਿਆ ਹੈ। ਇਹ ਫ਼ਰਕ ਲਿਖਤ ਵਿਚ ਉਸੇ ਤਰਾਂ ਦਾ ਹੈ, ਜਿਸ ਤਰਾਂ ਦਾ ਸ੍ਰੀ ਦਸਮੇਸ਼ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ 'ਰਣਜੀਤ ਸਿੰਘ' ਨੂੰ 'ਅਜੀਤ ਸਿੰਘ' ਲਿਖਣ ਵਿੱਚ ਲਿਖਾਰੀਆਂ ਪਾਇਆ ਹੈ। ਪ੍ਰੋਫ਼ੈਸਰ ਸਾਹਿਬ ਨੇ ਇਹ ਨਾਮ, ਵੀਹ-ਵਿੱਸਵੇ, 'ਡੇਰਾ ਬਾਬਾ ਬੰਦਾ ਸਿੰਘ' ਦੇ ਮੌਜੂਦਾ ਮਹੰਤਾਂ ਦੀ ਵੰਸਾਵਲੀ (ਯਾ ਗੁਰਪ੍ਰਣਾਲੀ) ਤੋਂ ਹੀ ਲਿਆ ਹੈ। ਉਂਞ ਇਹ ਦੋਵੇਂ ਨਾਮ ਹਨ ਇੱਕੋ ਸਰੀਰ (ਵਯਕਤੀ)-ਯੌਨੀ ਮਾਤਾ ਸਾਹਿਬ ਕੌਰ ਦੀ ਕੁੱਖੋਂ

ਜਨਮੇ ਇਕਲੌਤੇ ਬਾਲਕ ਦੇ। ਜਿਸ ਦੇ ਵੰਸਜ ਹੁਣ ਤੱਕ ਉਕਤਿ 'ਬੰਦਈ ਅਸਥਾਨ' ਦੇ ਮਾਲਿਕ ਤੇ 'ਗੱਦੀ ਨਸ਼ੀਨ' ਚਲੇ ਆ ਰਹੇ ਹਨ । ਅਰੁ ਗਿਆਨੀ ਜੀ ਨੇ ਮਾਤਾ ਸਾਹਿਬ ਕੌਰ ਦੀ ਸੰਤਾਨ ਨੂੰ 'ਸੋਢੀ ਖੱਤ੍ਰੀ' ਦੱਸਿਆ ਹੈ।

ਇਨ੍ਹਾਂ ਸੋਢੀਆਂ ਦਾ ਸ਼ਿਜਰਾ (ਬੰਸ-ਬ੍ਰਿਛ) ਭੀ ਗਿਆਨੀ ਜੀ ਨੇ ਐਨ ਉਹੋ ਦਿੱਤਾ ਹੈ, ਜੋ ਪ੍ਰੋਫੈਸਰ ਸਾਹਿਬ ਨੇ ਅਪਣੀ ਪੁਸਤਕ ਦੇ ਪੰਨਾ ੨੬੮ ਤੋਂ ੨੭੪ ਤੱਕ ਵਰਣਨ ਕੀਤਾ ਹੈ।

## ਸ਼ਿਜਰਾ ਬੰਦੇ ਦੀ ਸੰਤਾਨ ਦਾ

ਬਾਬਾ ਬੰਦਾ
|
ਅਜੀਤ ਸਿੰਘ
|
- ਜੁਝਾਰ ਸਿੰਘ
  - ਫਤੇ ਸਿੰਘ
- ਜੋਰਾਵਰ ਸਿੰਘ
  - ਅਰਜਨ ਸਿੰਘ
    - ਖੜਕ ਸਿੰਘ
      - ਦਯਾ ਸਿੰਘ
        - ਤੇਜਾ ਸਿੰਘ

('ਸ਼ਮਸ਼ੇਰ ਖਾਲਸਾ'–ਲਿੱਥੋ ਛਾਪ, ਪੰਨਾ ੩੮/੪੦੦)

ਗਿਆਨੀ ਜੀ ਨੇ ਡੇਰੇ ਦੇ ਪੰਜਵੇਂ ਮਹੰਤ ਬਾਬਾ ਦਯਾ ਸਿੰਘ ਨੂੰ ਹੀਨ-ਹਯਾਤ ਵਿੱਚ ਡਿੱਠਾ ਹੈ; ਜੋ ਪ੍ਰੋਫੈਸਰ ਸਾਹਿਬ ਦੇ ਕਥਨ ਅਨੁਸਾਰ ਪਹਿਲੇ ਮਹੰਤ ਬਾਬਾ ਰਣਜੀਤ ਸਿੰਘ (ਸਪੁੱਤ੍ਰ ਮਾਤਾ ਸਾਹਿਬ ਕੌਰ) ਦੇ ਛੋਟੇ ਪੁੱਤ੍ਰ ਜ਼ੋਰਾਵਰ ਸਿੰਘ ਦੇ ਪੜ-ਪੋਤ੍ਰੇ ਸਨ ('ਬੰਦਾ ਸਿੰਘ ਬਹਾਦੁਰ' – ਪੰਨਾ ੨੭੩)।

ਇਸ ਲੇਖੇ ਬਾਬਾ ਰਣਜੀਤ ਸਿੰਘ ਦਾ ਪਿਤਾ 'ਸੋਢੀ ਖੱਤ੍ਰੀ' ਸਿੱਧ ਹੁੰਦਾ ਹੈ। ਪਰ ਬਾਬਾ ਬੰਦਾ ਸਿੰਘ 'ਬਹਾਦੁਰ' ਰਾਮਦੇਵ ਨਾਮ ਇੱਕ

ਰਾਜਪੂਤ ਕਿਰਸਾਣ ਦੇ ਚੰਨ-ਚਰਾਗ਼ ਸਨ। (ਬੰਦਾ ਸਿੰਘ, 'ਬਹਾਦੁਰ'– ਪੰਨਾ ੧); ਜਿਨ੍ਹਾਂ ਦੇ ਖ਼ੂਨ ਦੀ ਸਾਂਝ 'ਸੋਢ-ਵੰਸ' ਨਾਲ ਨਹੀਂ ਹੋ ਸਕਦੀ।

ਓਧਰ, ਬਾਬਾ ਬੰਦਾ ਸਿੰਘ 'ਬਹਾਦੁਰ' ਦੇ ਬਹੁਤ ਨੇੜੇ ਦੇ– ਲਿਖਾਰੀ ਭਾਈ ਕੇਸਰ ਸਿੰਘ 'ਛਿੱਬਰ' ਦਾ ਬਿਆਨ ਹੈ:–

ਜਦਿ ਮਾਮਾ ਜੀ[1] ਇਹ ਜੁਗਤਿ ਕਰਿ ਟੁਰ ਗਏ।
ਤਬ 'ਚਉਬੰਦਾ ਜੀ' ਪ੍ਰਗਟਿ ਹੋਤ ਭਏ।
ਅਤੇ ਸਿੱਖ ਭੀ ਚਉਭਾਂਤੀ ਹੋਇ ਆਏ:
ਇਕ 'ਅਕਾਲਪੁਰਖੀਏ', ਦੂਜੇ 'ਬੰਦਈਏ' ਕਹਾਏ ॥੨੨
ਤੀਜੇ 'ਜੀਤਮਲੀਏ[2]' ਚਉਥੇ 'ਚਉਬੰਦੀਏ' ਹੋਏ।
ਲੱਗੀ ਆਪਸ ਵਿਚਿ ਖਹਿਣ, ਬਣਾਇ ਬੁੰਗੇ ਖੜੋਏ।
ਤੀਰਥ ਹੈਸੀ ਜਾਗਾ ਪੂਜਾ ਕਰਨੇ ਦੀ।
ਏਥੇ ਬਣੇ ਬੁੰਗੇ, ਸਲਾਹਿ ਠਹਿਰੀ ਲੜਨੇ-ਮਰਨੇ ਦੀ ॥੨੩
'ਚਉਬੰਦਾ' ਕੋਈ ਕਾਲ ਰਹਿਕੇ ਨੱਸਿ ਗਿਆ।
ਜਾਇ ਪਹਾੜਿ 'ਭੰਭਰਿ' ਡੇਰਾ ਕਰਿ ਲਿਆ;
'ਝੰਡੇ ਬੁੰਗੇ' 'ਬੰਦਈਏ', 'ਅਕਾਲ ਬੁੰਗੇ' 'ਅਕਾਲਪੁਰਖੀਏ' ॥
ਇਕਨਾਂ ਪਾਏ ਨੀਲੇ ਕਪੜੇ, ਇਕ ਰੰਗ ਸੂਹੇ-ਸੁਰਖੀਏ ॥੨੪
('ਬੰਸਾਵਲੀ ਨਾਮਾ...' ਚਰਨ ੧੩)

ਇਸ ਬਿਆਨ ਮੂਜਬ 'ਭੰਬਰ' ਲਾਗਲਾ 'ਡੇਰਾ, ਬਾਬਾ ਬੰਦਾ ਸਿੰਘ 'ਬਹਾਦੁਰ' ਦਾ ਨਹੀਂ–'ਚਉਬੰਦਾ ਸਾਹਿਬ' ਦਾ ਸਹੀ ਹੁੰਦਾ ਹੈ; ਅਰੁ ਉਸ ਦੇ ਮਹੰਤ 'ਚਉਬੰਦਾ ਸਾਹਿਬ' ਦੀ ਸੰਤਾਨ।

ਇਨ੍ਹਾਂ ਸਾਰੀਆਂ ਲਿਖਤਾਂ ਨੂੰ ਰਲਾ-ਮਿਲਾਕੇ ਵਿਚਾਰੀਏ, ਤਾਂ ਨਤੀਜਾ ਇਹੋ ਨਿਕਲਦਾ ਇ; ਕਿ ਬਾਬਾ ਬੰਦਾ ਸਿੰਘ 'ਬਹਾਦੁਰ' ਠੀਕ ਸੰਮਤ ੧੭੭੩ ਬਿੰ: (੧੭੧੬ ਈ:) ਵਿੱਚ ਸ਼ਹੀਦ ਹੋ ਗਏ। ਉਨ੍ਹਾਂ ਦੇ

੧–ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮਾਮੇ ਕ੍ਰਿਪਾਲ ਸਿੰਘ ਜੀ, ਜੋ ਸ੍ਰੀ ਮਾਤਾ ਸਾਹਿਬ ਦੇਵੀ ਜੀ ਦੇ ਦਿੱਲੀਓਂ ਘੱਲੇ, 'ਚੱਕ ਗੁਰੂ' ਤੇ ਹਰਿਮੰਦਿਰ ਸਾਹਿਬ ਦਾ ਪ੍ਰਬੰਧ ਕਰਨ ਆਏ ਸਨ। (ਬੰਸਾਵਲੀ-ਨਾਮਾ...' ਚਰਨ ੧੩)

੨–ਸ੍ਰੀ ਮਾਤਾ ਸੁੰਦਰ ਸਰੂਪ ਜੀ ਦੇ ਪਾਲਕ-ਪੁੱਤ੍ਰ ਬਾਬਾ ਅਜੀਤ ਸਿੰਘ ਦੇ ਸਰਧਾਲੂ-ਸਿੱਖ। ('ਬੰਸਾਵਲੀ ਨਾਮਾ'–ਚਰਨ ੧੨)

ਜਿਸ ਨਿਕਟ-ਵਰਤੀ ਸਿੱਖ-ਸੇਵਕ ਨੇ ਪਰਬਤਾਂ ਵਿੱਚ ਜਾ ਕੇ ਅਪਣੇ ਆਪ ਨੂੰ 'ਬੰਦਾ ਸਿੰਘ' ਬਣਾਇਆ ਤੇ ਧੁਮਾਇਆ; ਉਹ 'ਸੋਢੀ ਖੱਤ੍ਰੀ' ਸੀ। ਉਸੇ ਨੇ ਸੰਮਤ ੧੭੭੫ ਬਿੱ: (੧੭੧੮ ਈ:) ਵਿੱਚ ਵਜ਼ੀਰਾਬਾਦਿ 'ਕਪੂਰ' ਖੱਤ੍ਰੀਆਂ ਦੇ ਘਰਿ ਸ਼ਾਦੀ ਕਰਾਈ; ਤੇ ਸੰਮਤ ੧੭੭੭ ਬਿੱ: (੧੭੨੦ ਈ:) ਵਿੱਚ ਉਸੇ ਦੀ ਅੰਸ ਤੋਂ, ਸਾਹਿਬ ਕੌਰ ਜੀ ਦੀ ਕੁੱਖੋਂ, ਰਣਜੀਤ ਸਿੰਘ ਯਾ ਅਜੀਤ ਸਿੰਘ ਪੁੱਤ੍ਰ ਪੈਦਾ ਹੋਇਆ; ਜਿਸ ਦੀ ਵੰਸ ਉਕਤਿ ਡੇਰੇ ਦੀ ਮਾਲਿਕ ਤੇ ਮਹੰਤ ਹੈ। ਇਨ੍ਹਾਂ ਦੋ ਬਾਬਿਆਂ ('ਰਾਜਪੂਤ' ਤੇ 'ਸੋਢੀ') ਨੂੰ ਇੱਕੋ ਵਿਅਕਤੀ (ਸਰੀਰ) ਸਮਝਣ ਦਾ ਭੁਲੇਖਾ, ਬੰਦਈ ਲਿਖਾਰੀ ਹਾਕਮ ਰਾਇ ਦੀ ਲਿਖੀ ਪੁਸਤਕ 'ਅਹਵਾਲਿ ਲਛਮਨ ਦਾਸ ਉਰਫ ਬਾਬਾ ਬੰਦਾ ਚੇਲਾ ਗੁਰੂ ਗੋਬਿੰਦ ਸਿੰਘ ਸਾਹਿਬ' ਤੋਂ ਪਿਆ ਜਾਪਦਾਇ। ਜਿਸਦਾ ਹਵਾਲਾ ਪ੍ਰੋਫੈਸਰ ਸਾਹਿਬ ਨੇ ਭੀ 'ਬੰਦਾ ਸਿੰਘ ਬਹਾਦੁਰ' ਦੇ ਪੰਨਾ ੧ ਪੁਰ ਫ਼ੁਟ-ਨੋਟ ਵਿੱਚ ਦਿੱਤਾ ਹੈ। ਅਰੁ ਇਹ ਘਾੜਤ, ਵੀਹ-ਵਿੱਸਵੇ 'ਖਾਲਸਾ-ਰਾਜ' ਸਮੇ, ਇਸ ਡੇਰੇ ਦੇ ਮਹੰਤਾਂ—ਬਾਬਾ ਜੁਝਾਰ ਸਿੰਘ ਯਾ ਬਾਬਾ ਫਤਿਹ ਸਿੰਘ—ਵੇਲੇ, ਜਾਗੀਰਾਂ ਪ੍ਰਾਪਤਿ ਕਰਨ ਹਿਤ ਘੜੀ ਗਈ। ਅਸਲ'ਚਿ ਬਾਬਾ ਬੰਦਾ ਸਿੰਘ 'ਬਹਾਦੁਰ' ਦਾ ਸਰਵੰਸ-ਨਾਸ, ਉਨ੍ਹਾਂ ਦੇ ਪੁੱਤ੍ਰ (ਅਜੈ ਸਿੰਘ) ਸਮੇਤ ਸ਼ਹੀਦੀ ਪਾ ਜਾਣ ਨਾਲ ਹੀ ਹੋ ਗਿਆ। ਪੌਣੀ ਕੁ ਸਦੀ ਮਗਰੋਂ 'ਸੋਢੀ ਖੱਤ੍ਰੀ' 'ਚਉਬੰਦਾ' (ਅਖੌਤੀ ਬੰਦਾ) ਦੀ ਅੰਸ ਨੇ, ਅਪਣੇ ਆਪ ਨੂੰ ਅਸਲ ਬੰਦਾ ਸਿੰਘ 'ਬਹਾਦੁਰ' (ਰਾਜਪੂਤ) ਦੀ ਵੰਸ ਵਿੱਚੋਂ ਜ਼ਾਹਿਰ ਕਰਨਾ ਸ਼ੁਰੂ ਕਰ ਦਿੱਤਾ। ਅਰ ਬਾਬਾ ਜੀ ਨੂੰ ਵੀ 'ਰਾਜਪੂਤੋਂ' 'ਸੋਢੀ ਖੱਤ੍ਰੀ' ਬਣਾ ਧਰਿਆ। ਅਖੌਤੀ 'ਬੰਦਾ ਸਾਹਿਬ' ਨੇ, ਅਪਣੇ ਪੁੱਤ੍ਰ-ਪੋਤ੍ਰਿਆਂ ਦੇ ਨਾਮ, ਸੋਢੀ ਸੁਲਤਾਨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਾਹਿਬਜ਼ਾਦਿਆਂ ਅਜੀਤ ਸਿੰਘ, ਜੁਝਾਰ ਸਿੰਘ ਤੇ ਜ਼ੋਰਾਵਰ ਸਿੰਘ ਆਦਿ ਦੇ ਨਾਵਾਂ ਪੁਰ ਰੱਖ ਹੀ ਲਏ ਸਨ। ਸੰਨ ੧੯੩੫ ਈ: (੧੯੯੨ ਬਿੱ:) ਵਿੱਚ, ਉਕਤਿ ਡੇਰੇ ਦੇ ਸੱਤਵੇਂ ਮਹੰਤ ਭਾਈ ਸਰਦੂਲ ਸਿੰਘ ਨੇ, ਪ੍ਰੋਫੈਸਰ ਗੰਡਾ ਸਿੰਘ ਸਾਹਿਬ ਨੂੰ ਇੱਕ ਚਿੱਠੀ, ਤੀਜੇ ਮਹੰਤ ਬਾਬਾ ਫਤਹਿ ਸਿੰਘ ਦੇ ਵਕਤ ਦਾ ਤਿਥਿ-ਸੰਮਤ ("੧੯ ਮੱਘਰ ੧੮੯੧ ਬਿੱਕ੍ਰਮੀ") ਪਾਕੇ ਲਿਖ ਦਿੱਤੀ; ਜਿਸ ਨਾਲ ਅਪਣੀ ਵੰਸ ਤੇ ਡੇਰੇ ਦਾ ਸੰਬੰਧ, ਅਸਲ ਬਾਬਾ ਬੰਦਾ ਸਿੰਘ 'ਬਹਾਦੁਰ' ਨਾਲ ਪੱਕਾ ਕਰ ਲਿਆ। ਇਹ ਚਿੱਠੀ ਫ਼ਾਰਸੀ ਅੱਖਰਾਂ ਵਿੱਚ ਇਸ ਤਰਾਂ ਹੈ—

੨੫੬.

''ਡੇਰਾ ਬਾਬਾ ਬੰਦਾ ਸਿੰਘ ਸਾਹਿਬ, ਡਾਕਖਾਨਾ ਰਿਆਸੀ, ਰਿਆਸਤ ਜੰਮੂੰ

ਮਵੱਰਖ਼ਾ ੧੯ ਮਾਘ ੧੯੯੧ ਬਿੱਕ੍ਰਮੀ

''ਹਮਾਰੇ ਬਜ਼ੁਰਗ ਬਾਬਾ ਬੰਦਾ ਸਿੰਘ ਅਲਮੱਾਰੂਫ਼ ਬਾਬਾ ਬੰਦਾ 'ਬਹਾਦੁਰ' ਸੰਮਤ ੧੭੬੫ ਬਿੱਕ੍ਰਮੀ ਕੋ ਨਾਦੇੜ ਕੇ ਮੁਕਾਮ ਪਰ ਗੁਰੂ ਗੋਬਿੰਦ ਸਿੰਘ ਸਾਹਿਬ ਕੇ ਦਸਤਿ ਮੁਬਾਰਕ ਸੇ ਅੰਮ੍ਰਿਤ ਛਕਿ, ਬਾਕਾਇਦਾ ਸਿੰਘ ਸਜੇ; ਔਰ ਸਿਲਸਿਲਾ ਬੈਰਾਗ ਸੇ ਹਮੇਸ਼ਾ ਕੇ ਲੀਏ ਅਲਹਿਦਾ ਹੋ ਕਰ, ਗੁਰੂ ਸਾਹਿਬਾਨ ਕੇ ਪੈਰੋਕਾਰ ਹੂਏ । ਆਪ ਕੇ ਬੱਾਦ ਆਪ ਕੀ ਤਮਾਮ ਔਲਾਦ ਗੁਰੂ ਸਾਹਿਬਾਨ ਕੀ ਪੈਰੋਕਾਰ ਰਹੀ ਹੈ, ਔਰ ਅਬ ਤੱਕ ਹੈ।

''ਸਾਹਿਬ ਬੰਦਾ ਸਿੰਘ 'ਬਹਾਦੁਰ' ਅਪਨੇ ਮੁਰਸ਼ਿਦ ਗੁਰੂ ਗੋਬਿੰਦ ਸਿੰਘ ਸਾਹਿਬ ਕੇ ਹੁਕਮ ਕੇ ਮੁਤਾਬਿਕ ਪੰਜਾਬ ਮੇ ਤਸ਼ਰੀਫ਼ ਲਾਏ; ਔਰ ਗੁਰੂ ਸਾਹਿਬ ਕੇ ਹੁਕਮ ਬਜਾ ਲਾਨੇ ਮੇ ਅਪਨੀ ਜਾਨ ਤੱਕ ਕੁਰਬਾਨ ਕਰ ਗਏ।

''ਦੌਰਾਨਿ ਖ਼ਿਦਮਤ ਮੇਂ ਉਨਹੋਂ ਨੇ ਕਭੀ ਅਪਨੇ ਆਪ ਕੋ ਗੁਰੂ ਗੋਬਿੰਦ ਸਿੰਘ ਸਾਹਿਬ ਕਾ ਮਜ਼ਹਬੀ ਜਾ-ਨਸ਼ੀਨ 'ਗੁਰੂ' ਨਹੀਂ ਕਹਿਲ-ਵਾਇਆ। ਔਰ ਅਬ ਤੱਕ ਵਹੁ ਔਰ ਉਨਕੇ ਕੁੱਲ ਜਾ-ਨਸ਼ੀਨਾਨ 'ਬਾਬਾ' ਲਕ਼ਬ ਸੇ ਮਸ਼ਹੂਰ ਹੈਂ।

''ਬਾਬਾ ਬੰਦਾ ਸਿੰਘ 'ਬਹਾਦੁਰ' ਔਰ 'ਖਾਲਿਸਾ' ਕੇ ਦਰਮਯਾਨ ਕੋਈ ਫ਼ਸਾਦ ਨਹੀਂ ਹੂਆ । ਔਰ ਨਾ ਹੀ 'ਖਾਲਿਸਾ' ਨੇ ਕਭੀ ਉਨਕਾ ਸਾਥ ਛੋੜਾ । ਬਲਕਿ ਆਖ਼ਰੀ ਅਯਾਮ ਤੱਕ ਆਠ ਸੌ ਕੇ ਕ਼ਰੀਬ 'ਖਾਲਿਸਾ' ਉਨ ਕੀ ਇਤਾਅੱਤ ਔਰ ਫਰਮਾਂਬਰਦਾਰੀ ਮੇ ਉਨਕੇ ਸਾਥ ਦਿਹਲੀ ਮੇਂ ਸ਼ਹੀਦ ਹੋ ਗਯਾ। ਔਰ ਕਿਸੀ ਏਕ ਨੇ ਭੀ ਅਪਨੀ ਜਾਨ ਬਚਾਨੇ ਕੇ ਲੀਏ ਖਾਲਸਾ ਧਰਮ ਸੇ ਇਨਕਾਰ ਵ ਇਨਹਿਰਾਫ਼ ਨਹੀਂ ਕੀਆ।

''ਬਾਬਾ ਬੰਦਾ ਸਿੰਘ ਸਾਹਿਬ ਕੀ ਵਫ਼ਾਤ ਕੇ ਬੱਾਦ ਜੋ ਤਨਾਜ਼ੁਅੱਾਤ 'ਤੱਤ ਖ਼ਾਲਿਸਾ' ਔਰ 'ਬੰਦਈ ਖ਼ਾਲਿਸਾ' ਕੇ ਦਰਮਯਾਨ ਹੁਯੇ, ਉਨਕਾ ਬਾਬਾ ਸਾਹਿਬ ਕੀ ਜ਼ਾਤ ਸੇ ਕੋਈ ਤਅੱਲੁਕ ਨਹੀਂ ॥

* * * * *

ਬਾਬਾ ਸਰਦੂਲ ਸਿੰਘ ਸੋਢੀ ਗੱਦੀ ਨਸ਼ੀਨ

ਡੇਰਾ ਬਾਬਾ ਬੰਦਾ ਸਿੰਘ ਸਾਹਿਬ, ਰਯਾਸਤ ਜੰਮੂੰ

ਮਵੱਰਖ਼ਾ ੧੯ ਮਾਘ ਸੰਮਤ ੧੯੯੧ ਬਿੱਕ੍ਰਮੀ, ਮੁਤਾਬਿਕ ਯਕਮ ਫ਼ਰਵਰੀ ੧੯੩੫ ਈ:'' (ਬੰਦਾ ਸਿੰਘ ਬਹਾਦੁਰ–ਪੰਨਾ ੨੭੬)

# ਸ਼ੁੱਧ ਗੁਰੁ-ਪ੍ਰਣਾਲੀ

ਵੇਦੀ ਜਗਤ ਵਿਚ ਵਿਗਿਆਨਕ ਇਤਿਹਾਸ ਲਿਖਣ ਦਾ ਰਿਵਾਜ ਮੁੱਢ-ਕਦੀਮ ਤੋਂ ਹੀ ਨਹੀਂ; ਪੁਰਾਣਕ ਢੰਗ ਦਾ ਇਤਿਹਾਸ ਲਿਖਣ ਦੀ ਰੀਤੀ ਭੀ ਵਿਆਸ ਰਿਖੀ ਯਾ ਉਨ੍ਹਾਂ ਦੇ ਗੱਦੀ-ਨਸ਼ੀਨਾਂ ਚਾਲੂ ਕੀਤੀ ਸੀ। ਇਸੇ ਕਰਕੇ, ਇਤਿਹਾਸਕਾਰਾਂ ਲਈ ਕਿਸੇ ਦੁਰੇਡੇ ਵਡੇਰੇ ਦਾ ਤਵਾਰੀਖੀ ਜੀਵਨ ਤਰਤੀਬਿ ਦੇਣਾ ਅੱਤਿ ਕਠਨ ਹੀ ਨਹੀਂ, ਅਸੰਭਵ ਬਣ ਗਿਆ ਹੈ। ਵੱਡੇ ੨ ਰਾਜ ਘਰਾਣਿਆਂ ਤੇ ਉੱਚ-ਸ਼੍ਰੇਣੀ ਦੇ ਵਿੱਦਵਾਨ ਘਰਾਂ ਵਿੱਚ ਟੇਵੇ ਤੇ ਜਨਮ-ਪੱਤ੍ਰੀਆਂ ਬਣਾ ਰੱਖਣ ਦਾ ਸ਼ੌਂਕ ਜ਼ਰੂਰ ਸੀ; ਪਰ ਉਨ੍ਹਾਂ ਨੂੰ ਸਾਂਭ ਰੱਖਣ ਦੀ ਰੀਝ, ਕਿਸੇ ਵਿਰਲੇ ਵਾਰਿਸ ਦੇ ਵਿਰਸੇ ਵਿੱਚ ਹੀ ਆਈ ਹੋਵੇਗੀ ।

ਸਾਧਾਰਨ ਜਨਤਾ ਵਿਚ ਸਿਰਫ ਬੱਚੇ ਦੀ ਜਨਮ-ਥਿੱਤਿ ਯਾ ਵਾਰੁ ਚੇਤੇ ਰੱਖਣ ਦਾ ਹੀ ਮਾੜਾ-ਮੋਟਾ ਖ਼ਿਆਲ ਹੁੰਦਾ ਸੀ; ਉਹ ਭੀ ਉਸ ਹਾਲਤ ਵਿਚ ਜਦੋਂ ਬਾਲ ਕਿਸੇ ਤਿਥਿ-ਤਿਉਹਾਰ ਵਿਚ ਯਾ ਉਸਦੇ ਲਾਗੇ-ਛਾਗੇ ਜਨਮਿਆ ਹੋਵੇ; ਅਰੁ ਵਾਰ ਚੇਤੇ ਰੱਖਣ ਲਈ 'ਵਾਰ' ਨਾਲ ਮਿਲਦਾ-ਜੁਲਦਾ ਨਾਮ ਰੱਖ ਲਿਆ ਹੋਵੇ। ਜਿਵੇਂ ਏਕਮ ਵਾਲੇ ਦਿਨ ਜੰਮੇ ਬਾਲਕ ਦਾ ਨਾਮ 'ਏਕਮ ਸਿੰਘ', ਐਤਵਾਰਿ ਪੈਦਾ ਹੋਏ ਬੱਚੇ ਦਾ ਆਤੂ, ਆਤੋ; ਅਤੇ ਬੁੱਧਵਾਰ ਪ੍ਰਗਟੇ ਨੀਂਗਰ ਦਾ ਨਾਉਂ ਬੁੱਧੂ ਬੁੱਧਾ ਯਾ ਬੁੱਧ ਪ੍ਰਕਾਸ਼ ਆਦਿ। ਪੁੱਤ੍ਰ ਦੀ ਉਮਰ ਦੇ ਵਰ੍ਹੇ ਗਿਣਨ ਲਈ ਰੀਝ ਵਾਲੀਆਂ ਮਾਵਾਂ, ਉਸ ਦੇ ਗਲ 'ਚਿ ਪਾਏ ਹੱਸ (ਤੰਦੀਰੀ) ਵਿੱਚ ਹਰ ਸਾਲ ਇਕ ਛੱਲਾ ਚਾਂਦੀ ਦਾ ਚੜ੍ਹਾ ਦੇਂਦੀਆਂ ਸਨ, ਜਿਸ ਨੂੰ 'ਵਧਾਵਾ' ਆਖਿਆ ਜਾਂਦਾ ਸੀ। ਇਹ ਸਿਲਸਿਲਾ ਭੀ ਕਿਸ਼ੋਰ ਅਵਸਥਾ (ਬਾਰਾਂ-ਤੇਰਾਂ ਵਰ੍ਹੇ) ਤੱਕ ਹੀ ਜਾਰੀ ਰਹਿੰਦਾ ਸੀ। ਹੱਸ ਲਹਿ ਕੇ ਜੰਞੂ ਪੈ ਜਾਂਦਾ, ਤਾਂ ਮਾਤਾ ਦੀ ਇਹ ਗਿਣਤੀ-ਰੀਝ ਮੁੱਕ ਜਾਂਦੀ; ਤੇ ਜਨਮ-ਸੰਮਤ ਦਾ ਚੇਤਾ ਭੀ ਨਾਲ ਹੀ ਵਿੱਸਰ ਜਾਂਦਾ ਸੀ।

ਖਾਨਦਾਨੀ ਮਿਰਾਸੀਆਂ, ਭੱਟਾਂ ਤੇ ਪ੍ਰੋਹਤਾਂ ਦੀਆਂ ਵਹੀਆਂ ਵਿੱਚ ਭੀ, ਦਾਨ ਲੈਂਣ ਦੇ ਬੂੱਤੇ, ਬਾਲਕਾਂ ਦੀਆਂ ਜਨਮਾਸੀਆਂ ਲਿਖੀਆਂ ਜਾਂਦੀਆਂ ਸਨ। ਮਰਨ-ਥਿੱਤਾਂ ਸਹੀ ਤੌਰ ਪੁਰ ਤਾਂ ਅਚਾਰਜਾਂ, ਰੀਗਾ-ਗਾਜਾ ਤੇ ਪਿਹੋਏ ਦੇ ਪੰਡਿਆਂ ਪਾਸੋਂ ਹੀ ਮਿਲ ਸਕਦੀਆਂ ਸਨ; ਉਂਵ, ਜੇ ਕਿਸੇ

ਨੇ ਲੋਕਾਂ ਦੀ ''ਵਾਹ ਵਾ'' ਲੈਣ ਵਾਸਤੇ, ਆਪਣੇ ਬਜ਼ੁਰਗ ਨੂੰ 'ਵੱਡਾ' ਕੀਤਾ ਹੋਵੇ; ਯਾਨੀ ਉਸਦਾ 'ਹੰਗਾਮਾ' (ਮਰਨ-ਇਕੱਠ) ਕਰਕੇ ਪੱਗਾਂ ਲਈਆਂ ਦਿੱਤੀਆਂ ਹੋਣ; ਤਾਂ ਇਸ ਇਕੱਠ 'ਤੇ ਲੈਣ ਦੇਣ ਦਾ ਲੇਖਾ, ਵਹੀ ਵਿੱਚ ਪੈ ਜਾਂਦਾ ਸੀ।

ਬੱਸ, ਇਹੋ ਸਾਡੇ ਦੇਸ ਦਾ ਵਿਅਕਤਿ-ਗਤਿ ਇਤਿਹਾਸ ਸੀ। ਅੰਗਰੇਜ਼ਾਂ ਦੇਸ ਮੱਲਿਆ, ਤਾਂ ਜੰਮਣ-ਮਰਨ ਦੇ ਰਜਿਸਟਰ ਪਿੰਡ ੨ ਵਿੱਚ ਬਰਵਾਲਿਆਂ (ਚੌਂਕੀਦਾਰਾਂ) ਪਾਸ ਰੱਖੇ ਗਏ; ਅਰੁ ਕਾਗਜ਼ਾਤ ਮਾਲ ਵਿੱਚ ਸ਼ਿਜਰੇ-ਨਸਬ (ਵੰਸ-ਬ੍ਰਿਛ) ਲਿਖੇ ਜਾਣ ਲੱਗੇ। ਓਦੋਂ ਤੋਂ ਸਾਡਾ ਪਿਤਾ-ਪੁਰਖੀ ਯਾਦਦਾਸ਼ਤ ਦਾ ਉਕਤਿ ਤ੍ਰੀਕਾ ਭੀ ਗੈਰ ਜ਼ਰੂਰੀ ਹੋ ਗਿਆ। ਹਿੰਦੂ ਲੋਕ ਤਾਂ ਅਜੇ ਬੀ ਵਿਆਹ, ਖਿਆਹ ਤੇ ਸਰਾਧਾਂ ਦੇ ਆਸਰੇ ਖਾਸ ਖਾਸ ਤਾਰੀਖਾਂ ਚੇਤੇ ਰੱਖੀ ਚਲੇ ਆ ਰਹੇ ਹਨ; ਪਰ ਸਿੱਖਾਂ, ਸਿੰਘ-ਸਭਾ ਲਹਿਰ ਦੇ ਜਨਮ ਤੋਂ ਬੱਾਦ ਇਹ ਵਾਧੂ ਖੇਚਲ ਭੀ ਮਾਫ਼ ਕਰਵਾ ਲਈ ਹੈ।

ਇਤਿਹਾਸ ਦੀ ਇਸ ਅਧੋਗਤੀ ਦਾ ਹੀ ਨਤੀਜਾ ਹੈ; ਕਿ ਸਾਡੇ ਸਤਿਗੁਰਾਂ ਦੇ ਜਨਮ-ਸੰਮਤਾਂ ਤੇ ਜਨਮਾਸੀਆਂ ਵਿੱਚ ਦਿਨਾਂ-ਮਹੀਨਿਆਂ ਦੇ ਹੀ ਨਹੀਂ, ਵਰ੍ਹਿਆਂ ਤੇ ਸਾਲ-ਦਹੱਕਿਆਂ ਦੇ ਫੇਰੁ ਪੈ ਗਏ ਹਨ। ਜਿਹਾ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜਨਮ-ਸੰਮਤ ਕਿਸੇ ਗੁਰ-ਪ੍ਰਣਾਲੀ ਵਿੱਚ ੧੫੬੧ ਬਿੱ: ਲਿਖਿਆ ਇ, ਕਿਸੇ ਵਿਚ ੧੫੬੭। ਤੀਜੇ ਪਾਤਿਸ਼ਾਹ, ਕਿਸੇ ਸੰਮਤ ੧੫੩੬ ਬਿੱ: ਵਿੱਚ ਜਨਮੇ ਦੱਸੇ ਹਨ; ਕਿਸੇ ੧੫੬੬ ਬਿੱ: ਵਿਖੇ। ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜਨਮ-ਸੰਮਤ ੧੭੧੮, ੧੭੨੦, ੧੭੨੨, ੧੭੨੩ ਤੇ ੧੭੨੬ ਬਿੱਕ੍ਰਮੀ ਲਿਖੇ ਲਭਦੇ ਹਨ। ਸੰਮਤਾਂ ਦੇ ਫ਼ਰਕ ਨਾਲ ਜਨਮਾਸੀਆਂ ਵਿੱਚ ਭੀ ਦਿਨ ਦਹੱਕਿਆਂ ਦਾ ਅਗੇਤ-ਪਛੇਤ ਹੋ ਜਾਂਦਾ ਹੈ। ਫਿਰ, ਬਿੱਕ੍ਰਮੀ ਸੰਮਤ ਅਸਲਚਿ 'ਗਤਿ' (ਬੀਤਿਆ) ਸੰਮਤੁ ਹੈ, ਲੇਕਿਨ ਕਈ ਭੋਲੇ ਭਾਈ ਉਸ ਨੂੰ ਵਰਤਮਾਨ (ਚਾਲੂ) ਸਮਝਕੇ, ਇੱਕ ਵਰ੍ਹੇ ਦਾ ਫਰਕ ਪਾ ਲੈਂਦੇ ਹਨ। ਇਸ ਤਰਾਂ ਥਿੱਤਾਂ-ਵਾਰਾਂ ਵਿਚ ਭੀ ਦਸ ਕੁ ਦਿਨਾਂ ਦਾ ਅੱਗਾ-ਪਿੱਛਾ ਹੋ ਜਾਂਦਾ ਹੈ। ਮਿਸਾਲ ਦੇ ਤੌਰ ਪੁਰ ਸਤਿਗੁਰੂ ਨਾਨਕ ਰਾਇ ਜੀ ਦਾ ਜਨਮ-ਸੰਮਤ ੧੫੨੬ ਬਿੱ: ਲਿਖਿਆ ਮਿਲਦਾ ਹੈ। ਇਸ ਨੂੰ ਜੇ 'ਗਤਿ' ਮੰਨੀਏ, ਤਾਂ ਵੈਸਾਖ ਸੁਦੀ ਤੀਜ ੧੯ ਵੈਸਾਖ'ਚਿ ਪੈਂਦੀ ਹੈ; ਪਰ 'ਵਰਤਮਾਨ' ਮੰਨਿਆਂ, ੨੯ ਵੈਸਾਖ ਵਿੱਚ। ਜਨਮ ਸਾਖੀਆਂ ਵਿੱਚ ਦਰਜ ਸੰਮਤਾਂ ਨੂੰ

ਗਹੁ ਨਾਲ ਵਿਚਾਰਿਆਂ, ਇਹ ਸੰਮਤ (੧੫੨੬) 'ਵਰਤਮਾਨ' ਸਹੀ ਹੁੰਦਾ ਇ; ਇਸ ਲਈ ਗੁਰੂ ਬਾਬੇ ਦਾ ਜਨਮ-ਪ੍ਰਵਿਸਟਾ ੨੯ ਵੈਸਾਖ ਦਰੁਸਤ ਹੈ।

ਸਤਿਗੁਰੂ ਸਾਹਿਬਾਨ ਦੇ ਜੋਤੀ ਜੋਤਿ ਸਮਾਵਣ ਦੇ ਥਿਤਿ-ਸੰਮਤੁ, ਚੂੰਕਿ ਗੁਰ-ਬਾਣੀ ਦੀ ਪੋਥੀ—ਜੋ ਗੁਰੂ-ਗੱਦੀ ਦਾ ਲਾਜ਼ਮੀ ਚਿੱਨ੍ਹ ਹੋਣ ਕਰਕੇ, ਤਿਲਕੁ ਦੇ ਨਾਲ ਹੀ ਜਾ-ਨਸ਼ੀਨ ਨੂੰ ਸੌਂਪੀ ਜਾਂਦੀ ਸੀ—ਉੱਤੇ ਲਿਖੇ ਜਾਣ ਦੀ ਰੀਤਿ, ਦੂਜੇ ਪਾਤਿਸ਼ਾਹ ਤੋਂ ਚੱਲ ਪਈ ਸੀ; ਇਸ ਲਈ ਇਨ੍ਹਾਂ ਦੇ ਸਹੀ ਹੋਣ ਵਿੱਚ ਭਾਵੇਂ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ, ਲੇਕਿਨ 'ਗਤਿ' ਤੇ 'ਵਰਤਮਾਨ' ਦਾ ਭੇਤ ਨਾ ਸਮਝਣ ਵਾਲੇ ਭੋਲੇ ਭਾਈਆਂ ਨੇ, ਇਨ੍ਹਾਂ ਸ਼ੁੱਧ ਤਾਰੀਖਾਂ ਵਿੱਚ ਭੀ ਕਈ ਥਾਈਂ ਰੋਲ-ਘਚੋਲ ਪਾ ਦਿੱਤਾ ਹੈ।

'ਸਿੱਖ ਹਿਸਟਰੀ ਸੋਸਾਇਟੀ' ਨੇ ਕਈ ਪੁਰਾਣੀਆਂ ਲਿਖਤੀ ਗੁਰ-ਪ੍ਰਣਾਲੀਆਂ ਲੱਭ ਕੇ, ਇਕੱਠੀਆਂ ਇੱਕ ਪੁਸਤਕ ਦੇ ਰੂਪ ਵਿੱਚ ਛਾਪੀਆਂ ਹਨ। ਇਨ੍ਹਾਂ ਸਭਨਾਂ ਤੋਂ ਪੁਰਾਣਾ ਇੱਕ ਹੋਰ ਗ੍ਰੰਥ—'ਬੰਸਾਵਲੀ ਨਾਮਾ ਦਸਾਂ ਪਾਤਿਸ਼ਾਹੀਆਂ ਕਾ'—ਭੀ 'ਸਿੱਖ ਰੈਫ਼ਰੈਂਸ ਲਾਇਬਰੇਰੀ' ਨੂੰ ਪ੍ਰਾਪਤਿ ਹੋਇਆ ਹੈ। ਇਨ੍ਹਾਂ ਸਭਨਾਂ ਦੇ ਥਿਤਿ-ਸੰਮਤਾਂ ਵਿਚ ਚੋਖੇ ਫਰਕ ਹਨ। ਜੋ ਇਤਿਹਾਸ-ਖੋਜੀਆਂ ਤੇ ਲਿਖਾਰੀਆਂ ਲਈ ਕਾਫੀ ਸਿਰਦਰਦੀ ਬਣ ਰਹੇ ਹਨ। ਇਸ ਦੀਰਘ ਰੋਗ ਦੇ ਅਉਹੜ-ਪਉਹੜ ਵਿੱਚ ਸਰਦੀ-ਬਣਦੀ ਸਹਾਇਤਾ ਕਰਨ ਦੇ ਖਿਆਲ ਨਾਲ ਹੀ, ਇਹ ਲੇਖ ਲਿਖਿਆ ਗਿਆ ਹੈ। ਅਰੁ ਪ੍ਰਾਪਤਿ-ਮਸਾਲੇ ਨੂੰ ਪੁਣ-ਛਾਣਕੇ ਤੇ ਸੁਆਮੀਕੱਨੂ ਪਿੱਲੇ ਤੇ 'ਅੰਜਮਨ ਤਰੱਕੀਇ ਉਰਦੂ' ਦੀਆਂ 'ਸੰਮਤ-ਸਮਾਨਕਾਂ' (ਐਫੇਮਿਰੀਜ਼ ਤੇ ਤਕਵੀਮ) ਨਾਲ ਮੇਲਕੇ, ਸੰਖੇਪ ਗੁਰ-ਪ੍ਰਣਾਲੀ, ਵਿਚਾਰਵਾਨ ਸੱਜਨਾਂ ਦੇ ਵਿਚਾਰ ਗੋਚਰੇ ਕੀਤੀ ਗਈ ਹੈ। ਇਸ ਵਿੱਚ ਸੰਮਤਾਂ ਦੇ ਫਰਕ ਨੂੰ ਇਸ ਤਰਾਂ ਮਿਟਾਣ ਦਾ ਜਤਨ ਕੀਤਾ ਗਿਆ ਹੈ, ਕਿ ਪ੍ਰਾਚੀਨ ਲਿਖਾਰੀਆਂ ਦੇ ਦਿੱਤੇ ਥਿੱਤਿ, ਵਾਰ, ਪ੍ਰਵਿਸਟੇ ਤੇ ਨਛੱਤ੍ਰਾਂ ਵਿਚੋਂ ਬਹੁਤੇ ਜਿਸ ਸੰਮਤ ਵਿੱਚ ਮਿਲ ਗਏ ਹਨ; ਉਸ ਨੂੰ ਸਹੀ ਮੰਨ ਲਿਆ ਹੈ। ਸੰਮਤ-ਬਿੱਕ੍ਰਮਿ ਸਾਰੇ 'ਗਤਿ' ਲਿਖੇ ਗਏ ਹਨ। ਇਸ ਲਈ 'ਵਰਤਮਾਨ' ਸੰਮਤੁ ਬਨਾਉਣ ਸਮੇਂ ਇਕ ਸਾਲ ਦਾ ਵਾਧਾ ਕਰ ਲੈਣਾ ਚਾਹੀਦਾ ਹੈ। ਸਮਝਣ ਲਈ—ਸਤਿਗੁਰੂ ਨਾਨਕ ਦੇਵ ਦਾ ਜਨਮ-ਸੰਮਤ ੧੫੨੫ (ਗਤਿ) ਲਿਖਿਆ ਹੈ; ਇਸਨੂੰ 'ਵਰਤਮਾਨ' ੧੫੨੬ ਮੰਨਣਾ ਚਾਹੀਦਾ ਹੈ।

## ਵਿਚਾਰ ਗੋਚਰੀ ਗੱਲ

ਜੋਤਿਸ਼ ਤੇ ਕਾਮ-ਸੂਤ੍ਰਾਂ ਦੇ ਸਿੱਧਾਂਤ ਅਨੁਸਾਰ ਸੰਤਾਨ-ਉਤਪਤੀ, ਨਾਲ ਚੰਦ੍ਰ-ਕਲਾ ਦਾ ਬੜਾ ਗੂੜ੍ਹਾ ਸੰਬੰਧ ਹੈ। ਇਸੇ ਕਰਕੇ, ਜਨਮ-ਕੁੰਡਲੀਆਂ ਵਿਚ ਥਿੱਤਾਂ (ਚੰਦ੍ਰ-ਤਾਰੀਖਾਂ) ਦੀ ਹੀ ਪ੍ਰਧਾਨਤਾ ਹੁੰਦੀ ਹੈ। ਥਿੱਤਾਂ ਦੇ ਅਧਾਰ ਪੁਰ ਚੰਦ੍ਰ-ਵਰਖ ੩੫੪ ਤੇ ੩੬੦ ਦਿਨਾਂ ਦੇ ਏੜ-ਗੇੜ ਵਿਚ ਹੁੰਦਾ ਹੈ; ਪਰ ਸੂਰਜ-ਵਰਖ ਦੇ ਪ੍ਰਵਿਸ਼ਟੇ (ਤਾਰੀਖਾਂ) ੩੬੫–੬੬ ਹੁੰਦੇ ਹਨ। ਇਸ ਫਰਕ ਦੇ ਕਾਰਨ ਕੁੱਝ ਗੁਰਪੁਰਬ ਤੇ ਤਿਓਹਾਰ ਇੱਕ ਸਾਲ ਅੰਦਰ ਦੋ ਵਾਰੀ ਆ ਜਾਂਦੇ ਨਿ, ਕਿਸੇ ਸਾਲਿ ਆਉਂਦੇ ਹੀ ਨਹੀਂ। ਇਹ ਘਾਟ ਅਕਸਰ ਹੈਰਾਨੀ ਦਾ ਕਾਰਨ ਬਣੀ ਰਹਿੰਦੀ ਹੈ। ਇਸ ਕਰਕੇ ਅਨੇਕ ਸਿਆਣੇ ਸੱਜਣਾਂ ਦਾ ਵਿਚਾਰ ਹੈ, ਕਿ ਗੁਰਪੁਰਬ ਸਾਰੇ ਸੂਰਜ-ਸੰਮਤ ਵਿੱਚ ਪ੍ਰਵਿਸ਼ਟਿਆਂ ਦੇ ਆਧਾਰ ਪੁਰ ਮਨਾਏ ਜਾਣੇ ਚਾਹੀਦੇ ਹਨ। ਸੋ ਸਾਰੀਆਂ ਮੁਖੀ ਸਭਾ-ਸੋਸਾਇਟੀਆਂ ਨੂੰ ਇਸ ਮਸਲੇ 'ਤੇ ਪੂਰੇ ਗਹੁ ਨਾਲ ਵਿਚਾਰ ਕਰ ਕੇ, ਇੱਕ-ਟੁੱਕ ਫੈਸਲਾ ਕਰਨਾ ਚਾਹੀਦਾ ਇ; ਤਾਂ ਜੋ ਅੱਗੋਂ ਲਈ ਝਗੜੇ-ਝਮੇਲੇ ਮਿਟ ਜਾਣ; ਤੇ ਸਹੀ-ਸਿੱਧੀ ਤੇ ਸੌਖੀ ਪ੍ਰਪਾਟੀ ਪੈ ਜਾਵੇ॥

## ਸਤਿਗੁਰਾਂ ਦੇ ਜਨਮ ਆਦਿ ਥਿਤਿ-ਸੰਮਤ

### ੧. ਸਤਿਗੁਰੂ ਨਾਨਕ ਰਾਇ

ਜਨਮ–ਸੰਮਤ ੧੫੨੫ ਬਿੱਕ੍ਰਮੀ, ਮਿਤੀ ੨੯ ਵੈਸਾਖ ਸੁਦੀ ਤੀਜ (੨੫ ਐਪਰਿਲ ੧੪੬੮) ਐਤਵਾਰਿ ਦੀ ਰਾਤਿ ਚੌਥੇ ਪਹਿਰ (ਅੰਮ੍ਰਿਤ ਵੇਲੇ)।

ਜੋਤੀ ਜੋਤ ਸਮਾਏ:–ਸੰਮਤ ੧੫੯੫ ਮਿਤੀ ਅੱਸੂ ਵਦੀ ੧੦ (੧੮ ਸਿਤੰਬਰ ੧੫੩੮) ਬੁੱਧਵਾਰਿ।

### ੨. ਸ੍ਰੀ ਗੁਰੂ ਅੰਗਦ ਜੀ

ਜਨਮ–ਸੰਮਤ ੧੫੬੭ ਮਿਤੀ ੧੧ ਵੈਸਾਖ ਵਦੀ ੧੪ (੭ ਐਪਰਿਲ ੧੫੧੦) ਐਤਵਾਰਿ।

ਗੁਰੁ-ਗੱਦੀ ਵਿਰਾਜੇ:–ਸੰਮਤ ੧੫੯੫ ਮਿਤੀ ੨੬ ਹਾੜ ਵਦੀ ੧੨ (੨੩ ਜੂਨ ੧੫੩੮) ਐਤਵਾਰਿ।

ਜੋਤੀ ਜੋਤਿ ਸਮਾਣੇ:–ਸੰਮਤ ੧੬੦੯ ਮਿਤੀ ੩ ਵੈਸਾਖ–ਚੇਤ ਸੁਦੀ ੪ (੨੯ ਮਾਰਚ ੧੫੫੨) ਮੰਗਲਵਾਰਿ।

## ੩. ਸ੍ਰੀ ਗੁਰੂ ਅਮਰਦਾਸ ਜੀ

ਜਨਮ–ਸੰਮਤ ੧੫੬੬ ਮਿਤੀ ੨੦ ਵੈਸਾਖ ਵਦੀ ੧੧ (੧੫ ਐਪਰਿਲ ੧੫੦੯) ਐਤਵਾਰਿ।

ਗੁਰੁ-ਗੱਦੀ ਵਿਰਾਜੇ–ਸੰਮਤ ੧੬੦੯ ਮਿਤੀ ੩ ਵੈਸਾਖ–ਚੇਤ੍ਰ ਸੁਦੀ ੪ (੨੯ ਮਾਰਚ ੧੫੫੨) ਮੰਗਲਵਾਰਿ।

ਜੋਤੀ ਜੋਤਿ ਸਮਾਣੇ:–ਸੰਮਤ ੧੬੩੧ ਮਿਤੀ ੩੧ ਭਾਦਰੋਂ ਪੁੰਨਿਆਂ (੩੧ ਅਗਸਤ ੧੫੭੪) ਮੰਗਲਵਾਰਿ।

## ੪. ਸ੍ਰੀ ਗੁਰੂ ਰਾਮਦਾਸ ਜੀ

ਜਨਮ–ਸੰਮਤ ੧੫੮੭ ਮਿਤੀ ੨੦ ਕੱਤਿਕ ਵਦੀ ੧੪ ਦੀਪਮਾਲਾ ਵਾਲੀ ਰਾਤਿ (੨੦ ਅਕਤੂਬਰ ੧੫੩੦) ਵੀਰਵਾਰਿ।

ਗੁਰੁ-ਗੱਦੀ ਵਿਰਾਜੇ:–ਸੰਮਤ ੧੬੩੧ ਮਿਤੀ ੩੧ ਭਾਦਰੋਂ ਪੁੰਨਿਆਂ (੩੧–੮–੧੫੭੪) ਮੰਗਲਵਾਰਿ।

ਜੋਤੀ ਜੋਤਿ ਸਮਾਏ:–ਸੰਮਤ ੧੬੩੮ ਮਿਤੀ ੨ ਅੱਸੂ–ਭਾਦਰੋਂ ਸੁਦੀ ੩ (੧ ਸਿਤੰਬਰ ੧੫੮੧) ਸ਼ੁੱਕ੍ਰਵਾਰਿ।

## ੫. ਸ੍ਰੀ ਗੁਰੂ ਅਰਜਨੁ ਮੱਲ ਜੀ

ਜਨਮ–ਸੰਮਤ ੧੬੧੦ ਮਿਤੀ ੧੯ ਵੈਸਾਖ ਸੁਦੀ ੨ (੧੪ ਅੰਪਰਿਲ ੧੫੫੩) ਸ਼ੁੱਕਰਵਾਰਿ।

ਗੁਰੁ-ਗੱਦੀ ਵਿਰਾਜੇ:–ਸੰਮਤ ੧੬੩੮ ਮਿਤੀ ੨ ਅੱਸੂ–ਭਾਦਰੋਂ ਸੁਦੀ ੩ (੧ ਸਿਤੰਬਰ ੧੫੮੧) ਸ਼ੁੱਕ੍ਰਵਾਰਿ।

ਜੋਤੀ ਜੋਤਿ ਸਮਾਣੇ (ਸ਼ਹੀਦ ਹੋਏ):–ਸੰਮਤ ੧੬੬੩ ਮਿਤੀ ੧ ਹਾੜ–ਜੇਠ ਸੁਦੀ ੪ (੩੦ ਮਈ ੧੬੦੬) ਸ਼ੁੱਕ੍ਰਵਾਰਿ।

## ੬. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ

ਜਨਮ–ਸੰਮਤ ੧੬੫੨ ਮਿਤੀ ੨੧ ਹਾੜ ਵਦੀ ੧੩ (੧੯ ਜੂਨ ੧੫੯੦) ਸ਼ੁੱਕ੍ਰਵਾਰਿ।

ਗੁਰ-ਗੱਦੀ ਵਿਰਾਜੇ:- ਸੰਮਤ ੧੬੬੩, ਮਿਤੀ ੨੪/੨੫ ਜੇਠ (੨੧/੨੨ ਮਈ ੧੬੦੬) ਬੁੱਧ-ਵੀਰਵਾਰਿ ਦੇ ਨੇੜੇ,ਤੇੜੇ।

ਜੋਤੀ ਜੋਤਿ ਸਮਾਣੇ:-ਸੰਮਤ ੧੭੦੦ ਮਿਤੀ ੬ ਚੇਤ-ਸੰਮਤ ੧੭੦੧ ਮਿਤੀ ਚੇਤ੍ਰ ਪਹਿਲੇ* ਦੀ ਚਾਨਣੀ ਪੰਚਮੀ (੩ ਮਾਰਚ ੧੬੪੪) ਐਤਵਾਰਿ।

## ੭. ਸ੍ਰੀ ਗੁਰੂ ਹਰਿਰਾਇ ਸਾਹਿਬ

ਜਨਮ-ਸੰਮਤ ੧੬੯੬ ਮਿਤੀ ੨੮ ਮਾਘ ਸੁਦੀ ੧੩ (੨੬ ਜਨਵਰੀ ੧੬੪੦) ਐਤਵਾਰਿ।

ਗੁਰ-ਗੱਦੀ ਵਿਰਾਜੇ:- ਸੰਮਤ ੧੭੦੦ ਮਿਤੀ ੧ ਚੇਤ੍ਰ ਮੱਸਿਆ (੨੭-੨-੧੬੪੪) ਮੰਗਲਵਾਰਿ।

ਜੋਤੀ ਜੋਤਿ ਸਮਾਣੇ:- ਸੰਮਤ ੧੭੧੮ ਮਿਤੀ ੫ ਕੱਤਿਕ ਵਦੀ ੯ (੬ ਅਕਤੂਬਰ ੧੬੬੧) ਐਤਵਾਰਿ।

## ੮. ਸ੍ਰੀ ਗੁਰੂ ਹਰਿਕ੍ਰਿਸ਼ਨ ਜੀ

ਜਨਮ-ਸੰਮਤ ੧੭੧੩ ਮਿਤੀ ੯ ਸਾਵਣ ਵਦੀ ੧੧ (੮ ਜੁਲਾਈ ੧੬੫੬)।

ਗੁਰ-ਗੱਦੀ ਵਿਰਾਜੇ:-ਸੰਮਤ ੧੭੧੮ ਮਿਤੀ ੨੩ ਅੱਸੂ ਸੁਦੀ ੧੦ (੨੩ ਸਿਤੰਬਰ ੧੬੬੧) ਸੋਮਵਾਰਿ।

ਜੋਤੀ ਜੋਤਿ ਸਮਾਣੇ (ਸ਼ਹੀਦ ਕੀਤੇ ਗਏ):- ਸੰਮਤ ੧੭੨੧ ਮਿਤੀ ੩ ਵੈਸਾਖ, ਚੇਤ੍ਰ ਸੁਦੀ ੧੪ (੩੧ ਮਾਰਚ ੧੬੬੪) ਬੁੱਧਵਾਰਿ।

## ੯. ਸ੍ਰੀ ਗੁਰੂ ਤੇਗ ਬਹਾਦੁਰ ਜੀ

ਜਨਮ-ਸੰਮਤ ੧੬੭੮ ਮਿਤੀ ੧੯ ਮੱਘਰ ਪੁੰਨਿਆਂ (੧੮ ਨਵੰਬਰ ੧੬੨੧) ਐਤਵਾਰਿ।

ਗੁਰ ਗੱਦੀ ਵਿਰਾਜੇ:-ਸੰਮਤ ੧੭੨੧ ਮਿਤੀ ੪ ਵੈਸਾਖ, ਚੇਤ੍ਰ ਪੁੰਨਿਆਂ (੩੧-੩-੧੬੬੪) ਵੀਰਵਾਰ ਤੋਂ ਮੰਨੇ ਗਏ।

---

* ਇਸ ਵਰ੍ਹੇ ਚੇਤ੍ਰ ਲੌਂਦ ਦਾ ਵੀ ਸੀ; ਪਰ ਗੁਰੂ ਜੀ ਨੇ ਪਹਿਲੇ (ਨਿਜ) ਚੇਤ੍ਰ ਵਿੱਚ ਹੀ ਪ੍ਰਲੋਕ ਪਿਆਨੇ ਕੀਤੇ ਸਨ।

੨੬੩.

ਜੋਤੀ ਜੋਤਿ ਸਮਾਣੇ (ਸ਼ਹੀਦੀ ਪਾਈ)–ਸੰਮਤ ੧੭੩੨ ਮਿਤੀ ੧੧ ਮੱਘਰ ਸੁੱਦੀ ੫ (੧੧ ਨਵੰਬਰ ੧੬੭੫ ਈ:) ਵੀਰਵਾਰਿ।

## ੧੦. ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ

ਜਨਮ–ਸੰਮਤ ੧੭੨੬ ਮਿਤੀ ੧੯ ਪੋਹ ਸੁਦੀ ੭ (੧੯ ਦਿਸੰਬਰ ੧੬੬੬ਈ:)ਸ਼ਨੀ-ਐਤਵਾਰ ਵਿਚਕਾਰਲੀ ਰਾਤੇ (ਅੰਮ੍ਰਿਤ ਵੇਲੇ)।

ਗੁਰ-ਗੱਦੀ ਵਿਰਾਜੇ–ਸੰਮਤ ੧੭੩੨ ਮਿਤੀ ੧੧ ਮੱਘਰ ਸੁਦੀ ੫ (੧੧ ਨਵੰਬਰ ੧੬੭੫) ਵੀਰਵਾਰ ਤੋਂ ਸਮਝੇ ਗਏ।

ਜੋਤੀ ਜੋਤਿ ਸਮਾਣੇ (ਸ਼ਹੀਦੀ):–ਸੰਮਤ ੧੭੬੫ ਮਿਤੀ ੬ ਕੱਤਿਕ ਸੁਦੀ ੫ (੭ ਅਕਤੂਬਰ ੧੭੦੮) ਵੀਰਵਾਰਿ।

ਨੋਟ ਜ਼ਰੂਰੀ:–(੧) ਗੁਰੂ ਬਾਬਾ ਜੀ ਤੇ ਦੂਜੇ ਪਾਤਿਸ਼ਾਹ ਦਾ ਮਾਨੁੱਖੀ ਜਾਮੇ ਅੰਦਰ ਪ੍ਰਕਾਸ਼, ਚੂੰਕਿ ਵੈਸਾਖ ਮਹੀਨੇ ਹੋਇਆ ਸੀ; ਨਾਲੇ ਇਹ ਮਹੀਨਾ ਸੰਮਤ ਬਿਕ੍ਰਮੀ ਦੀ 'ਬਸੰਤ' ਦਾ ਅੰਤ ਹੈ; ਅਤੇ ਭਾਰਤ ਦੀ ਵਸੇਖ ਫਸਲ ਹਾੜ੍ਹੀ ਇਸੇ ਮੌਕੇ ਪੱਕ ਕੇ ਤਿਆਰ ਹੁੰਦੀ ਹੈ, ਇਨ੍ਹਾਂ ਕਾਰਨਾਂ ਕਰਕੇ ਹੀ ਤੀਜੇ ਪਾਤਿਸ਼ਾਹ ਸ੍ਰੀ ਗੁਰੂ ਅਮਰ ਦੇਵ ਨੇ 'ਸਰਬ ਸਿੱਖ ਸਮਾਗਮ' ਸੰਮਤ ੧੬੨੬ ਬਿੱ: ਦੀ ਵੈਸਾਖੀ ਦੇ ਮੌਕੇ (ਐਪਰਿਲ ੧੫੬੯ ਵਿੱਚ) ਸੱਦ ਕੇ, ਇਸ ਮਹੀਨੇ ਨੂੰ ਮਹਾਨਤਾ ਬਖਸ਼ੀ, ਅਤੇ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ–

'ਘਰਿ ਘਰ ਅੰਦਰ ਧਰਮਸਾਲ,<br>
ਹੋਵੈ ਕੀਰਤਨ ਸਦਾ ਵਿਸੋਆ।'...੨੭॥ (ਵਾਰ੧)

ਦਾ ਪੱਕਾ ਰਿਵਾਜ ਪਾਇਆ। ਇਹ ਜੋੜ-ਮੇਲ ਸਿੱਖ ਇਤਿਹਾਸ ਵਿੱਚ 'ਵਿਸੋਆ-ਦਰਸ' ਨਾਮ ਨਾਲ ਪਰਸਿੱਧ ਹੈ।

ਇੱਤਿਫਾਕ ਦੀ ਗੱਲ ਹੈ, ਕਿ ਤੀਜੇ ਸਤਿਗੁਰਾਂ ਦਾ ਆਪਣਾ ਮਾਨੁੱਖੀ ਜਾਮਾ ਭੀ ਇਸੇ ਮੁਬਾਰਕ ਮਹੀਨੇ ਪ੍ਰਗਾਸਿਆ ਸੀ, ਤੇ ਪੰਜਵੇਂ ਪਾਤਿਸ਼ਾਹ ਭੀ ਇਸੇ ਮਾਸ ਪੰਜ–ਭੂਤਕ ਸਰੀਰ ਅੰਦਰ ਜਗਤਿ ਪਰਵੇਸੇ ਸਨ।

(੨) ਵੇਦੀ-ਰਾਜ ਨੇ ਸੋਢੀ-ਰਾਜ (ਰੁਕ) ਪਾਸੋਂ ਭੂ-ਦਾਨ ਲੈਂਕੇ ਬਚਨ ਦਿੱਤਾ ਸੀ, ਕਿ ਜਦੋਂ ਕਲਿਜੁਗ ਵਿੱਚ ਅਸੀਂ ਨਾਨਕ ਰੂਪ ਧਾਰ ਕੇ 'ਨਿਰਮਲ ਪੰਥ' ਚਲਾਵਾਂਗੇ; ਤਾਂ ਚੋਥੇ ਜਨਮ ਤੁਧੈ ਗੁਰਤਾ-ਦਾਨ ਦਿਆਂਗੇ।

੨੬੪.

ਸੋ, ਸੋਢੀ ਕੁਲ-ਭੂਖਨ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰੂ ਬਾਬੇ ਨੇ ਤੀਜੇ ਜਾਮੇ ਵਿੱਚ, ਉਹੋ ਪੁਰਾਤਨ ਦਾਨ ਦੇਕੇ ਬਚਨ ਪੂਰਾ ਕੀਤਾ। ਤਦ ਤੋਂ–

ਚੱਲੀ ਪੀੜ੍ਹੀ ਸੋਢੀਆਂ, ਰੂਪ ਦਿਖਾਵਣ ਵਾਰੋ ਵਾਰੀ।...॥੪੮॥੧

(ਵਾਰਾਂ ਭਾਈ ਗੁਰਦਾਸ)

ਸਤਿਗੁਰੂ ਦਾ ਚੌਥਾ ਜਾਮਾ ਚੂੰਕਿ ਦੀਪਮਾਲਾ ਵਾਲੇ ਦਿਨ* ਪ੍ਰਗਟ ਹੋਇਆ ਸੀ;ਇਸ ਵਾਸਤੇ ਸਾਲ ਦਾ ਦੂਜਾ ਵੱਡਾ ਜੋੜ-ਮੇਲ–'ਮਹਾਂ ਕਾਤਿਕੀ ਦਰਸ'–ਦੀਵਾਲੀ ਦੇ ਮੌਕੇ ਮੁਕੱਰਰ ਹੋਇਆ। ਇਸ ਮੇਲੇ (ਦਰਸ) ਦਾ ਆਰੰਭ, ਭਾਵੇਂ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜੁਨ ਦੇਵ ਨੇ ਕੀਤਾ ਸੀ; ਪਰ ਇਸ ਦੀ ਵਧੇਰੇ ਪ੍ਰਸਿੱਧੀ ਦਸਵੇਂ ਪਾਤਿਸ਼ਾਹ ਦੇ ਧਰਮ-ਰਾਜ ਸਮੇਂ ਹੋਈ।

(੩) ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜਨਮ-ਸੰਮਤ ਬਾਰੇ ਗੁਰ-ਪ੍ਰਣਾਲੀਆਂ ਵਿੱਚ ਬੜਾ ਝਮੇਲਾ ਹੈ। ਇਸ ਦਾ ਨਬੇੜਾ ਅਸਾਂ 'ਅਖਬਾਰਾਤਿ ਦਰਬਾਰ ਮੁਅੱਲਾ ਬ-ਅਹਦ ਬਹਾਦੁਰ ਸ਼ਾਹ ਬਾਦਸ਼ਾਹ–ਰਾਜ ਜੈਪੁਰ', 'ਮਆਸਰਿ ਆੱਲਿਮਗੀਰੀ' ਤੇ ਹੇਠ ਦਿੱਤੇ, ਸਾਹਿਬਾਂ ਦੇ ਟੇਵੇ ਦੇ ਆਸਰੇ ਕੀਤਾ ਹੈ। ਇਹ ਟੇਵਾ, ਤਖ਼ਤ ਸ੍ਰੀ ਹਰਿਮੰਦਿਰ ਸਾਹਿਬ–ਪਟਣਾ ਦੇ ਤੋਸ਼ੇਖਾਨੇ ਵਿਰਾਜਮਾਨ, 'ਦਸਵੇਂ ਪਾਤਿਸ਼ਾਹ ਦੇ ਗ੍ਰੰਥ' ਵਿਚ ਵਿੱਦਮਾਨ ਹੈ–

"੧ ੴ ਸਤਿਗੁਰ ਪ੍ਰਸਾਦਿ ॥

"ਉਤਾਰ ਪਤ੍ਰੀ ਪਾਤਿਸ਼ਾਹੀ ੧੦ ॥

"ਅਥ ਪ੍ਰਸਿਨ ਲਗਨਾ ਦ੍ਰੇਸ਼ਭਾਵ ਸੁਭ ਫਲ ਨ੍ਰਿਸੰਸਹ ਸੰਬਤ ੧੭੨੬ ਪੋਖੇ ਮਾਸ ਸੁਕਲੇ ਪਖੇ ਤਿਥਾਹ ਸਪਤਮੀ ਰੇਵਿ ਵਾਸਰੇ ਘਟਾ ੨੪ ॥ ਉਤਰਾ ਭਾਦਰਪਦਾ ਨਿਖਤ੍ਰ ਘਟਾ ੩੬ ਉਦਿਆਗਤੇ ਘਟੀਖ ੧੧ ਪਲੇਖ ੫ ॥ ਸਮੇ ਮੀਨ ਲਗਨੇ ਸ੍ਰੀ ਮਤਾਂ ਪ੍ਰਸਨਹ ॥"

---

* ਭਾਈ ਕੇਸਰ ਸਿੰਘ 'ਛਿੱਬਰ' ਕ੍ਰਿਤ 'ਬੰਸਾਵਲੀ ਨਾਮਾ ਦਸਾਂ ਪਾਤਿਸਾਹੀਆਂ ਕਾ' (ਸੰਮਤ ੧੮੨੬ ਬਿੰ: ਦੀ ਰਚਨਾ)–ਚਰਨ ਚਉਥਾ, ਛੰਦ ੪।

# ਸੁੱਧੀ ਪਤ੍ਰ

| ਪੰਨਾ | ਸਤਰ | ਅਸੁੱਧ | ਸੁੱਧ |
|---|---|---|---|
| ੧ | ੬ | ਲਗ-ਭਗ | ਲਗ ਪਗ |
| ੩ | ੩ | ਰਵਕੀ | ਰੁਵਕੀ |
| ੪ | ੧੩ | ਅੜਾਇ | ਗੜਾਇ |
| – | ੨੭ | ਹੈਡੂਰ | ਹੰਡੂਰ § |
| ੪ | ੨੮ | ਜ਼ਬਰਦਸਤ ਖਾਂਨ | ਜ਼ਬਰਦਸਤ ਖ਼ਾਨ |
| – | ਪੈਰ ਟਿੱਪਣੀ † | ਬੀਰ ਸਿੰਘ (.......) | †ਰਾਮ ਸਿੰਘ |
| – | ,, () | ਹਕੂਮਤਾਂ। | ਰਜਵਾੜੇ |
| – | ,, § | | § ਰਾਜਾ ਹਿੰਮਤਚੰਦ |
| – | ,, ¶ | | ¶ ਸੰਮਤ ੧੭੫੯ ਮੱਘਰ ੫ (੫ ਨਵੰਬਰ ੧੭੦੨) ਤੋਂ ਲਾਹੌਰ ਦਾ ਨਾਜ਼ਿਮ ਨਿਯਤ ਹੋਇਆ ਸੀ। |
| ੫ | ੨੩ | ਪਰੀਰਨ* | ਪਰੀਹਨ* |
| ੬ | ਪੈਰ ਟਿੱਪਣੀ * | *ਪਾਂੜੇ | *ਪਾਂਡੋ |
| ੮ | ,, † | ਕਿਰਸਾਣ | ਫ਼ਾਰਸੀ–ਪਾਲਿਜ਼–ਖਰਬੂਜ਼ੇ–ਖੱਖੜੀਆਂ ਦਾ ਵਾੜਾ(ਖੇਤ) |
| ੧੦ | ੨੩ | ਡਾਡੀ | ਡਾਢੀ |
| ੧੨ | ਪੈਰ ਟਿੱਪਣੀ | ਭਰਤਪੁਰ | ਹਰਿਆਣੇ |
| ... | ,, | ਰਿਆਸਤਾਂ | ਤੱਲੁਕਿਆਂ |
| ... | ,, | ਜਾਟਰਾਜੇ ਭੀ | ਜਾਟ ਭੀ |
| ੧੩ | ੮ | ਭਾਈਸਾਹਿਬਚੰਦਜੀ | ਬਾਬਾਸਾਹਿਬ ਚੰਦਜੀ 'ਬੋਦਾ' |
| – | ੧੦ | ਭਾਈ | ਬਾਬਾ |
| – | ੧੧ | ਭਾਈ | ਬਾਬਾ |
| ੧੫ | ਪੈਰ ਟਿੱਪਣੀ * | ਪੱਗ | ਵੱਗ |
| ੧੯ | ੭ | ਸਾਨੂ ਲੱਭੀ ਹੈ। | ਸਾਨੂੰ ਲੱਭੀ ਹੈ। × |

| ਪੰਨਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| – ਪੈਰ ਟਿੱਪਣੀ × | | | × ਹੁਣ ਇਕ ਸੰਪੂਰਨ ਸੈਂਚੀ ਮਿਲ ਗਈ ਹੈ; ਜਿਸ ਦਾ ਨਾਮ 'ਜਨਮਸਾਖੀ ਸ੍ਰੀ ਸਤਿਗੁਰੂ ਨਾਨਕਸ਼ਾਹ ਜੀ ਕੀ' ਹੈ। |
| ੨੦ | ੧੨ | ਜਾਹਰ | ਹਾਜਰ |
| ੨੧ | ੧ | ਪਾਤਿਸਾਹ | ਪਾਤਿਸਾਹ ਕੇ। |
| – | ੧੨ | ਜੰਮੂ ਵਿਖੇ ਲਿਖਿਆ | ਜੰਮੂੰ ਵਿਖੇ ਦੁਬਾਰੇ ਸੋਧਕੇ ਲਿਖਿਆ। |
| ੩੮ | ੨੧ | ਚਿਤੌੜ ਗੜ | ਚਿਤੌੜ ਗੜ੍ਹ* |
| – ਪੈਰ ਟਿੱਪਣੀ* ਤੋਂ ਪਹਿਲੋਂ | | | × ਫਤਿਹਗੜ੍ਹ-ਚੂੜੀਆਂ(ਜ਼ਿਲਾ ਗੁਰਦਾਸਪੁਰ) ਲਾਗੇ, ਸ. ਮਹਤਾਬ ਸਿੰਘ ਦਾ ਬਣ-ਵਾਇਆ ਇਕ ਕਿਲੌਂ। |
| ੪੩ | ੨੧ | ਸੰਧਾਲੀਏ | ਸੰਧਾਵਾਲੀਏ |
| ੪੫ | ਅੰਤਲੀ | ਤਯਾਰੀ ਭਈ | ਤਯਾਰੀ ਕਈ। |
| ੪੬ | ੧ | ਛੋਲੇ | ਛੌਲੇ |
| – | ੭ | ਕਰਮੀ | ਕਰਨੀ |
| ੪੯ | ੨੧ | ਬੁਤਕੀ | ਬੁਤਕੀ* |
| – ਪੈਰ ਟਿੱਪਣੀ | | –– | *'ਮੁੱਦਕੀ' ਦਾ 'ਵਿਗੜ' ਹੈ |
| ੫੫ | ੧੪ | ਬਾਹਠ | ਬਾਹਠ (ਗਤਿ) |
| – | ੧੬,੧੭ | ਇਸ ਲੇਖੇ,...੧੧,੧੨ ਮੱਘਰ ਅੰਤ... | ਲੈਕਿਨ......੧੮,੧੯ ਮੱਘਰ(ਚੌਂਦੇ-ਪੁੰਨਿਆਂ)ਅੰਤ |
| ੫੭ | ੧੯ | ਸੈਜਾ | ਸੂੇਜਾ |
| ੫੯ | ੨ | ਮਲ | ਮੂਲ |
| ੬੦ | ੧ | ਚੋਕੜੀਆ | ਚੋਕੜੀ ਆ |
| ੬੫ | ੧੯ | ਦੋਹਰਾ | ਪਉੜੀ |
| ੬੫ ਪੈਰ ਟਿਪਣੀ ੨ | | ਭੂਤਨੀਆਂ ਦੇ ਦੋ | ਭੂਤਨੀਆਂ ਦੋ ਦੋ |

| ਪੰਨਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੬੭ | ੭ | ਸਹੂੰ ਉਠਾਈਆ | ਸਹੂੰ ਉਠਾਈਆਂ |
| ੬੭ | ੧੬ | ਮਧਕਾਰ | ਧਮਕਾਰ |
| ੬੮ | ਅੰਤਲੀ | ਕਾਟਾਰੀਆਂ | ਕਟਾਰੀਆਂ |
| ੬੯ | ੧੬ | ਅਧੂਤ | ਔਧੂਤ |
| ੭੩ | ੭ | ਸਸਕਾਰ | ਸਿਸਕਾਰ |
| – | ੨੨ | ਕ਼ਲਮੀ ਨੁਸਖਾਵਰਕ਼ ੫੧–੨ | (ਕ਼ਲਮੀ ਨੁਸਖ਼ਾ–ਵਰਕ਼ ੫੧–੨) |
| ੭੭ | ੨ | ਖਬਰ' | ਖ਼ਬਰ |
| – | ੬ | ਅਤੇ ਪਰਜਾ ਦੀ...... ਖੋਹ ਖਿੱਚ ਲਈ। | ਅਤੇ ਪਰਜਾ ਨਾਲ ਹਰਤਰਾਂ ਦਾ ਭੈੜਾ ਸਲੂਕ ਕਰਨਾ, ਅਪਣਾ ਹੱਕ ਸਮਝਕੇ ਮਨ-ਆਈ ਕੀਤੀ। |
| ੮੪ | ੧੩ | (...੧੬੭੫–(ਸ੍ਰੀ... | (...੧੬੭੫)ਵੀਰਵਾਰ–ਸ੍ਰੀ... |
| – | ੧੫ | (...੧੬੭੬)– | (...੧੬੭੬) ਬੁੱਧਵਾਰਿ– |
| – | ੨੩ | (...੧੬੭੮) ਤੋਂ | (...੧੬੭੮)ਮੰਗਲਵਾਰ ਤੋਂ |
| ੮੫ | ੭ | (...੧੬੭੯ ਔਰੰਗ-ਜ਼ੇਬ | (...੧੬੭੯) ਬੁੱਧਵਾਰਿ–ਔਰੰਗਜ਼ੇਬ |
| – | ੧੨ | (...੧੬੮੧) ਦੇ... | (...੧੬੮੦) ਸੋਮਵਾਰ ਦੇ... |
| – | ੧੫ | ਵਿਸਾਖੀ (੨੯ਮਾਰਚ...) | ਵਿਸਾਖੀ (ਬੁੱਧਵਾਰਿ, ੨੯ ਮਾਰਚ...) |
| ੮੬ | ੫ | ...ਦੇ ਦਸਮ ਸਿਕੰਧ' | ...ਦੇ 'ਦਸਮ ਸਿਕੰਧ' |
| ੮੭ | ੧੮ ਤੋਂ ਬੱਾਦ– | | ਚੇਤ੍ਰ ੨੧ (੧੯ ਮਾਰਚ ੧੬੮੯) ਮੰਗਲਵਾਰਿ, ਮਾਤਾ ਜੀਤੋ ਜੀ ਦੇ ਉਦਰੋਂ ਸਾਹਿਬ ਜ਼ੋਰਾਵਰ ਸਿੰਘ ਜਨਮੇ। |
| ੮੮ | ੪ | ਜੰਗ ਹੋਇਆ। | ਜੰਗ ਹੋਇਆ। ਉਪ੍ਰੰਤ ਗੁਰੂ |

| ਪੰਨਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| | | | ਜੀ,ਰਾਜਾ ਗਜੈਸਿੰਘ ਵਾਲੀਏ ਜੰਮੂੰ ਦੀ ਬਿਨੈ ਮੰਨਕੇ,'ਪੁਰ-ਮੰਡ' ਤੇ 'ਜੰਮੂੰ' ਪਧਾਰੇ। (ਤਾਰੀਖ ਰਾਜਗਾਨ ਜੰਮੂੰ ਵ ਕਸ਼ਮੀਰ) |
| ੮੮ | ੫–੭ | "ਸੰਮਤ ੧੭੪੭...ਜਨਮ ਧਾਰਿਆ।" ਤੱਕ ਸਾਰਾ ਪਾਠ ਮੇਟੋ ! | |
| ੮੮ | ੮ | ਵੈਸਾਖੀ(੨੯ਮਾਰਚ...) | ਵੈਸਾਖੀ (ਐਤਵਾਰਿ, ੨੯ ਮਾਰਚ......) |
| – | ੧੩ | (੧੧ਅਕਤੂਬਰ)ਨੂੰ... | (੧੧ਅਕਤੂਬਰ)ਐਤਵਾਰ ਨੂੰ... |
| – | ੨੬ | (...੧੬੯੩) ਨੂੰ... | (...੧੬੯੩)ਸੋਮਵਾਰ ਨੂੰ... |
| ੮੯ | ੧੯ | ਵੈਸਾਖੀ(੨੯ ਮਾਰਚ...) | ਵੈਸਾਖੀ (ਵੀਰਵਾਰਿ, ੨੯ ਮਾਰਚ...) |
| ੯੦ | ੧੮ | (...ਫਰਵਰੀ) ਨੂੰ... | (...ਫਰਵਰੀ)ਵੀਰਵਾਰ ਨੂੰ... |
| ੯੧ | ੧੨ | (...ਫਰਵਰੀ) ਨੂੰ... | (...ਫਰਵਰੀ)ਮੰਗਲਵਾਰ ਨੂੰ... |
| – | ੨੭ | (...ਅਗਸਤ)–ਗੁਰੂ ਜੀ | (...ਅਗਸਤ) ਐਤਵਾਰਿ–ਗੁਰੂ ਜੀ |
| ੯੪ | ੩ | ਵੈਸਾਖੀ(੨੯ਮਾਰਚ...) | ਵੈਸਾਖੀ (ਸੋਮਵਾਰਿ, ੨੯ ਮਾਰਚ ...) |
| – | ੧੮ | (੪ ਅਕਤੂਬਰ...) ਨੂੰ | (੪ ਅਕਤੂ...) ਸੋਮਵਾਰ ਨੂੰ |
| ੯੫ | ੮ | ੧੪ਹਾੜ,(੧੩ਜੂਨ...)ਨੂੰ... | ੧੫ ਹਾੜ...(੧੪ਜੂਨ...) ਮੰਗਲਵਾਰ ਨੂੰ... |
| ੯੬ | ੯ | (੩੦ਮਾਰਚ੧੬੯੯ ਨੂੰ) | (੩੦ ਮਾਰਚ ੧੬੯੯ ਵੀਰਵਾਰ ਨੂੰ) |
| – | ੧੫ | (...੧੭੦੦) ਤੋਂ | (੧੭੦੦) ਬੁੱਧਵਾਰ ਤੋਂ... |
| ੯੭ | ੧੦,੧੧– | ਸੰਮਤ੧੭੫੮,ਵੈਸਾਖੀ, –ਚੇਤ੍ਰ ਸੁਦੀ ਏਕਮ(੨੯ | ਸੰਮਤ ੧੭੫੭,ਚੇਤ੍ਰ੧੬– ਵਦੀ ਏਕਮ (੧੪ ਮਾਰਚ |

| ਪੰਨਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| | | ਮਾਰਚ ੧੭੦੧) ਸ਼ਨੀਵਾਰਿ, | ੧੭੦੧) ਸ਼ੁੱਕ੍ਰਵਾਰਿ, |
| ੧੦੦ | ੮ | ...ਛਨਿਛਰ | ਛਨਿੱਛਰ† |
| – ਪੈ: ਟਿੱ: † | | | †'ਵਾਰ ਪਾਤਿਸ਼ਾਹੀ ਦਸਵੀਂ ਕੀ' ਵਿੱਚ ਇਹ ਜੁੱਧ, ਸੋਮਵਾਰ (ਮੱਘਰ ੧੯ ਪ੍ਰੱਨਿਆਂ = ੧੯ਨਵੰਬਰ) ਨੂੰ ਹੋਇਆ ਦੱਸਿਆ ਹੈ। (ਦੇਖੋ ਇਸੇ ਪੁਸਤਕ ਦਾ ਪੰਨਾ ੬੯,ਪਹਿਲਾ 'ਦੋਹਰਾ') |
| ੧੦੧ | ੩ | ਕਾਗੜਿ | ਕਾਂਗੜਿ |
| – | ੧੦ | ...(੪ ਮਾਰਚ) ਨੂੰ | ...(੪ ਮਾਰਚ) ਸੋਮਵਾਰ ਨੂੰ |
| ੧੦੪ | ੧੪ | (...੨੯...ਜਨਵਰੀ)ਤੱਕ, | ...੨੯...ਜਨਵਰੀ) ਵੀਰ-ਸ਼ਨੀ ਤੱਕ, |
| – | ੧੮ | ...ਫਰਵਰੀ)–... | ...ਫਰਵਰੀ) ਬੁੱਧ-ਵੀਰ– |
| ੧੦੮ | ੫ | ੧੮ ਭਾਦੋਂ (......) | *੧੮ ਭਾਦਰੋਂ (......) |
| – ਪੈ: ਟਿੱ: | | | *ਗੁਰੁ ਰਤਨ ਮਾਲ (ਸੌ ਸਾਖੀ) ਦੇ ਲੇਖ ਅਨੁਸਾਰ ਇਹ ਦੁਰਘਟਨਾ ਦੀਵਾਲੀ (ਕੱਤਿਕ ੧ = ੨ ਅਕਤੂ-ਬਰ ੧੭੦੮)ਤੋਂ ੧੫ ਦਿਨ ਪਹਿਲੋਂ (੧੬ ਅੱਸੂ = ੧੬ ਸਿਤੰਬਰ ਨੂੰ) ਵਾਪਰੀ ਸੀ। (ਸਾਖੀ ੯੭) |
| ੧੧੨ | ੭ | ...'ਭੱਲਾ' | ...'ਭੱਲਾ'† |
| – ਪੈ: ਟਿੱ: | | | †'ਮਹਿਮਾ ਪ੍ਰਕਾਸ਼' ਵਿੱਚ 'ਤ੍ਰਿਹਣ' ਦੱਸੇ ਹਨ। ਅਰੁ ਦੂਜੇ ਸਾਥੀਆਂ ਦੇ ਨਾਮ, |

| ਪੰਨਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| – | ੧੦ | ਸ਼ਾਦ ਜ਼ਾਦੇ | ਸ਼ਾਹਜ਼ਾਦੇ |
| – | ੧੨–੧੩ | ਆਪਣੇ ਹਾਲ ਤੇ...... | ਆਪਣੇ ਹਾਲ'ਤੇ |
| – | ੨੦ | ਪਹਿਲਵਾਨ,ਰਾਇਮਾਨ | ਪਹਿਲਵਾਨ ਰਾਇ ਮਾਨ |
| ੨੦੦ | ੨੪ | ਰਣੀਅਦਾ | ਰਣੀਆਂ |
| ੨੦੨ | ੯ | ਕੱਟਦੀ ਹਾਂ।'' | ਕੱਟਦੀ ਹਾਂ !' |
| – | ੧੧ | ਨੌਂ ਬਰ ਨੌਂ ਸੀ!!' | ਨੌਂ ਬਰ ਨੌਂ ਸੀ !!'' |
| ੨੧੧ | ੭ | ਬੁੱਧਵਾਰਿ ਹਰਕਾਰੇ ਘੱ'ਲੇ | ਬੁੱਧਵਾਰਿ,ਹਰਕਾਰੇ ਦੇ ਘੱਲੇ |
| – | ੧੭ | ਜ਼ੀ ਹੱਜਾ | ਜ਼ੀ ਹਿੱਜਾ |
| ੨੧੨ | ੧੬ | ਮੰਦ-ਮ੍ਰਿਜਾਦੀਆਂ | ਮੰਦ-ਮ੍ਰਿਜਾਦੀਆ |
| ੨੧੪ | ੧ | ਬੈਜ਼ੁੱਲਾ ਖ਼ਾਂ | ਫ਼ੈਜ਼ੁੱਲਹ ਖ਼ਾਂ |
| – | ੧੮ | ...ਭਰਤੀ ਸ਼ੁਰੂੱ... | ...ਭਰਤੀ ਕਰਨੀ ਸ਼ੁਰੂੱ... |
| ੨੧੫ | ੨੪ | ਆ ਅਸੀਂ ਛੱਤ੍ਰੀ... | ਆ; ਅਸੀਂ ਛੱਤ੍ਰੀ... |
| ੨੧੭ | ੪–੫ | 'ਜੇ ਹੱਥ ਖੁਲ੍ਹੇ, ਤਾਂ... | ਜੇ ਹੱਥ ਨਾਲ ਰੀਢ ਨਾ ਖੁੱਲ੍ਹੇ, ਤਾਂ... |
| – | ੧੦ | ਨਾਲ ਰੀਢ ਨਾ ਮਿੱਨਤਾਂ...'' | ਮਿੱਨਤਾਂ...'' |
| – | ੧੩ | ...ਪੁੱਤ੍ਰਾ | –ਪੁੱਤ੍ਰਾਂ– |
| – | ੧੬ | (ਜਮਾਲ ਖ਼ਾਂ) | (ਗੁਲਾਮ ਹੁਸੈਨ) |
| ੨੧੯ | ੨੧ | ਔਰੰਗਾਬਾਰ | ਔਰੰਗਾਬਾਦ |